# ਪੰਜਾਬੀ ਲੇਖਕ ਮੰਚ

## ਸਿਰਜਣਾ ਦੇ 25 ਵਰ੍ਹੇ




ਸੰਪਾਦਕ:

ਸਾਧੂ ਬਿਨਿੰਗ ਤੇ ਸੁਖਵੰਤ ਹੁੰਦਲ



27 ਫ਼ਰਵਰੀ 1999

ਵੈਨਕੂਵਰ, ਬ੍ਰਿਟਿਸ਼ ਕੋਲੰਬੀਆ, ਕਨੇਡਾ






February 27, 1999

**Message from the Minister**

It is with great joy and celebration that I share with you the 25th anniversary of the *Punjabi Writers Forum.*

I have known many of you for most of the life of this organization. Since the 1970s the Forum has grown and evolved and is now a powerful voice for Vancouver writers of Punjabi ancestry.

In the past quarter century, many *Forum* members have made valuable contributions to the life of Punjabi literature, and also to the diversity of Canadian literature. In addition, you mentored young Indo-Canadians to pursue their dreams and write about their experiences as Indo-Canadians. The result is the expansion of the boundaries of Punjabi writing to include the voice of those who were born here and those who came from the Punjab.

Our government stands firmly with its community partners in encouraging all British Columbians to actively pursue and engage in the social, cultural and economic life of this province. *Forum* members have participated fully in this regard.

As Minister Responsible for Multiculturalism, Human Rights and Immigration, I am pleased the nurturing and development of culturally diverse practices - a central element of this ministry - has been at the core of the *Forum.*

Once again, I share with you today in the celebrating this wonderful milestone achieved by the *Punjabi Writers Forum.* Congratulations.

Yours Sincerely

Ujjal Dosanjh
Attorney General and Minister Responsible for Multiculturalism
Human Rights and Immigration
Province of British Columbia

# ਪ੍ਰਵੇਸ਼

ਪੰਜਾਬੀ ਲੇਖਕ ਮੰਚ ਵੈਨਕੂਵਰ ਵਲੋਂ ਸੰਨ 1998 ਵਿਚ ਆਪਣੇ ਸਫਰ ਦੇ 25 ਵਰ੍ਹੇ ਪੂਰੇ ਕਰਨਾ ਕਨੇਡੀਅਨ ਪੰਜਾਬੀ ਸਮਾਜ ਵਿਚ ਇਕ ਮਹੱਤਵਪੂਰਨ ਘਟਨਾ ਹੈ। ਇਸ ਸਮੇਂ ਦੌਰਾਨ ਲਗਾਤਾਰ ਕੀਤੀਆਂ ਮਾਸਕ ਇਕੱਤਰਤਾਵਾਂ ਤੇ ਸਮੇਂ ਸਮੇਂ ਵਿਸ਼ੇਸ਼ ਸਰਗਰਮੀਆਂ ਨਾਲ ਮੰਚ ਨੇ ਆਪਣੇ ਮਿਥੇ ਟੀਚਿਆਂ ਵੱਲ ਨਿਰੰਤਰ ਸਫ਼ਰ ਕੀਤਾ ਹੈ। ਇਹਨਾਂ ਵਰ੍ਹਿਆਂ ਵਿਚ ਮੰਚ ਦੇ ਮੈਂਬਰਾਂ ਨੇ ਸਾਹਿਤ ਦੇ ਵੱਖ ਵੱਖ ਰੂਪਾਂ ਵਿਚ 100 ਦੇ ਕਰੀਬ ਕਿਤਾਬਾਂ ਲਿਖੀਆਂ ਹਨ ਜਿਹਨਾਂ ਵਿਚੋਂ ਬਹੁਤੀਆਂ ਕਨੇਡਾ ਦੇ ਪੰਜਾਬੀਆਂ ਦੇ ਜੀਵਨ ਨਾਲ ਸੰਬੰਧਿਤ ਹਨ। ਮੰਚ ਦੇ ਮੈਂਬਰਾਂ ਵਲੋਂ ਲਿਖੇ ਇਸ ਸਾਹਿਤ ਦੀ ਇਕ ਮਹੱਤਤਾ ਇਹ ਹੈ ਕਿ ਇਹ ਸਾਹਿਤ ਕਨੇਡਾ ਦੇ ਪੰਜਾਬੀਆਂ ਦੇ ਸਮਾਜਕ ਇਤਿਹਾਸ ਨੂੰ ਕਲਮਬੰਦ ਕਰਨ ਦਾ ਯਤਨ ਕਰਦਾ ਹੈ। ਇਸ ਕਰਕੇ ਇਹ ਸਾਹਿਤ ਪੰਜਾਬੀ ਲੇਖਕ ਮੰਚ ਵਲੋਂ ਕਨੇਡੀਅਨ ਪੰਜਾਬੀ ਭਾਈਚਾਰੇ ਨੂੰ ਇਕ ਜ਼ਿਕਰਯੋਗ ਦੇਣ ਹੈ।

ਪੰਜਾਬੀ ਲੇਖਕ ਮੰਚ ਵਲੋਂ 25 ਵਰ੍ਹੇ ਪੂਰੇ ਕਰਨੇ ਇਕੱਲੇ ਕਨੇਡੀਅਨ ਪੰਜਾਬੀ ਸਮਾਜ ਲਈ ਹੀ ਵੱਡੀ ਘਟਨਾ ਨਹੀਂ ਸਗੋਂ ਸਮੁੱਚੇ ਕਨੇਡੀਅਨ ਸਮਾਜ ਲਈ ਵੀ ਮਹੱਤਵਪੂਰਨ ਘਟਨਾ ਹੈ। ਇਨ੍ਹਾਂ ਵਰ੍ਹਿਆਂ ਦੌਰਾਨ ਕਨੇਡੀਅਨ ਸਮਾਜ ਚੇਤਨ ਤੌਰ 'ਤੇ ਬਹੁ-ਸਭਿਆਚਾਰਕ ਸਮਾਜ ਬਣਨ ਵਲ ਵਧਿਆ ਹੈ। ਕਨੇਡੀਅਨ ਪੰਜਾਬੀਆਂ ਦੀਆਂ ਹੋਰ ਸਰਗਰਮੀਆਂ ਵਾਂਗ ਮੰਚ ਦੇ ਮੈਂਬਰ ਲੇਖਕਾਂ ਦੀਆਂ ਸਾਹਿਤਕ ਸਰਗਰਮੀਆਂ ਕਨੇਡਾ ਦੀਆਂ ਬਹੁਸੱਭਿਆਚਾਰਕ ਕਦਰਾਂ ਕੀਮਤਾਂ ਨੂੰ ਸਾਰਥਕ ਬਣਾਉਣ ਵਿਚ ਯੋਗਦਾਨ ਪਾਉਂਦੀਆਂ ਹਨ। ਮੰਚ ਦੇ ਮੈਂਬਰਾਂ ਵਲੋਂ ਕਨੇਡਾ ਵਿਚ ਰਹਿੰਦਿਆਂ ਲਿਖਿਆ ਗਿਆ ਇਹ ਸਾਹਿਤ ਇਕੱਲਾ ਪੰਜਾਬੀ ਸਾਹਿਤ ਹੀ ਨਹੀਂ ਸਗੋਂ ਕਨੇਡੀਅਨ ਸਾਹਿਤ ਵੀ ਹੈ। ਦੂਜੀਆਂ ਜ਼ਬਾਨਾਂ ਵਿਚ ਲਿਖੇ ਜਾ ਰਹੇ ਸਾਹਿਤ ਦੇ ਨਾਲ ਮਿਲਕੇ ਕਨੇਡਾ ਵਿਚ ਰਚਿਆ ਜਾ ਰਿਹਾ ਪੰਜਾਬੀ ਸਾਹਿਤ ਕਨੇਡਾ ਦੇ ਸਮੁੱਚੇ ਸਾਹਿਤ ਦੀਆਂ ਅੰਗਰੇਜ਼ੀ ਅਤੇ ਫਰਾਂਸੀਸੀ ਨਾਲ ਬੱਝੀਆਂ ਸੀਮਾਵਾਂ ਨੂੰ ਤੋੜ ਇਸ ਸਾਹਿਤ ਦੇ ਘੇਰੇ ਨੂੰ ਪਸਾਰ ਦਿੰਦਾ ਹੈ। ਇਸ ਖੇਤਰ ਵਿਚ ਮੰਚ ਦੇ ਮੈਂਬਰਾਂ ਦੀਆਂ ਲਿਖਤਾਂ ਦੀ ਆਪਣੀ ਥਾਂ ਹੈ।

ਮੰਚ ਦੇ ਮੈਂਬਰਾਂ ਦੀਆਂ ਬਹੁਗਿਣਤੀ ਲਿਖਤਾਂ ਪੰਜਾਬੀ ਮੂਲ ਦੇ ਕਨੇਡੀਅਨ ਲੋਕਾਂ ਬਾਰੇ ਹਨ। ਇਹਨਾਂ ਵਿਚੋਂ ਕਈ ਲਿਖਤਾਂ ਕਨੇਡੀਅਨ ਪੰਜਾਬੀਆਂ ਵਲੋਂ ਕਨੇਡਾ ਨਾਲ ਰਿਸ਼ਤਾ ਬਣਾਉਣ ਦੀ ਪ੍ਰਕ੍ਰਿਆ ਨੂੰ ਰੀਕਾਰਡ ਕਰਦੀਆਂ ਹਨ। ਇਸ ਤਰ੍ਹਾਂ ਮੰਚ ਦੇ ਲੇਖਕਾਂ ਦੀ ਸਾਹਿਤਕ ਸਰਗਰਮੀ ਉਹਨਾਂ ਵਲੋਂ ਕਨੇਡੀਅਨ ਬਣਨ ਦੀ ਸਰਗਰਮੀ ਦਾ ਹਿੱਸਾ ਹੈ।

ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿਚ ਵੀ ਪੰਜਾਬੀ ਲੇਖਕ ਮੰਚ ਦਾ 25 ਵਰ੍ਹਿਆਂ ਦਾ ਇਹ ਸਫਰ ਇਕ ਅਹਿਮ ਸਥਾਨ ਰੱਖਦਾ ਹੈ। ਪੰਜਾਬੀ ਬੋਲੀ ਹੁਣ ਇਕ ਅੰਤਰਰਾਸ਼ਟਰੀ ਬੋਲੀ ਹੈ ਤੇ ਹਿੰਦੁਸਤਾਨ ਤੋਂ ਬਾਹਰ ਵਸਦੇ ਪੰਜਾਬੀ ਮੂਲ ਦੇ ਲੇਖਕ ਅਤੇ ਸਾਹਿਤਕ ਜਥੇਬੰਦੀਆਂ ਪੰਜਾਬੀ ਸਾਹਿਤ ਦੀਆਂ ਹੱਦਾਂ ਮੋਕਲੀਆਂ ਕਰ ਰਹੇ ਹਨ। ਇਸ ਵਰਤਾਰੇ ਵਿਚ ਪੰਜਾਬੀ ਲੇਖਕ ਮੰਚ ਵੈਨਕੂਵਰ ਦਾ ਗੌਲਣਯੋਗ ਯੋਗਦਾਨ ਹੈ।

ਉੱਪਰ ਵਿਚਾਰੀਆਂ ਗੱਲਾਂ ਲੇਖਕ ਮੰਚ ਵਲੋਂ ਆਪਣੇ ਸਫਰ ਦੇ ਇਸ ਪੜਾਅ ਉੱਤੇ ਪਹੁੰਚਣ ਸਮੇਂ ਜਸ਼ਨ ਮਨਾਉਣ ਦੀ ਮੰਗ ਕਰਦੀਆਂ ਹਨ। ਇਹ ਜਸ਼ਨ ਪਹਿਲਾਂ 1998 ਦੇ ਅਖੀਰ ਵਿਚ ਮਨਾਏ ਜਾਣੇ ਸਨ ਪਰ ਕੁਝ ਕਾਰਨਾਂ ਵਸ ਅੱਗੇ ਪਾਉਣੇ ਪਏ। ਹੁਣ ਇਹ ਸਮਾਗਮ ਤੇ ਸੈਮੀਨਾਰ 27/28 ਫਰਵਰੀ 1999 ਨੂੰ ਕੀਤੇ ਜਾ ਰਹੇ ਹਨ। 27 ਫਰਵਰੀ ਦੀ ਸ਼ਾਮ ਨੂੰ ਮੰਚ ਦੇ ਮੈਂਬਰ, ਸਹਿਯੋਗੀ ਅਤੇ ਹਮਦਰਦ ਪ੍ਰੀਤੀ ਭੋਜਨ ਲਈ ਇਕੱਠੇ ਹੋਣਗੇ। 28 ਫਰਵਰੀ ਨੂੰ ਦਿਨ ਦੇ ਸਮੇਂ ਸੈਮੀਨਾਰ ਅਤੇ ਸ਼ਾਮ ਨੂੰ ਕਵੀ ਦਰਬਾਰ ਕੀਤਾ ਜਾਵੇਗਾ।

ਇਸਦੇ ਨਾਲ ਨਾਲ ਪੰਜਾਬੀ ਲੇਖਕ ਮੰਚ ਦੇ 25 ਵਰ੍ਹਿਆਂ ਦੇ ਇਤਿਹਾਸ ਨੂੰ ਸਾਂਭਣ ਅਤੇ ਲੋਕਾਂ ਨਾਲ ਸਾਂਝਾ ਕਰਨ ਲਈ ਇਹ ਸੋਵੀਨਰ ਛਾਪਣ ਦਾ ਫੈਸਲਾ ਲਿਆ ਗਿਆ ਸੀ। ਇਸ ਸੋਵੀਨਰ ਵਿਚ ਇਕ ਲੇਖ, ਲੰਮੇ ਸਮੇਂ ਤੋਂ ਮੰਚ ਦੇ ਚਲੇ ਆ ਰਹੇ ਕੁੱਝ ਮੈਂਬਰਾਂ ਨਾਲ ਮੁਲਾਕਾਤਾਂ, ਮੰਚ ਨਾਲ ਸੰਬੰਧਿਤ ਮਹੱਤਵਪੂਰਨ ਸਰਗਰਮੀਆਂ ਦਾ ਲੜੀਵਾਰ ਵੇਰਵਾ, ਸਮੇਂ ਸਮੇਂ ਮੰਚ ਦੇ ਰਹਿ ਚੁੱਕੇ ਅਹੁਦੇਦਾਰਾਂ ਦਾ ਵੇਰਵਾ, ਮੰਚ ਨਾਲ ਜੁੜੇ ਰਹੇ ਲੋਕਾਂ ਦੀ ਸੂਚੀ ਅਤੇ ਮੰਚ ਦੇ ਮੈਂਬਰਾਂ ਵਲੋਂ ਛਾਪੀਆਂ ਕਿਤਾਬਾਂ ਦੀ ਸੂਚੀ ਦਿੱਤੀ ਗਈ ਹੈ। ਇਸ ਸਾਰੀ ਸਮੱਗਰੀ ਦਾ ਮਕਸਦ ਮੰਚ ਉੱਤੇ ਵੱਖ ਵੱਖ ਕੋਣਾਂ ਤੋਂ ਰੌਸ਼ਨੀ ਪਾਉਣਾ ਹੈ। ਸਾਨੂੰ ਪੂਰੀ ਆਸ ਹੈ ਕਿ ਇਹ ਸਮੱਗਰੀ ਪਾਠਕਾਂ ਨੂੰ ਪੰਜਾਬੀ ਲੇਖਕ ਮੰਚ ਦੇ ਇਤਿਹਾਸ ਬਾਰੇ ਜਾਣਕਾਰੀ ਦੇਵੇਗੀ ਅਤੇ ਦਿਲਚਸਪ ਵੀ ਲੱਗੇਗੀ। ਇਹ ਸੋਵੀਨਰ 27 ਫਰਵਰੀ ਦੀ ਸ਼ਾਮ ਬੀ ਸੀ ਦੇ ਅਟਾਰਨੀ ਜਨਰਲ ਮਾਣਯੋਗ ਉੱਜਲ ਦੋਸਾਂਝ ਵਲੋਂ ਰੀਲੀਜ਼ ਕੀਤਾ ਜਾਵੇਗਾ। ਮੰਚ ਵਾਸਤੇ ਇਹ ਗੱਲ ਮਾਣ ਵਾਲੀ ਹੈ ਕਿ ਸ੍ਰੀ ਦੁਸਾਂਝ ਮੰਚ ਦੇ ਲੰਮਾ ਸਮਾਂ ਮੈਂਬਰ ਰਹੇ ਹਨ।

ਇਸ ਸੋਵੀਨਰ ਦੀ ਰੂਪ-ਰੇਖਾ ਤਿੰਨ ਮੈਂਬਰਾਂ (ਸਾਧੂ ਬਿਨਿੰਗ, ਸੁਖਵੰਤ ਹੁੰਦਲ ਅਤੇ ਅਜਮੇਰ ਰੋਡੇ) ਨੇ ਮਿਲ ਕੇ ਤਿਆਰ ਕੀਤੀ। ਪਰ ਆਪਣੀ ਭਾਰਤ ਫੇਰੀ ਕਾਰਨ ਅਜਮੇਰ ਸੋਵੀਨਰ ਲਈ ਸਮੱਗਰੀ ਇਕੱਠੀ ਕਰਨ, ਚੋਣ ਕਰਨ ਅਤੇ ਸਮੱਗਰੀ ਦੀ ਪੇਸ਼ਕਾਰੀ ਵਿਚ ਹਿੱਸਾ ਨਹੀਂ ਪਾ ਸਕੇ।

ਅਸੀਂ ਆਪਣੀ ਸਮਰੱਥਾ ਅਨੁਸਾਰ ਪੂਰੀ ਕੋਸ਼ਿਸ਼ ਕੀਤੀ ਹੈ ਕਿ ਇਹ ਸੋਵੀਨਰ ਪੰਜਾਬੀ ਲੇਖਕ ਮੰਚ ਦੇ ਇਤਿਹਾਸ ਨੂੰ ਸਮੁੱਚੇ ਰੂਪ ਵਿਚ ਪੇਸ਼ ਕਰ ਸਕੇ। ਸੰਭਵ ਹੈ ਕਿ ਇਸ ਵਿਚ ਜ਼ਰੂਰ ਕੁੱਝ ਕਮੀਆਂ ਰਹਿ ਗਈਆਂ ਹੋਣ। ਅਸੀਂ ਆਸ ਕਰਦੇ ਹਾਂ ਕਿ ਮੰਚ ਦੇ ਦੋਸਤ ਅਤੇ ਪਾਠਕ ਰਹਿ ਗਈਆਂ ਕਮੀਆਂ ਨੂੰ ਸਾਡੇ ਧਿਆਨ ਵਿਚ ਲਿਆਉਣਗੇ ਤਾਂਕਿ ਉਨ੍ਹਾਂ ਨੂੰ ਅਗਲੇ ਕਿਸੇ ਦਸਤਾਵੇਜ ਵਿਚ ਦਰੁਸਤ ਕੀਤਾ ਜਾ ਸਕੇ।

– ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ

---

ਲੇਖਕ ਮੰਚ ਦੀ ਪੱਚੀਵੀਂ ਵਰ੍ਹੇ ਗੰਢ ਮਨਾਉਣ ਵਾਸਤੇ ਪ੍ਰਬੰਧਕੀ ਕਮੇਟੀ ਦੇ ਮੈਂਬਰ:

**ਦਰਸ਼ਨ ਗਿੱਲ, ਅਮਰੀਕ ਸੱਲ, ਮੰਗਾ ਬਾਸੀ, ਗੁਰਚਰਨ ਰਾਮਪੁਰੀ, ਨਦੀਮ ਪਰਮਾਰ, ਸੁਖਵੰਤ ਹੁੰਦਲ, ਦਰਸ਼ਨ ਮਾਨ, ਜਰਨੈਲ ਸੇਖਾ, ਬਲਦੇਵ ਦੁਹੜੇ, ਗੁਰਚਰਨ ਟੱਲੇਵਾਲੀਆ, ਹਰਬੰਸ ਢਿੱਲੋਂ, ਜਸਕਰਨ ਸੰਧੂ ਅਤੇ ਸਾਧੂ ਬਿਨਿੰਗ।**

---



---

ਸੋਵੀਨਰ ਦੀ ਤਿਆਰੀ: ਸਮੱਗਰੀ ਇਕੱਤਰਤਾ – ਸੁਖਵੰਤ ਹੁੰਦਲ। ਟਾਈਪ ਸੈਟਿੰਗ – ਸੁਖਵੰਤ ਹੁੰਦਲ ਤੇ ਸਾਧੂ ਬਿਨਿੰਗ। ਲੇ-ਆਊਟ – ਸਾਧੂ ਬਿਨਿੰਗ

**<u>ਤਸਵੀਰਾਂ ਦਾ ਵੇਰਵਾ:</u>**

ਕਵਰ: ਮੰਚ ਵਲੋਂ 1987 ਵਿਚ ਕੀਤੀ ਗਈ ਪਹਿਲੀ ਕਨੇਡੀਅਨ ਪੰਜਾਬੀ ਸਾਹਿਤਕ ਕਾਨਫਰੰਸ ਵਿਚ ਮੰਚ ਦੇ ਮੈਂਬਰ, ਬਾਹਰੋਂ ਆਏ ਮਹਿਮਾਨ ਅਤੇ ਭਾਗ ਲੈਣ ਵਾਲੇ।

ਸਫਾ 7: ਨਾਟਕਕਾਰ ਗੁਰਸ਼ਰਨ ਸਿੰਘ ਨਾਲ ਪੰਜਾਬੀ ਲੇਖਕ ਮੰਚ ਦੇ ਮੈਂਬਰ (1997)।

ਸਫਾ 9: ਡਾ: ਰਘੁਬੀਰ ਸਿੰਘ ਸਿਰਜਣਾ ਦੀ ਵੈਨਕੂਵਰ ਫੇਰੀ ਸਮੇਂ ਇਕ ਸ਼ਾਮ ਦੌਰਾਨ ਮੰਚ ਦੇ ਮੈਂਬਰ ਅਤੇ ਉਹਨਾਂ ਦੇ ਪਰਿਵਾਰ।

ਸਫਾ 10: ਕਵੀ ਹਰਭਜਨ ਹਲਵਾਰਵੀ ਅਤੇ ਮੰਚ ਦੇ ਮੈਂਬਰ।

ਸਫਾ 13: ਕਹਾਣੀਕਾਰ ਵਰਿਆਮ ਸੰਧੂ ਅਤੇ ਕਵਿਤਰੀ ਅਮਰ ਜਯੋਤੀ ਨਾਲ ਪੰਜਾਬੀ ਲੇਖਕ ਮੰਚ ਦੇ ਮੈਂਬਰ।

ਸਫਾ 14: ਪੰਜਾਬੀ ਲੋਕ ਗਾਇਕਾ ਸੁਰਿੰਦਰ ਕੌਰ ਅਤੇ ਮੰਚ ਦੇ ਮੈਂਬਰ ਡਾ: ਦਰਸ਼ਨ ਗਿੱਲ।

ਸਫਾ 18: ਪੰਜਾਬੀ ਸਾਹਿਤ ਸਭਾ ਨਾਲ ਸੰਬੰਧਿਤ ਇਕ ਇਕੱਠ ਵਿਚ ਗੁਰੂਮੇਲ, ਇੰਦਰੇਸ਼, ਉੱਜਲ ਦੁਸਾਂਝ, ਸਾਧੂ ਬਿਨਿੰਗ, ਰਮਿੰਦਰ ਦੋਸਾਂਝ ਅਤੇ ਹੋਰ।

ਸਫਾ 25: ਪੰਜਾਬੀ ਲੇਖਕ ਮੰਚ ਵਲੋਂ ਕਰਵਾਏ ਗਏ ਇਕ ਸਾਹਿਤਕ ਸਮਾਗਮ ਦੌਰਾਨ ਮੰਚ ਦੇ ਮੈਂਬਰ ਅਤੇ ਸ੍ਰੋਤੇ।

ਸਫਾ 53 ਉੱਪਰ: ਆਪਣੀ ਵੈਨਕੂਵਰ ਫੇਰੀ ਦੌਰਾਨ ਕਹਾਣੀਕਾਰ ਰਘੁਬੀਰ ਢੰਡ ਪੰਜਾਬੀ ਲੇਖਕ ਮੰਚ ਦੀ ਮੀਟਿੰਗ ਵਿਚ।

ਸਫਾ 53 ਵਿਚਕਾਰ: ਪੰਜਾਬੀ ਯੂਨੀਵਰਿਸਟੀ ਪਟਿਆਲਾ ਦੇ ਵਾਈਸ ਚਾਂਸਲਰ ਡਾ: ਜੋਗਿੰਦਰ ਪੁਆਰ, ਸੁਖਵੰਤ ਹੁੰਦਲ ਅਤੇ ਪੰਜਾਬੀ ਲੋਕ ਗਾਇਕਾ ਸੁਰਿੰਦਰ ਕੌਰ ਮੰਚ ਦੀ ਮੀਟਿੰਗ ਵਿਚ।

ਸਫਾ 53 ਹੇਠਾਂ: ਕਰਤਾਰ ਕੌਰ ਢਿੱਲੋਂ ਨਾਲ ਮੰਚ ਦੇ ਮੈਂਬਰ।

ਸਫਾ 57: ਪੰਜਾਬੀ ਲੇਖਕ ਮੰਚ ਦੇ ਮੈਂਬਰ ਇਕ ਕਵਿਤਾ ਦਿਵਸ ਦੌਰਾਨ।

ਸਫਾ 61: 1987 ਦੀ ਕਾਨਫਰੰਸ ਦੌਰਾਨ ਫ਼ਖਰ ਜ਼ਮਾਨ, ਗੁਰਚਰਨ ਰਾਮਪੁਰੀ ਅਤੇ ਸਾਧੂ।

ਸਫਾ 64 ਉੱਪਰ: ਅਦਾਕਾਰ ਓਮ ਪੁਰੀ ਅਤੇ ਪੰਜਾਬੀ ਲੇਖਕ ਮੰਚ ਦੇ ਮੈਂਬਰ ਸਾਧੂ, ਅਜਮੇਰ ਰੋਡੇ ਅਤੇ ਬਲਦੇਵ ਦੂਹੜੇ।

ਸਫਾ 64 ਵਿਚਕਾਰ: ਦਰਸ਼ਨ ਗਿੱਲ ਦੀ ਕਿਤਾਬ ਰੀਲੀਜ ਕਰਦੇ ਹੋਏ ਮੰਚ ਦੇ ਮੈਂਬਰ ਬਲਦੇਵ ਦੂਹੜੇ, ਮਹਿੰਦਰ ਸੂਮਲ, ਦਰਸ਼ਨ ਗਿੱਲ, ਡਾ: ਸਾਧੂ ਸਿੰਘ, ਮੰਗਾ ਬਾਸੀ, ਅਤੇ ਹਰਜੀਤ ਦੌਧਰੀਆ।

ਸਫਾ 64 ਹੇਠਾਂ: 1987 ਦੀ ਕਾਨਫਰੰਸ ਸਮੇਂ ਇਤਿਹਾਸਕਾਰ ਡਾ: ਹਿਊ ਜਾਹਨਸਨ, ਮੰਗਾ ਬਾਸੀ, ਅਜਮੇਰ ਰੋਡੇ, ਅਤੇ ਸੁਰਜੀਤ ਕਲਸੀ।

ਸਫਾ 67 ਉੱਤੇ: ਡਾ: ਸਾਧੂ ਸਿੰਘ ਧਾਮੀ, ਗੁਰਬਚਨ ਸਿੰਘ ਜੌਹਲ ਅਤੇ ਗਿਆਨੀ ਕੇਸਰ ਸਿੰਘ।

ਸਫਾ 67 ਹੇਠਾਂ: ਮੰਚ ਦੇ ਇਕ ਸਮਾਗਮ ਦੌਰਾਨ ਮੰਚ ਦੇ ਮੈਂਬਰ ਅਤੇ ਸ੍ਰੋਤੇ।

ਆਖਰੀ ਸਫਾ: ਮੰਚ ਦੇ ਮੈਂਬਰ ਅਤੇ ਹੋਰ।

# ਪੰਜਾਬੀ ਲੇਖਕ ਮੰਚ/ਸਾਹਿਤ ਸਭਾ: ਸਿਰਜਣਾ ਦੇ ਪੱਚੀ ਵਰ੍ਹੇ

## ਸਾਧੂ ਬਿਨਿੰਗ ਤੇ ਸੁਖਵੰਤ ਹੁੰਦਲ

ਇਸ ਸਾਲ ਪੰਜਾਬੀ ਲੇਖਕ ਮੰਚ ਆਪਣੀ 25ਵੀਂ ਵਰ੍ਹੇ ਗੰਢ ਮਨਾ ਰਿਹਾ ਹੈ। ਕਨੇਡਾ ਵਿੱਚ ਪੰਜਾਬੀਆਂ ਦੇ ਇਤਿਹਾਸ ਵਿੱਚ ਇਹ ਇੱਕ ਸ਼ੁੱਭ ਘੜੀ ਹੈ। ਪਿਛਲੇ 25 ਵਰ੍ਹਿਆਂ ਦੌਰਾਨ ਕਨੇਡਾ ਦਾ ਪੰਜਾਬੀ ਭਾਈਚਾਰਾ ਹਰ ਕਿਸਮ ਦੀ ਟੁੱਟ ਭੱਜ ਵਿਚੋਂ ਗੁਜ਼ਰਿਆ ਹੈ। ਲੋਕਾਂ ਦੇ ਜੀਵਨ ਅਤੇ ਸੋਚ ਵਿੱਚ ਨਾਟਕੀ ਪੱਧਰ ਤੱਕ ਦੀਆਂ ਤਬਦੀਲੀਆਂ ਆਈਆਂ ਹਨ। ਭਾਈਚਾਰੇ ਅੰਦਰ ਸੈਂਕੜਿਆਂ ਦੀ ਗਿਣਤੀ ਵਿੱਚ ਸੰਸਥਾਵਾਂ ਬਣੀਆਂ ਤੇ ਖਿੰਡੀਆਂ ਹਨ। ਇਸ ਸਭ ਦੇ ਬਾਵਜੂਦ ਕਿਸੇ ਸਾਹਿਤਕ ਜਥੇਬੰਦੀ ਦਾ ਆਪਣੀ ਵਿਲੱਖਣ ਹੋਂਦ ਨਾਲ ਕਾਇਮ ਰਹਿਣਾ ਮਾਣ ਕਰਨ ਯੋਗ ਪ੍ਰਾਪਤੀ ਕਹੀ ਜਾ ਸਕਦੀ ਹੈ। ਇਸਦੇ ਨਾਲ ਹੀ ਇਹ ਗੱਲ ਵੀ ਮਹੱਤਵਪੂਰਨ ਹੈ ਕਿ ਲੇਖਕ ਮੰਚ ਦੇ ਪੱਚੀ ਵਰ੍ਹੇ ਪੂਰੇ ਕਰਨ ਨਾਲ ਸਮੁੱਚੇ ਪੰਜਾਬੀ ਸਾਹਿਤਕ ਜਗਤ ਵਿੱਚ ਵੀ ਇਸ ਸੰਸਥਾ ਦਾ ਇੱਕ ਅਹਿਮ ਸਥਾਨ ਸਥਾਪਤ ਹੁੰਦਾ ਹੈ। ਪੰਜਾਬੀ ਸਾਹਿਤ ਵਿੱਚ ਸਾਹਿਤਕ ਜਥੇਬੰਦੀਆਂ ਦਾ ਇਤਿਹਾਸ ਅੱਧੀ ਸਦੀ ਤੋਂ ਬਹੁਤਾ ਜ਼ਿਆਦਾ ਪੁਰਾਣਾ ਨਹੀਂ ਹੈ। ਇਹ ਜਥੇਬੰਦੀਆਂ ਪੰਜਾਬ ਦੀ ਵੰਡ ਤੋਂ ਬਾਅਦ ਵੱਡੀ ਪੱਧਰ 'ਤੇ ਹੋਂਦ ਵਿੱਚ ਆਈਆਂ। ਇਸ ਤਰ੍ਹਾਂ ਪੰਜਾਹਵੇਂ ਅਤੇ ਸੱਠਵੇਂ ਦਹਾਕੇ ਦੌਰਾਨ ਇੰਗਲੈਂਡ ਆਏ ਲੇਖਕਾਂ ਨੇ ਛੇਤੀ ਹੀ ਆਪਣੇ ਆਪ ਨੂੰ ਜਥੇਬੰਦਕ ਰੂਪ ਦੇ ਲਿਆ। ਕਨੇਡਾ ਵਿੱਚ ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਪੰਜਾਬੀ ਸਾਹਿਤਕਾਰਾਂ ਵਲੋਂ ਸੱਤਰਵੇਂ ਦਹਾਕੇ ਦੇ ਸ਼ੁਰੂ ਵਿੱਚ ਸਥਾਪਤ ਕੀਤੀ ਗਈ ਪਹਿਲੀ ਜਥੇਬੰਦੀ ਹੈ। ਇਸ ਕਰਕੇ ਪੰਜਾਬੀ ਸਾਹਿਤ ਸਭਾਵਾਂ ਦੇ ਇਤਿਹਾਸ ਦੇ ਸੰਦਰਭ ਵਿੱਚ ਪੰਜਾਬੀ ਲੇਖਕ ਮੰਚ ਵੈਨਕੂਵਰ ਦਾ ਪੱਚੀ ਵਰ੍ਹੇ ਦਾ ਇਤਿਹਾਸ ਆਪਣੇ ਆਪ ਵਿੱਚ ਮਹੱਤਵਪੂਰਨ ਹੋ ਨਿਬੜਦਾ ਹੈ। ਭਵਿੱਖ ਵਿੱਚ ਜਦੋਂ ਖੋਜਕਾਰ ਪੰਜਾਬੀ ਸਾਹਿਤ ਬਾਰੇ ਖੋਜ ਕਰਨਗੇ ਤਾਂ ਇਸ ਤੱਤ ਦੀ ਮਹੱਤਤਾ ਹੋਰ ਵੀ ਵੱਧ ਨਿੱਖਰ ਕੇ ਸਾਹਮਣੇ ਆਵੇਗੀ।

ਕਿਸੇ ਵੀ ਸਮਾਜ ਦੇ ਬਹੁਪਰਤੀ ਸਭਿਆਚਾਰਕ ਵਿਕਾਸ ਲਈ ਅਨੇਕਾਂ ਜਥੇਬੰਦੀਆਂ (ਆਰਗੇਨਾਈਜ਼ੇਸ਼ਨਜ਼) ਤੇ ਸੰਸਥਾਵਾਂ (ਇੰਸਟੀਟਿਊਸ਼ਨਜ਼) ਆਪਣਾ ਰੋਲ ਨਿਭਾਉਂਦੀਆਂ ਹਨ। ਕੁਝ ਵਿਚਾਰਵਾਨਾਂ ਦਾ ਖਿਆਲ ਹੈ ਕਿ ਸਭਿਆਚਾਰ ਸਮਾਜ ਨਾਲ ਜੁੜੀਆਂ ਕਦਰਾਂ ਕੀਮਤਾਂ ਦੇ ਸਮੂਹ ਨਹੀਂ ਹੁੰਦੇ ਸਗੋਂ ਇਹ (ਸਭਿਆਚਾਰ) ਆਪਣੇ ਆਪ ਨੂੰ ਪ੍ਰਗਟ ਹੀ ਜਥੇਬੰਦੀਆਂ ਅਤੇ ਸੰਸਥਾਵਾਂ ਰਾਹੀਂ ਕਰਦੇ ਹਨ। ਸਮਾਜ ਵਿਗਿਆਨੀ ਮੈਨੂਅਲ ਕੈਸਟਲ ਆਪਣੀ ਕਿਤਾਬ 'ਦੀ ਰਾਈਜ ਆਫ ਦੀ ਨੈਟਵਰਕ ਸੁਸਾਇਟੀ' ਵਿੱਚ ਇਹ ਵਿਚਾਰ ਇਸ ਤਰ੍ਹਾਂ ਪੇਸ਼ ਕਰਦਾ ਹੈ:

> ਸਭਿਆਚਾਰ ਨੂੰ ਕਿਸੇ ਵਿਸ਼ੇਸ਼ ਸਮਾਜ ਨਾਲ ਜੁੜਿਆ ਕਦਰਾਂ ਕੀਮਤਾਂ ਦਾ ਸਮੂਹ ਨਹੀਂ ਸਮਝਣਾ ਚਾਹੀਦਾ। ਮੈਂ, ਸਣੇ ਬਹੁਤ ਸਾਰੇ ਹੋਰ ਸਕਾਲਰਾਂ ਦੇ, ਇਹ ਦਾਅਵਾ ਕਰਦਾ ਹਾਂ ਕਿ ਕਲਚਰ ਆਪਣੇ ਆਪ ਨੂੰ ਸਮਾਜ ਵਿਚਲੀਆਂ ਸੰਸਥਾਵਾਂ ਅਤੇ ਜਥੇਬੰਦੀਆਂ ਰਾਹੀਂ ਪ੍ਰਗਟ ਕਰਦੇ ਜਾਂ ਕਰਵਾਉਂਦੇ ਹਨ। ਜਥੇਬੰਦੀਆਂ ਤੋਂ ਮੇਰਾ ਭਾਵ ਹੈ ਕਿ ਵਿਸ਼ੇਸ਼ ਨਿਸ਼ਾਨਿਆਂ ਨੂੰ ਧਿਆਨ ਵਿੱਚ ਰੱਖ ਕੇ ਕੰਮ ਕਰਨ ਵਾਲੇ ਵਿਸ਼ੇਸ਼ ਢਾਂਚੇ। ਸੰਸਥਾਵਾਂ ਤੋਂ ਭਾਵ ਹੈ, ਜਥੇਬੰਦੀਆਂ, ਜਿਨ੍ਹਾਂ ਨੂੰ ਸਮੁੱਚੇ ਸਮਾਜ ਵਲੋਂ ਅਤੇ ਸਮਾਜ ਦੀ ਬਿਨਾਂਅ 'ਤੇ ਖਾਸ ਕਿਸਮ ਦੇ ਕੰਮ ਕਰਨ ਵਾਸਤੇ ਲੋੜੀਂਦੇ ਅਧਿਕਾਰ ਦਿੱਤੇ ਗਏ ਹੁੰਦੇ ਹਨ।

ਉੱਪਰਲੇ ਵਿਚਾਰ ਦੀ ਰੌਸ਼ਨੀ ਵਿੱਚ ਕਿਹਾ ਜਾ ਸਕਦਾ ਹੈ ਕਿ ਜਿਹੋ ਜਿਹੀਆਂ ਜਥੇਬੰਦੀਆਂ ਜਾਂ ਸੰਸਥਾਵਾਂ ਕਿਸੇ ਸਮਾਜ ਵਿੱਚ ਭਾਰੂ ਹੋਣ ਉਸ ਸਮਾਜ ਦਾ ਸਭਿਆਚਾਰ ਉਨ੍ਹਾਂ ਵਰਗਾ ਹੀ ਹੋਵੇਗਾ ਕਿਉਂਕਿ ਸਭਿਆਚਾਰ ਆਪਣੇ ਆਪ ਨੂੰ ਪ੍ਰਗਟ ਹੀ ਇਨ੍ਹਾਂ ਸੰਸਥਾਵਾਂ ਰਾਹੀਂ ਕਰਦਾ ਹੈ। ਇਸਦੇ ਨਾਲ ਹੀ ਇਹ ਵੀ ਕਿਹਾ ਜਾ ਸਕਦਾ ਹੈ ਕਿ ਸਮਾਜ ਦੇ ਬਹੁਪਰਤੀ ਵਿਕਾਸ ਵਾਸਤੇ ਜ਼ਰੂਰੀ ਹੈ ਕਿ ਸਮਾਜ ਵਿੱਚ ਵੱਖਰੇ ਵੱਖਰੇ ਆਸ਼ਿਆਂ ਵਾਲੀਆਂ ਵੱਖਰੀਆਂ ਵੱਖਰੀਆਂ ਜਥੇਬੰਦੀਆਂ ਅਤੇ ਸੰਸਥਾਵਾਂ ਸਰਗਰਮ ਹੋਣ ਅਤੇ ਆਪਣਾ ਯੋਗਦਾਨ ਪਾਉਂਦੀਆਂ ਹੋਣ। ਇਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਸਮਾਜ ਵਿੱਚ ਕੰਮ ਕਰ ਰਹੀਆਂ ਵੱਖ ਵੱਖ ਜਥੇਬੰਦੀਆਂ ਤਾਂ ਹੀ ਬਰਾਬਰ ਦਾ ਯੋਗਦਾਨ ਪਾ ਸਕਣਗੀਆਂ ਜੇ ਉਹਨਾਂ ਕੋਲ ਬਰਾਬਰ ਦੇ ਵਸੀਲੇ ਹੋਣਗੇ। ਪਰ ਮੌਜੂਦਾ ਪੰਜਾਬੀ ਸਮਾਜ ਦੀ ਸਥਿਤੀ ਇਸ ਤੋਂ ਵੱਖਰੀ ਹੈ। ਸਾਡੇ ਸਮਾਜ ਵਿੱਚ ਕੁਝ ਵਿਸ਼ੇਸ਼ ਆਸ਼ਿਆਂ ਵਾਲੀਆਂ ਜਥੇਬੰਦੀਆਂ ਅਤੇ ਸੰਸਥਾਵਾਂ ਨੂੰ ਦੂਜੀਆਂ ਦੇ ਮੁਕਾਬਲੇ ਜ਼ਿਆਦਾ ਵਸੀਲੇ ਅਤੇ ਅਧਿਕਾਰ ਪ੍ਰਾਪਤ ਹਨ। ਨਤੀਜੇ ਵਜੋਂ ਇਹ ਸੰਸਥਾਵਾਂ ਪੰਜਾਬੀ ਸਮਾਜ ਵਿੱਚ ਆਪਣੇ ਆਪ ਨੂੰ ਅਤੇ ਆਪਣੇ ਕੰਮਾਂ ਨੂੰ ਵਧੇਰੇ ਕਾਮਯਾਬੀ ਨਾਲ ਪ੍ਰਗਟ ਕਰ ਰਹੀਆਂ ਹਨ ਅਤੇ ਸਮਾਜ ਦੀ ਸਮੂਹਿਕ ਸੋਚ ਉੱਪਰ ਉਹਨਾਂ ਦੇ ਕੰਮਾਂ ਅਤੇ ਵਿਚਾਰਾਂ ਦਾ ਜ਼ਿਆਦਾ ਪ੍ਰਭਾਵ ਹੈ। ਦੂਸਰੇ ਪਾਸੇ ਘੱਟ ਵਸੀਲਿਆਂ ਵਾਲੀਆਂ ਜਥੇਬੰਦੀਆਂ ਨੂੰ ਆਪਣੇ ਪ੍ਰਗਟਾ ਲਈ ਬਹੁਤ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਨਤੀਜੇ ਵੱਜੋਂ ਸਮਾਜ ਦੀ ਸਮੂਹਿਕ ਸੋਚ ਉੱਪਰ ਇਹਨਾਂ ਦੇ ਕੰਮਾਂ ਅਤੇ ਵਿਚਾਰਾਂ ਦਾ ਬਹੁਤ ਘੱਟ ਪ੍ਰਭਾਵ ਹੈ। ਪੰਜਾਬੀ ਸਮਾਜ ਵਿੱਚ ਗਿਆਨ, ਸਾਹਿਤ, ਕਲਾ,

ਭਾਸ਼ਾ ਆਦਿ ਨਾਲ ਸੰਬੰਧਿਤ ਜਥੇਬੰਦੀਆਂ ਦੀ ਗਿਣਤੀ ਘੱਟ ਵਸੀਲਿਆਂ ਵਾਲੀਆਂ ਜਥੇਬੰਦੀਆਂ ਵਿੱਚ ਹੁੰਦੀ ਹੈ। ਨਤੀਜੇ ਵੱਜੋਂ ਪੰਜਾਬੀ ਸਭਿਆਚਾਰ ਦੀ ਸਮੁੱਚੀ ਤਸਵੀਰ ਵਿੱਚ ਗਿਆਨ, ਸਾਹਿਤ, ਕਲਾ, ਭਾਸ਼ਾ ਆਦਿ ਨਾਲ ਸੰਬੰਧਤ ਅੰਸ਼ਾਂ ਦੀ ਹੋਂਦ ਕਾਫੀ ਨਿਗੂਣੀ ਦਿਸਦੀ ਹੈ। ਇਸਦੇ ਨਾਲ ਹੀ ਪੰਜਾਬੀ ਸਮਾਜ ਵਿੱਚ ਸਾਹਿਤ, ਸਾਹਿਤਕਾਰਾਂ ਅਤੇ ਬੁੱਧੀਜੀਵੀਆਂ ਦਾ ਸਥਾਨ ਵੀ ਸੀਮਤ ਹੈ। ਪਰ ਖੁਸ਼ੀ ਵਾਲੀ ਗੱਲ ਇਹ ਹੈ ਕਿ ਇਸ ਸਥਾਨ ਉੱਤੇ ਹੁੰਦਿਆਂ ਵੀ ਪੰਜਾਬੀ ਸਾਹਿਤਕਾਰਾਂ ਅਤੇ ਸਾਹਿਤ ਸੰਸਥਾਵਾਂ ਵਲੋਂ ਸਮਾਜ ਵਿੱਚ ਆਪਣੀ ਸਮਰੱਥਾ ਅਨੁਸਾਰ ਯੋਗਦਾਨ ਪਾਇਆ ਜਾ ਰਿਹਾ ਹੈ, ਬੇਸ਼ੱਕ ਇਸ ਯੋਗਦਾਨ ਨੂੰ ਸਹੀ ਤਰ੍ਹਾਂ ਜਾਣਿਆਂ ਅਤੇ ਸਤਿਕਾਰਿਆ ਨਹੀਂ ਜਾ ਰਿਹਾ। ਸਾਡੇ ਖਿਆਲ ਵਿੱਚ ਇਸ ਅਜੋਕੀ ਸਥਿਤੀ ਤੋਂ ਨਿਰਾਸ਼ ਹੋਣ ਦੀ ਥਾਂ ਇਸ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ ਅਤੇ ਇਸ ਗੱਲ ਬਾਰੇ ਚਰਚਾ ਕਰਨੀ ਚਾਹੀਦੀ ਹੈ ਕਿ ਸਮਾਜ ਵਿੱਚ ਸਾਹਿਤ ਅਤੇ ਗਿਆਨ ਨਾਲ ਸੰਬੰਧਤ ਜਥੇਬੰਦੀਆਂ ਅਤੇ ਸੰਸਥਾਵਾਂ ਦੀ ਜ਼ਰੂਰਤ ਕਿਉਂ ਹੈ। ਅਜਿਹੀਆਂ ਜਥੇਬੰਦੀਆਂ ਦੀ ਮਹੱਤਤਾ ਬਾਰੇ ਲੋਕਾਂ ਨੂੰ ਜਾਣੂ ਕਰਵਾਉਣ ਦੇ ਯਤਨ ਕਰਨੇ ਚਾਹੀਦੇ ਹਨ। ਅਜਿਹਾ ਕਰਕੇ ਹੀ ਅਸੀਂ ਸਮਾਜ ਵਿੱਚ ਅਜਿਹੀਆਂ ਸੰਸਥਾਵਾਂ ਦੇ ਕੰਮਾਂ ਨੂੰ ਯੋਗ ਸਥਾਨ ਦਿਵਾ ਸਕਦੇ ਹਾਂ। ਪੰਜਾਬੀ ਲੇਖਕ ਮੰਚ ਦੀ ਪੱਚੀਵੀਂ ਵਰ੍ਹੇਗੰਢ ਨੂੰ ਮਨਾਉਣ ਅਤੇ ਇਸਦੇ ਕੰਮਾਂ ਨੂੰ ਰੀਕਾਰਡ ਕਰਨ ਪਿੱਛੇ ਇੱਕ ਮਕਸਦ ਇਹ ਵੀ ਹੈ ਕਿ ਪੰਜਾਬੀ ਲੋਕਾਂ ਦਾ ਧਿਆਨ ਇਸ ਸੰਸਥਾ ਅਤੇ ਇਸਦੇ ਕੰਮਾਂ ਵੱਲ ਦੁਆਇਆ ਜਾ ਸਕੇ।

ਇਸ ਲੇਖ ਵਿੱਚ ਅਸੀਂ ਪੰਜਾਬੀ ਲੇਖਕ ਮੰਚ ਦੇ ਇਤਿਹਾਸ ਉੱਤੇ ਸੰਖੇਪ ਝਾਤ ਪਾਵਾਂਗੇ ਅਤੇ ਪੰਜਾਬੀ ਲੇਖਕ ਮੰਚ ਵਲੋਂ ਕੀਤੇ ਕੰਮਾਂ ਦਾ ਮੁਲਾਂਕਣ ਕਰਾਂਗੇ। ਅਜਿਹਾ ਕਰਦਿਆਂ ਅਸੀਂ ਪੰਜਾਬੀ ਲੇਖਕ ਮੰਚ/ਸਾਹਿਤ ਸਭਾ ਦੀ ਸ਼ੁਰੂਆਤ, ਲੇਖਕ ਮੰਚ ਦੀ ਸਾਹਿਤ ਵੱਲ ਪਹੁੰਚ, ਲੇਖਕ ਮੰਚ ਦਾ ਢਾਂਚਾ, ਮੰਚ ਦੇ ਆਸ਼ੇ ਤੇ ਉਨ੍ਹਾਂ ਦੀ ਪੂਰਤੀ ਦੇ ਅਮਲ, ਮੰਚ ਦੇ ਲੇਖਕਾਂ ਵਲੋਂ ਲਿਖਿਆ ਗਿਆ ਸਾਹਿਤ, ਮੰਚ ਅਤੇ ਉਸਦੇ ਮੈਂਬਰਾਂ ਵਲੋਂ ਸਮਾਜ ਨਾਲ ਸੰਬੰਧਤ ਲਹਿਰਾਂ ਵਿੱਚ ਯੋਗਦਾਨ, ਮੰਚ ਦੀਆਂ ਵਿਸ਼ੇਸ਼ ਸਾਹਿਤਕ ਇਕੱਤਰਤਾਵਾਂ, ਬਾਹਰੋਂ ਆਉਣ ਵਾਲੇ ਸਾਹਿਤਕਾਰਾਂ ਨਾਲ ਸੰਵਾਦ, ਦੂਜੀਆਂ ਜਥੇਬੰਦੀਆਂ ਨਾਲ ਤਾਲ ਮੇਲ, ਮੰਚ ਦੇ ਮੈਂਬਰਾਂ ਵਲੋਂ ਬਾਹਰ ਪਾਇਆ ਯੋਗਦਾਨ, ਮੰਚ ਦੇ ਅੱਜ ਅਤੇ ਭਵਿੱਖ ਬਾਰੇ ਗੱਲ ਕਰਾਂਗੇ।

## ਵੈਨਕੂਵਰ ਲੇਖਕ ਮੰਚ (ਸਾਹਿਤ ਸਭਾ) ਦੀ ਸ਼ੁਰੂਆਤ

ਕਨੇਡਾ ਦੇ ਪੱਛਮੀ ਤੱਟ ਦੇ ਸੂਬੇ ਬ੍ਰਿਟਿਸ਼ ਕੋਲੰਬੀਆ ਦੇ ਸ਼ਹਿਰ ਵੈਨਕੂਵਰ ਵਿੱਚ ਪੰਜਾਬੀ ਲੋਕਾਂ ਦੀਆਂ ਜੜ੍ਹਾਂ ਇਸ ਸਦੀ ਦੇ ਸ਼ੁਰੂ ਤੋਂ ਲੱਗ ਚੁੱਕੀਆਂ ਸਨ। ਇਸ ਭਾਈਚਾਰੇ ਨੇ ਕਾਮਗਾਟਾ ਮਾਰੂ ਤੋਂ ਲੈ ਕੇ ਹੁਣ ਤੱਕ ਹਰ ਕਿਸਮ ਦੀ ਨਸਲੀ ਨਫਰਤ ਦਾ ਸਾਹਮਣਾ ਕਰਦਿਆਂ ਆਪਣੀ ਹੋਂਦ ਕਾਇਮ ਰੱਖੀ। ਇਨ੍ਹਾਂ ਨੇ ਬਹੁਤ ਹੀ ਘੱਟ ਗਿਣਤੀ ਵਿੱਚ ਹੁੰਦਿਆਂ ਵੀ ਇਮੀਗਰੇਸ਼ਨ ਦੇ ਮਾਮਲੇ ਵਿੱਚ ਅਨੇਕਾਂ ਲੜਾਈਆਂ ਲੜੀਆਂ ਅਤੇ ਦੂਜੇ ਲੋਕਾਂ ਨਾਲ ਮਿਲਕੇ ਨਸਲਵਾਦੀ ਅਤੇ ਨਾ ਬਰਾਬਰੀ ਵਾਲੀਆਂ ਇਮੀਗਰੇਸ਼ਨ ਪਾਲਸੀਆਂ ਅਤੇ ਕਾਨੂੰਨਾਂ ਨੂੰ ਬਦਲਣ ਵਿੱਚ ਆਪਣਾ ਯੋਗਦਾਨ ਪਾਇਆ। ਕਨੇਡਾ ਦੇ ਇਮੀਗਰੇਸ਼ਨ ਦੇ ਕਾਨੂੰਨਾਂ ਵਿੱਚ ਹੋਈਆਂ ਤਬਦੀਲੀਆਂ ਦੇ ਆਧਾਰ 'ਤੇ ਸੱਠਵਿਆਂ ਦੇ ਅੰਤ ਅਤੇ ਸੱਤਰਵਿਆਂ ਦੇ ਸ਼ੁਰੂ ਦੇ ਕੁਝ ਸਾਲਾਂ ਵਿੱਚ ਵੱਡੀ ਗਿਣਤੀ ਵਿੱਚ ਪੰਜਾਬੀ ਏਥੇ ਆਏ।

ਇਨ੍ਹਾਂ ਨਵੇਂ ਆਉਣ ਵਾਲੇ ਪੰਜਾਬੀ ਆਵਾਸੀਆਂ ਵਿੱਚ ਬਹੁ-ਗਿਣਤੀ ਪੜ੍ਹੇ ਲਿਖੇ ਲੋਕਾਂ ਦੀ ਸੀ। ਇਨ੍ਹਾਂ ਦੀ ਆਮਦ ਨਾਲ ਆਪਣੀ ਧੀਮੀ ਰਫਤਾਰ ਤੁਰ ਰਹੇ ਪੰਜਾਬੀ ਭਾਈਚਾਰੇ ਵਿੱਚ ਨਾਟਕੀ ਪੱਧਰ 'ਤੇ ਤਬਦੀਲੀਆਂ ਵਾਪਰਨੀਆਂ ਸ਼ੁਰੂ ਹੋ ਗਈਆਂ। ਵੈਨਕੂਵਰ ਦੇ ਪੰਜਾਬੀਆਂ ਲਈ ਇਹ ਸਮਾਂ ਬੜਾ ਖਲਬਲੀ ਭਰਿਆ, ਜੋਸ਼ੀਲਾ, ਉਤੇਜਨਾਤਮਕ ਅਤੇ ਉਤਸ਼ਾਹਜਨਕ ਸੀ। ਤੇਜ਼ੀ ਨਾਲ ਵੱਧ ਰਹੀ ਕਮਿਊਨਿਟੀ ਵਿੱਚ ਬਹੁਤ ਕੁਝ ਨਵਾਂ ਸਥਾਪਤ ਹੋ ਰਿਹਾ ਸੀ। ਜਿੱਥੇ ਪਹਿਲਾਂ ਪੰਜਾਬੀਆਂ ਲਈ ਲੱਕੜੀ ਦੀਆਂ ਮਿੱਲਾਂ ਹੀ ਕੰਮ ਕਾਰ ਦਾ ਮੁੱਖ ਸਥਾਨ ਹੁੰਦੀਆਂ ਸਨ ਹੁਣ ਲੋਕ ਵੱਖਰੇ ਵੱਖਰੇ ਕਿੱਤਿਆਂ ਵਿੱਚ ਸ਼ਾਮਲ ਹੋਣ ਲੱਗ ਪਏ। ਨਵੇਂ ਨਵੇਂ ਵਪਾਰ ਸ਼ੁਰੂ ਹੋਣ ਲੱਗੇ। ਗੁਰਦੁਆਰਿਆਂ ਵਿੱਚ ਦੇਸੋਂ ਨਵੇਂ ਆਏ ਲੋਕਾਂ ਨਾਲ ਵਧੀ ਰੌਣਕ ਦੇ ਨਤੀਜੇ ਵਜੋਂ ਨਵੇਂ ਅਤੇ ਪੁਰਾਣੇ ਸਥਾਪਤ ਲੋਕਾਂ ਵਿਚਕਾਰ ਕਬਜੇ ਲਈ ਦੌੜ ਲੱਗਣ ਲੱਗੀ। ਪੰਜਾਬੀ ਕਮਿਊਨਿਟੀ ਨਾਲ ਹੁੰਦੇ ਨਸਲਵਾਦ ਵਰਗੇ ਮਸਲਿਆਂ ਦਾ ਸਾਹਮਣਾ ਕਰਨ ਵਾਸਤੇ ਸਿਆਸੀ ਜਥੇਬੰਦੀਆਂ ਹੋਂਦ ਵਿੱਚ ਆਉਣ ਲੱਗੀਆਂ। ਇਨ੍ਹਾਂ ਗਤੀਵਿਧੀਆਂ ਕਾਰਨ ਪੰਜਾਬੀ ਬੋਲੀ ਨੂੰ ਲਿਖਤੀ ਮਾਧਿਅਮ ਵਿੱਚ ਵਰਤਣ ਦੀ ਲੋੜ ਵੱਧਣ ਲੱਗੀ ਅਤੇ ਨਤੀਜੇ ਵਜੋਂ ਪੰਜਾਬੀ ਦੇ ਅਖਬਾਰ ਤੇ ਮੈਗਜ਼ੀਨ ਨਿਕਲਣੇ ਸ਼ੁਰੂ ਹੋਣ ਲੱਗੇ। ਰੇਡੀਓ ਤੇ ਟੈਲੀਵਿਯਨ ਪ੍ਰੋਗਰਾਮ ਚਾਲੂ ਹੋਣ ਲੱਗੇ। ਹਿੰਦੀ ਪੰਜਾਬੀ ਫਿਲਮਾਂ ਬਾਕਾਇਦਗੀ ਨਾਲ ਚੱਲਣ ਲੱਗੀਆਂ ਅਤੇ ਪੰਜਾਬੀਆਂ ਦੇ ਮਨਪਰਚਾਵੇ ਲਈ ਦੇਸੋਂ ਕਲਾਕਾਰ ਏਥੇ ਆਉਣ ਲੱਗੇ। ਪੰਜਾਬੀ ਲੋਕ ਨਾਚ ਅਤੇ ਪੰਜਾਬੀ ਰੰਗਮੰਚ ਦੀਆਂ ਸਰਗਰਮੀਆਂ ਸ਼ੁਰੂ ਹੋਣ ਲੱਗੀਆਂ। ਇਸ ਸਮੇਂ ਕਨੇਡਾ ਦੇ ਪੰਜਾਬੀ ਲੇਖਕਾਂ, ਪੱਤਰਕਾਰਾਂ, ਸਾਹਿਤ, ਸਮਾਜ ਅਤੇ ਸਿਆਸਤ ਵਿੱਚ ਦਿਲਚਸਪੀ ਰੱਖਣ ਵਾਲੇ ਲੋਕਾਂ ਨੇ ਇਸ ਹੋਣੀਆਂ ਭਰੇ ਮਾਹੌਲ ਨੂੰ ਸਮਝਣ ਲਈ, ਇਸਦਾ ਵਿਸ਼ਲੇਸ਼ਣ ਕਰਨ ਲਈ ਅਤੇ ਇਸ ਨੂੰ ਸਾਹਿਤ ਰਾਹੀਂ ਰੀਕਾਰਡ ਕਰਨ ਲਈ ਯਤਨ ਕਰਨੇ ਸ਼ੁਰੂ ਕੀਤੇ। ਇਹ ਯਤਨ ਤਾਂ ਹੀ ਜ਼ਿਆਦਾ ਸਾਰਥਕ ਹੋ ਸਕਦੇ ਸਨ ਜੇ ਕੋਈ ਅਜਿਹਾ ਥਾਂ ਹੁੰਦਾ ਜਿੱਥੇ ਬਹਿਕੇ ਇਹ ਲੋਕ ਇੱਕ ਦੂਸਰੇ ਨਾਲ ਵਿਚਾਰਾਂ ਦਾ ਅਦਾਨ ਪ੍ਰਦਾਨ ਕਰ ਸਕਦੇ।

ਇਸ ਲੋੜ ਨੂੰ ਪੂਰਾ ਕਰਨ ਵਾਸਤੇ ਪੰਜਾਬੀ ਸਾਹਿਤਕਾਰਾਂ ਅਤੇ ਵਿਚਾਰਵਾਨਾਂ ਨੇ ਸਮੇਂ ਸਮੇਂ ਇੱਕ ਦੂਜੇ ਨਾਲ ਮਿਲਣਾ ਗਿਲਣਾ ਸ਼ੁਰੂ ਕੀਤਾ। ਨਤੀਜੇ ਵਜੋਂ 1973 ਦੌਰਾਨ ਵੈਨਕੂਵਰ ਵਿੱਚ ਪੰਜਾਬੀ ਸਾਹਿਤ ਸਭਾ ਹੋਂਦ ਵਿੱਚ ਆਈ। ਸ਼ੁਰੂ ਵਿੱਚ ਇਸ ਸੰਸਥਾ ਵਿੱਚ ਹਿੱਸਾ ਲੈਣ ਵਾਲੇ ਅਤੇ ਇਸ ਨੂੰ ਸਥਾਪਤ ਕਰਨ ਵਾਲੇ ਕੁਝ ਲੋਕ ਕਨੇਡਾ ਆਉਣ ਤੋਂ ਪਹਿਲਾਂ ਵੀ ਪੰਜਾਬੀ ਸਾਹਿਤ ਵਿੱਚ ਆਪਣੀ ਪਛਾਣ ਬਣਾ ਚੁੱਕੇ ਸਨ। ਇਹ ਸਾਹਿਤਕਾਰ ਪੰਜਾਬ ਵਿੱਚ ਸਾਹਿਤਕ ਜਥੇਬੰਦੀਆਂ ਦਾ ਹਿੱਸਾ ਵੀ ਰਹਿ ਚੁੱਕੇ ਸਨ ਇਨ੍ਹਾਂ ਦੀ ਲੋੜ ਅਤੇ ਸਾਰਥਿਕਤਾ ਤੋਂ ਜਾਣੂ ਸਨ। ਸਾਹਿਤ ਵਿੱਚ ਦਿਲਚਸਪੀ ਰੱਖਣ ਵਾਲੇ ਕੁਝ ਨਵੇਂ ਲੋਕ ਵੀ ਇਨ੍ਹਾਂ ਨਾਲ ਮਿਲਦੇ ਅਤੇ ਵਿਚਾਰ ਵਟਾਂਦਰੇ ਵਿੱਚ ਹਿੱਸਾ ਲੈਂਦੇ। ਇਨ੍ਹਾਂ ਦੀਆਂ ਕੋਸ਼ਿਸ਼ਾਂ ਅਤੇ ਦੂਰ-ਅੰਦੇਸ਼ੀ ਤੋਂ ਪੰਜਾਬੀ




ਸਾਹਿਤ ਸਭਾ ਵੈਨਕੂਵਰ ਹੋਂਦ ਵਿੱਚ ਆਈ। ਇਨ੍ਹਾਂ ਮੁੱਢਲੀਆਂ ਇਕੱਤਰਤਾਵਾਂ ਵਿੱਚ ਹਿੱਸਾ ਲੈਣ ਵਾਲਿਆਂ ਵਿੱਚ ਸ਼ਾਮਲ ਸਨ ਗੁਰਚਰਨ ਰਾਮਪੁਰੀ, ਬਲਦੇਵ ਦੂਹੜੇ, ਗੁਰਮੇਲ ਰਾਹੀ, ਸਾਧੂ ਬਿਨਿੰਗ, ਗੁਰਦਿਆਲ ਕੰਵਲ, ਕਰਮ ਸਿੰਘ, ਸੁਰਿੰਦਰ ਧੰਜਲ, ਮੁਹਿੰਦਰ ਸੂਮਲ, ਇੰਦਰੇਸ਼, ਜਸਵਿੰਦਰ ਭੰਗੂ, ਰਣਜੀਤ ਕਿੰਗਰਾ, ਪਾਲ ਬਿਨਿੰਗ, ਅਮਰਜੀਤ ਚਾਹਲ, ਅਮਰਜੀਤ ਸੂਫੀ, ਗੁਰਚਰਨ ਟੱਲੇਵਾਲੀਆ ਅਤੇ ਸਾਹਿਤਕ ਮੱਸ ਰੱਖਣ ਵਾਲੇ ਹੋਰ ਸਾਥੀ।

ਇਨ੍ਹਾਂ ਦੀਆਂ ਕੋਸ਼ਿਸ਼ਾਂ ਦੇ ਨਤੀਜੇ ਵਜੋਂ ਰਸਮੀ ਤੌਰ 'ਤੇ ਜੁਲਾਈ 1973 ਵਿੱਚ ਪੰਜਾਬੀ ਸਾਹਿਤ ਸਭਾ (ਲਿਟਰੇਰੀ ਐਸੋਸੀਏਸ਼ਨ) ਵੈਨਕੂਵਰ ਨਾਂ ਥੱਲੇ ਇਹ ਜਥੇਬੰਦੀ ਸਥਾਪਤ ਕੀਤੀ ਗਈ। ਇਸ ਤਰ੍ਹਾਂ ਕਨੇਡਾ ਵਿੱਚ ਸਥਾਪਤ ਹੋਈ ਇਹ ਸਭ ਤੋਂ ਪਹਿਲੀ ਸਾਹਿਤਕ ਜਥੇਬੰਦੀ ਹੈ। ਅੱਸੀਵਿਆਂ ਦੇ ਸ਼ੁਰੂ ਵਿੱਚ ਆਈਆਂ ਕੁਝ ਪ੍ਰਬੰਧਕੀ ਅੜਚਨਾਂ ਬਾਅਦ ਇਸ ਜਥੇਬੰਦੀ ਨੂੰ ਪੰਜਾਬੀ ਲੇਖਕ ਮੰਚ ਦਾ ਨਾਂ ਦੇ ਦਿੱਤਾ ਗਿਆ। ਇਹ ਜਥੇਬੰਦੀ ਆਪਣੇ ਪੱਚੀ ਸਾਲਾਂ ਦੇ ਇਤਿਹਾਸ ਦੌਰਾਨ ਕਨੇਡਾ ਦੇ ਪੰਜਾਬੀ ਸਾਹਿਤ ਦੇ ਵਿਕਾਸ ਵਿੱਚ ਮੁਕਾਬਲਤਨ ਸਭ ਤੋਂ ਵੱਧ ਯੋਗਦਾਨ ਪਾਉਣ ਵਾਲੀ ਜਥੇਬੰਦੀ ਹੈ। ਕੁਝ ਲੇਖਕ ਤੇ ਹਮਾਇਤੀ ਇਸ ਦੀ ਸਥਾਪਤੀ ਤੋਂ ਲੈ ਕੇ ਹੁਣ ਤੱਕ ਇਸ ਵਿੱਚ ਸਰਗਰਮ ਹਨ। ਪਿਛਲੇ ਪੱਚੀ ਸਾਲਾਂ ਦੌਰਾਨ ਬਹੁਤ ਸਾਰੇ ਲੇਖਕ ਇਸ ਨਾਲ ਜੁੜੇ ਹਨ ਅਤੇ ਅਜੇ ਵੀ ਇਸਦੇ ਸਰਗਰਮ ਮੈਂਬਰ ਹਨ ਤੇ ਕਈ ਵੱਖਰੇ ਵੱਖਰੇ ਕਾਰਨਾਂ ਵੱਸ ਇਸ ਤੋਂ ਵੱਖ ਵੀ ਹੋਏ ਹਨ। ਮੁੱਢਲੇ ਮੈਂਬਰਾਂ ਤੋਂ ਬਿਨਾਂ ਇਸ ਜਥੇਬੰਦੀ ਨਾਲ ਪਹਿਲੇ 5-7 ਸਾਲਾਂ ਦੌਰਾਨ ਜੁੜੇ ਅਤੇ ਹੁਣ ਤੱਕ ਸਰਗਰਮ ਲੋਕਾਂ ਵਿੱਚ ਸ਼ਾਮਲ ਹਨ: ਅਜਮੇਰ ਰੋਡੇ, ਸੁਰਜੀਤ ਕਲਸੀ, ਸੁਖਵੰਤ ਹੁੰਦਲ ਅਤੇ ਦਰਸ਼ਨ ਗਿੱਲ। ਇਸ ਸਮੇਂ ਮੰਚ ਦੇ ਹੋਰ ਸਰਗਰਮ ਮੈਂਬਰ ਹਨ ਮੰਗਾ ਬਾਸੀ, ਨਦੀਮ ਪਰਮਾਰ, ਅਮਨਪਾਲ ਸਾਰਾ, ਅਮਰੀਕ ਸੱਲ, ਸੁਸ਼ੀਲ ਕੌਰ, ਸੋਹਣ ਪੂੰਨੀ, ਗੁਰਮੇਲ ਰਾਏ, ਅੰਮ੍ਰਿਤ ਮਾਨ, ਹਰਜਿੰਦਰ ਸਿੱਧੂ, ਸੋਹਣ ਸੁਰਿੰਦਰ ਸਕਰੂਲਵੀ, ਗੁਰਚਰਨ ਸਿੰਘ ਗਿੱਲ, ਹਰਚੰਦ ਸਿੰਘ ਬਾਗੜੀ, ਹਰਪ੍ਰੀਤ ਸੇਖਾ, ਜਸਕਰਨ ਅਤੇ ਦਰਸ਼ਨ ਸਿੰਘ ਮਾਨ। 1990ਵਿਆਂ ਵਿੱਚ ਇਸ ਸੰਸਥਾ ਨਾਲ ਜੁੜਨ ਅਤੇ ਇਸ ਸੰਸਥਾ ਵਿੱਚ ਵਿੱਚ ਆਉਣ ਤੋਂ ਪਹਿਲਾਂ ਆਪਣੀ ਵੱਖਰੀ ਸਾਹਿਤਕ ਪਛਾਣ ਰੱਖਣ ਵਾਲੇ ਮੈਂਬਰਾਂ ਵਿੱਚ ਸ਼ਾਮਲ ਹਨ: ਡਾ: ਸਾਧੂ ਸਿੰਘ, ਜਰਨੈਲ ਸਿੰਘ ਸੇਖਾ ਅਤੇ ਹਰਜੀਤ ਦੌਧਰੀਆ। ਡਾ: ਸਾਧੂ ਸਿੰਘ ਅਤੇ ਜਰਨੈਲ ਸਿੰਘ ਸੇਖਾ ਭਾਰਤ ਤੋਂ ਅਤੇ ਹਰਜੀਤ ਦੌਧਰੀਆ ਇੰਗਲੈਂਡ ਤੋਂ ਆ ਕੇ ਇਸ ਸੰਸਥਾ ਨਾਲ ਜੁੜੇ। ਏਸੇ ਤਰ੍ਹਾਂ ਸਤਵੰਤ ਦੀਪਕ ਅਤੇ ਹਰਬੰਸ ਢਿੱਲੋਂ, ਜੋ ਲੰਮੇਂ ਸਮੇਂ ਤੋਂ ਐਡਮੰਟਨ ਵਿੱਚ ਸਾਹਿਤਕ, ਸਭਿਆਚਾਰਕ ਅਤੇ ਸਿਆਸੀ ਸਰਗਰਮੀਆਂ ਵਿੱਚ ਸ਼ਾਮਲ ਸਨ, ਵੀ ਵੈਨਕੂਵਰ ਆ ਕੇ ਇਸ ਸੰਸਥਾ ਦੇ ਮੈਂਬਰ ਬਣੇ ਹਨ। ਇਨ੍ਹਾਂ ਤੋਂ ਬਿਨਾਂ ਕਾਫੀ ਲੋਕ ਅਜਿਹੇ ਹਨ ਜੋ ਕਿਸੇ ਸਮੇਂ ਸਭਾ ਦੇ ਸਰਗਰਮ ਮੈਂਬਰ ਸਨ, ਹੁਣ ਸਭਾ ਦੇ ਮੈਂਬਰ ਨਹੀਂ ਹਨ, ਪਰ ਸਭਾ ਨਾਲ ਨੇੜਤਾ ਰੱਖਦੇ ਹਨ। ਇਨ੍ਹਾਂ ਵਿੱਚ ਸ਼ਾਮਲ ਹਨ: ਉੱਜਲ ਦੁਸਾਂਝ, ਰਮਿੰਦਰ ਦੁਸਾਂਝ, ਕਰਨੈਲ ਮਾਨ, ਦਲਜੀਤ ਤੂਰ, ਅਤੇ ਭੁਪਿੰਦਰ ਧਾਲੀਵਾਲ। (ਸਮੇਂ ਸਮੇਂ ਲੇਖਕ ਮੰਚ ਨਾਲ ਜੁੜੇ ਲੇਖਕਾਂ ਦੀ ਸੂਚੀ ਦੇਖਣ ਲਈ ਦੇਖੋ ਸਫਾ: 63) ਪੰਜਾਬੀ ਸਾਹਿਤਕ ਖੇਤਰ ਵਿੱਚ ਪੰਜਾਬੀ ਲੇਖਕ ਮੰਚ ਦਾ ਅੱਜ ਜੋ ਸਥਾਨ ਹੈ ਉਹ ਇਹਨਾਂ ਸਾਰੇ ਮੈਂਬਰਾਂ ਵਲੋਂ ਪਾਏ ਯੋਗਦਾਨ ਸਦਕਾ ਹੀ ਹੈ।

## ਲੇਖਕ ਮੰਚ ਦੀ ਸਾਹਿਤ ਵੱਲ ਪਹੁੰਚ

ਸੱਤਰਵਿਆਂ ਦੇ ਸ਼ੁਰੂ ਵਿੱਚ, ਜਦੋਂ ਵੈਨਕੂਵਰ ਵਿੱਚ ਇਹ ਸਾਹਿਤਕ ਜਥੇਬੰਦੀ ਹੋਂਦ ਵਿੱਚ ਆਈ, ਉਹ ਸਮਾਂ ਕਨੇਡਾ ਦੇ ਪੰਜਾਬੀ ਭਾਈਚਾਰੇ ਵਿੱਚ ਬੜਾ ਉਤਸ਼ਾਹਜਨਕ ਅਤੇ ਸੰਭਾਵਨਾਵਾਂ ਭਰਪੂਰ ਸੀ। ਦੋ ਗੱਲਾਂ ਇਸ ਮਾਹੌਲ ਨੂੰ ਇੱਕ ਵੱਖਰੀ ਕਿਸਮ ਦੀ ਊਰਜਾ (ਅਨੱਰਜੀ) ਪ੍ਰਦਾਨ ਕਰ ਰਹੀਆਂ ਸਨ। ਇੱਕ ਤਾਂ ਦੇਸੋਂ ਆਉਣ ਵਾਲੇ ਬਹੁਤੇ ਲੋਕ ਪੜ੍ਹੇ ਲਿਖੇ ਨੌਜਵਾਨ ਸਨ ਜਿਹੜੇ ਭਾਰਤ ਤੇ ਪੰਜਾਬ ਵਿੱਚ ਚਲਦੀਆਂ ਖੱਬੇ ਪੱਖੀ ਸਿਆਸੀ ਲਹਿਰਾਂ ਤੋਂ ਪ੍ਰਭਾਵਿਤ ਸਨ। ਆਜ਼ਾਦ ਭਾਰਤ ਵਿੱਚ ਜੰਮੀ ਇਹ ਪੀੜ੍ਹੀ ਆਪਣੇ ਨੇਤਰਾਂ ਵਿੱਚ ਵੱਡੇ ਵੱਡੇ ਸੁਪਨੇ ਸਮਾਈ ਕਨੇਡਾ ਪਹੁੰਚੀ ਸੀ। ਆਪਣੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਇਨ੍ਹਾਂ ਕੋਲ ਜੋਸ਼ ਤੇ ਹੋਸ਼ ਸੀ। ਕਨੇਡਾ ਦੇ ਮੁਕਾਬਲਤਨ ਜਮਹੂਰੀ ਢਾਂਚੇ

ਨੇ ਇਨ੍ਹਾਂ ਨੂੰ ਕਾਫੀ ਹੱਦ ਤੱਕ ਆਪਾ ਪ੍ਰਗਟਾਉਣ ਦੀ ਖੁੱਲ੍ਹ ਦਿੱਤੀ। ਇਨ੍ਹਾਂ ਨੇ ਆਉਂਦਿਆਂ ਹੀ ਏਥੋਂ ਦੇ ਨਸਲਵਾਦ ਨਾਲ ਕਿਸੇ ਕਿਸਮ ਦੇ ਗਾਂਧੀਵਾਦੀ ਸਮਝੌਤੇ ਕਰਨ ਦੀ ਥਾਂ ਸਿੱਧੀ ਟੱਕਰ ਲੈਣੀ ਸ਼ੁਰੂ ਕਰ ਦਿੱਤੀ। ਨਾਲ ਹੀ ਇਨ੍ਹਾਂ ਨੇ ਪੰਜਾਬੀ ਕਮਿਊਨਿਟੀ ਵਿਚਲੀ ਪਹਿਲੀ ਲੀਡਰਸ਼ਿੱਪ ਨੂੰ ਚੈਲੰਜ ਕਰਨਾ ਸ਼ੁਰੂ ਕਰ ਦਿੱਤਾ। ਮਾਹੌਲ ਉੱਤੇ ਅਸਰ ਪਾਉਣ ਵਾਲੀ ਦੂਜੀ ਗੱਲ ਸੀ ਕਨੇਡਾ ਅਮਰੀਕਾ ਵਿੱਚ ਅਗਾਂਹਵਧੂ ਲਹਿਰ ਦੀ ਚੜ੍ਹਤ। ਇਹ ਉਹ ਸਮਾਂ ਸੀ ਜਦੋਂ ਏਥੋਂ ਦੀ ਮਜ਼ਦੂਰ ਲਹਿਰ ਆਪਣੀ ਸਰਦਾਰੀ ਦੇ ਸਿਖਰ 'ਤੇ ਸੀ। ਵੀਅਤਨਾਮ ਦੀ ਜੰਗ ਆਪਣੇ ਅੰਤ ਵੱਲ ਨੂੰ ਬੜੀ ਤੇਜ਼ੀ ਨਾਲ ਵੱਧ ਰਹੀ ਸੀ। ਏਥੋਂ ਦੀਆਂ ਯੂਨੀਵਰਸਿਟੀਆਂ ਕਾਲਜਾਂ ਵਿੱਚ ਵਿਦਿਆਰਥੀ ਦੁਨੀਆਂ ਭਰ ਵਿੱਚ ਲੋਕਾਂ ਦੇ ਹੱਕਾਂ ਲਈ ਚੱਲਦੇ ਘੋਲਾਂ ਦੀ ਹਿਮਾਇਤ ਵਿੱਚ ਜਥੇਬੰਦ ਸਨ। ਅਮਰੀਕਾ ਵਿੱਚ ਕਾਲੇ ਲੋਕ ਆਪਣੇ ਹੱਕਾਂ ਲਈ ਡਟੇ ਹੋਏ ਸਨ। ਲੰਮੇ ਸਮੇਂ ਤੋਂ ਦਬਾਏ ਗਏ ਨੇਟਿਵ ਲੋਕਾਂ ਨੇ ਆਪਣੇ ਹੱਕ ਮੰਗਣੇ ਸ਼ੁਰੂ ਕਰ ਦਿੱਤੇ ਸਨ। ਵੈਨਕੂਵਰ ਵਸਦੇ ਪੰਜਾਬੀ ਲੇਖਕਾਂ ਦਾ ਭਾਵੇਂ ਇਸ ਸਭ ਕਾਸੇ ਨਾਲ ਸਿੱਧਾ ਵਾਸਤਾ ਸੀ ਜਾਂ ਨਹੀਂ, ਪਰ ਇਹ ਮਾਹੌਲ ਉਨ੍ਹਾਂ ਨੂੰ ਵੀ ਕੁਝ ਕਰ ਗੁਜ਼ਰਨ ਲਈ ਸੈਨਤਾਂ ਕਰ ਰਿਹਾ ਸੀ।

ਜਿਸ ਤਰ੍ਹਾਂ ਪਹਿਲੇ ਸਮੇਂ ਦੌਰਾਨ ਵੈਨਕੂਵਰ ਆਏ ਪੰਜਾਬੀਆਂ ਅਤੇ ਭਾਰਤੀਆਂ ਦੀ ਲੋੜ ਨੇ ਗੁਰਦਵਾਰੇ ਨੂੰ ਸਾਰੇ ਲੋਕਾਂ ਦਾ ਸਾਂਝਾ ਕੇਂਦਰ ਬਣਾ ਦਿੱਤਾ ਸੀ, ਏਸੇ ਤਰ੍ਹਾਂ ਸੱਤਰਵਿਆਂ ਵਿੱਚ ਸਮੇਂ ਦੀ ਲੋੜ ਨੇ ਪੰਜਾਬੀ ਸਾਹਿਤ ਸਭਾ ਨੂੰ ਸਾਰੇ ਪੰਜਾਬੀ ਲੇਖਕਾਂ ਅਤੇ ਬੁੱਧੀਜੀਵੀਆਂ ਦਾ ਕੇਂਦਰ ਬਣਾ ਦਿੱਤਾ। ਇਸ ਦੀਆਂ ਮੀਟਿੰਗਾਂ ਵਿੱਚ ਨਾ ਕੇਵਲ ਸਾਹਿਤਕ ਮਸਲਿਆਂ 'ਤੇ ਹੀ ਚਰਚਾ ਹੁੰਦੀ ਸਗੋਂ ਭਾਈਚਾਰੇ ਨੂੰ ਦਰਪੇਸ਼ ਆਉਂਦੇ ਮਸਲਿਆਂ ਨੂੰ ਵੀ ਆਮ ਵਿਚਾਰਿਆ ਜਾਂਦਾ। ਵਿਚਾਰ ਦਾ ਕੇਂਦਰ ਸਿਰਫ ਕਨੇਡਾ ਆਏ ਪੰਜਾਬੀਆਂ ਨੂੰ ਦਰਪੇਸ਼ ਆਉਂਦੇ ਮਸਲੇ ਹੀ ਨਹੀਂ ਸਨ ਹੁੰਦੇ ਸਗੋਂ ਦੁਨੀਆਂ ਵਿੱਚ ਤੇ ਖਾਸ ਕਰ ਭਾਰਤ ਵਿੱਚ, ਮਨੁੱਖੀ ਹੱਕਾਂ ਲਈ ਚੱਲਦੀਆਂ ਲਹਿਰਾਂ ਵੀ ਹੁੰਦੀਆਂ ਸਨ। ਇਹ ਉਸ ਸਮੇਂ ਦਾ ਯਥਾਰਥ ਸੀ। ਇਸ ਵਾਤਾਵਰਨ ਵਿੱਚ ਸਥਾਪਤ ਹੋਈ ਜਥੇਬੰਦੀ ਨੇ ਆਪਣੇ ਸਾਹਿਤਕ ਆਸ਼ਿਆਂ ਨੂੰ ਦੁਨੀਆਂ ਦੇ ਲੋਕਾਂ ਦੇ ਮਾਨਵਵਾਦੀ ਅਤੇ ਬਰਾਬਰਤਾ ਵਾਲੇ ਸੁਪਨੇ ਨਾਲ ਜੋੜਿਆ। ਇਸ ਸੰਸਥਾ ਨਾਲ ਜੁੜੇ ਲੇਖਕ ਚੇਤਨ ਜਾਂ ਅਚੇਤਨ ਇਸ ਵਿਚਾਰ ਨਾਲ ਸਹਿਮਤ ਸਨ (ਹਨ) ਕਿ ਸਾਹਿਤ ਜੀਵਨ ਲਈ ਹੁੰਦਾ ਹੈ। ਉਹ ਉਨ੍ਹਾਂ ਸਾਹਿਤਕ ਕਿਰਤਾਂ ਨੂੰ ਸਾਰਥਕ ਮੰਨਦੇ ਸਨ ਜੋ ਸਮਾਜ ਦੇ ਯਥਾਰਥ ਨੂੰ ਪਾਠਕ ਸਾਹਮਣੇ ਕਲਾਤਮਕਤਾ ਨਾਲ ਰੂਪਮਾਨ ਕਰੇ। ਮਹਿਜ਼ ਸਾਹਿਤ ਲਿਖਣ ਖਾਤਰ ਰੋਮਾਂਸਵਾਦੀ ਜਾਂ ਪ੍ਰਯੋਗਵਾਦੀ ਆਦਿ ਰੁਝਾਨਾਂ ਵਾਲੀਆਂ ਰਚਨਾਵਾਂ ਨੂੰ ਮੁਕਾਬਲਤਨ ਘੱਟ ਮਾਨਤਾ ਦਿੱਤੀ ਜਾਂਦੀ ਸੀ। ਇਹ ਹੀ ਯਥਾਰਥ ਉਸ ਸਮੇਂ ਰਚੇ ਗਏ ਪੰਜਾਬੀ ਸਾਹਿਤ ਵਿਚੋਂ ਰੂਪਮਾਨ ਹੁੰਦਾ ਹੈ। ਮੰਚ ਵਲੋਂ ਛਾਪੀ ਕਵਿਤਾ ਦੀ ਪਹਿਲੀ ਕਿਤਾਬ ਦੀਆਂ ਰਚਨਾਵਾਂ ਉਸ ਸਮੇਂ ਦੇ ਯਥਾਰਥ ਦੀ ਸਹੀ ਤਸਵੀਰ ਪੇਸ਼ ਕਰਦੀਆਂ ਹਨ। ਲੇਖਕ ਮੰਚ ਵਲੋਂ ਚੇਤਨ ਜਾਂ ਅਚੇਤਨ ਤੌਰ 'ਤੇ ਅਪਣਾਈ ਤਰਕਵਾਦੀ, ਮਾਨਵਵਾਦੀ ਪਹੁੰਚ ਨਾਲ ਜੋ ਲੇਖਕ ਸਹਿਮਤ ਨਹੀਂ ਸਨ ਉਹ ਇਸ ਨਾਲ ਜੁੜਨ ਤੋਂ ਕੰਨੀ ਕਤਰਾਉਂਦੇ ਸਨ ਤੇ ਕਦੀ ਜੁੜਦੇ ਤੇ ਕਦੀ ਮੁੱਖ ਮੋੜ ਜਾਂਦੇ ਸਨ।

## ਲੇਖਕ ਮੰਚ ਦਾ ਢਾਂਚਾ

ਸ਼ੁਰੂ ਤੋਂ ਹੀ ਚੇਤਨ ਤੌਰ 'ਤੇ ਇਹ ਕੋਸ਼ਿਸ਼ ਕੀਤੀ ਗਈ ਕਿ ਸਾਹਿਤ ਸਭਾ ਦਾ ਕੰਮ ਵੱਧ ਤੋਂ ਵੱਧ ਜਮਹੂਰੀਅਤ ਅਤੇ ਬਰਾਬਰਤਾ ਦੇ ਅਸੂਲ ਨਾਲ ਚਲਾਇਆ ਜਾਵੇ ਜਿਸ ਵਿੱਚ ਹਰ ਮੈਂਬਰ ਨੂੰ ਆਪਣੀ ਗੱਲ ਕਹਿਣ ਦੀ ਸੌਖ ਤੇ ਆਜ਼ਾਦੀ ਹੋਵੇ। ਪਹਿਲਾਂ ਪਹਿਲਾਂ ਰਸਮੀ ਢਾਂਚਾ - ਪ੍ਰਧਾਨ, ਮੀਤ ਪ੍ਰਧਾਨ, ਜਨਰਲ ਸਕੱਤਰ, ਪ੍ਰਚਾਰ ਸਕੱਤਰ ਤੇ ਖਜਾਨਚੀ - ਅਖਤਿਆਰ ਕੀਤਾ ਗਿਆ। ਪਰ ਕੰਮ ਕਰਨ ਦੇ ਹਰ ਢਾਂਚੇ ਦੀਆਂ ਆਪਣੀਆਂ ਸੀਮਾਵਾਂ ਹੁੰਦੀਆਂ ਹਨ। ਸਭਾ ਵਲੋਂ ਅਪਣਾਏ ਰਸਮੀ ਢਾਂਚੇ ਦੀ ਵੀ ਇਹ ਸੀਮਾ ਸੀ ਕਿ ਜੇ ਕੋਈ ਚਾਹੇ ਤਾਂ ਉਸ ਦਾ ਜ਼ਾਤੀ ਫਾਇਦਾ ਉਠਾ ਸਕਦਾ ਸੀ। ਇਸ ਗੱਲ ਵਿੱਚ ਤਾਂ ਕੋਈ ਸ਼ੱਕ ਨਹੀਂ ਸੀ ਕਿ ਸਭਾ ਦੇ ਕੋਲ ਵੱਡੀਆਂ ਸੰਸਥਾਵਾਂ ਵਾਂਗ ਕੋਈ ਏਨੀ ਪੂੰਜੀ ਨਹੀਂ ਸੀ ਕਿ ਕੋਈ ਉਸਦਾ ਗਲਤ ਇਸਤੇਮਾਲ ਕਰ ਸਕਦਾ ਪਰ ਫੇਰ ਵੀ ਇਹ ਇੱਕ ਸਥਾਪਤ ਜਥੇਬੰਦੀ ਸੀ ਜਿਸ ਦਾ ਭਾਈਚਾਰੇ ਦੇ ਕਈ ਹਲਕਿਆਂ ਵਿੱਚ ਸਤਿਕਾਰ ਸੀ। ਇਸ ਦੀ ਪ੍ਰਧਾਨਗੀ ਕਈ ਕੰਮਾਂ ਕਾਰਾਂ ਵਿੱਚ ਮਦਦਗਾਰ ਹੋ ਸਕਦੀ ਸੀ। ਇਸ ਕਾਰਨ ਇਹ ਪਦਵੀ ਕੁਝ ਲੋਕਾਂ ਲਈ ਖਿੱਚ ਦਾ ਕਾਰਨ ਬਣੀ। ਇਸ ਨਾਲ ਇਕਾਸੀ ਬਿਆਸੀ ਵਿੱਚ ਸਭਾ ਨੂੰ ਸੰਕਟ ਵਿਚੋਂ ਗੁਜ਼ਰਨਾ ਪਿਆ। ਪਰ ਜਿਹੜੇ ਲੋਕਾਂ ਨੇ ਇਸ ਸੰਸਥਾ ਦਾ ਮੁੱਢ ਬੰਨ੍ਹਿਆ ਸੀ ਉਹ ਇਸ ਦੀ ਨਿਰੰਤਰਤਾ ਨੂੰ ਕਾਇਮ ਰੱਖਣ ਵਿੱਚ ਕਾਮਯਾਬ ਰਹੇ। ਹੌਲੀ ਹੌਲੀ ਸੰਸਥਾ ਨੂੰ ਪੰਜਾਬੀ ਲੇਖਕ ਮੰਚ ਦੇ ਨਾਂ ਥੱਲੇ ਨਵੇਂ ਢਾਂਚੇ ਨਾਲ ਚਲਾਉਣਾ ਸ਼ੁਰੂ ਕਰ ਲਿਆ ਗਿਆ। ਇਸ ਢਾਂਚੇ ਅਨੁਸਾਰ ਕੰਮ ਚਲਾਉਣ ਲਈ ਤਿੰਨ ਕੋਆਰਡੀਨੇਟਰ ਇੱਕ ਸਾਲ ਵਾਸਤੇ ਚੁਣੇ ਜਾਂ ਬਹੁਤੀ ਵਾਰੀ ਨਿਯੁਕਤ ਕੀਤੇ ਜਾਂਦੇ ਹਨ। ਸਭਾ ਦੇ ਫੈਸਲੇ ਜਨਰਲ ਬਾਡੀ ਵਿੱਚ ਹੁੰਦੇ ਹਨ। ਹਰ ਪੱਧਰ 'ਤੇ ਕੋਸ਼ਿਸ਼ ਕੀਤੀ ਜਾਂਦੀ ਕਿ ਹਰ ਮੈਂਬਰ ਨੂੰ ਹਰ ਤਰ੍ਹਾਂ ਬਰਾਬਰ ਸਮਝਿਆ ਜਾਵੇ ਅਤੇ ਮੀਟਿੰਗਾਂ ਵਿੱਚ ਆਪਾ ਪ੍ਰਗਟਾਉਣ ਉੱਤੇ ਕਿਸੇ ਕਿਸਮ ਦੀ ਰੋਕ ਨਾ ਹੋਵੇ। ਇਸ ਨਾਲ ਸਭਾ ਜਿਨ੍ਹਾਂ ਠੋਸ ਪੈਰ੍ਹਾਂ 'ਤੇ ਖੜ੍ਹੀ ਹੋਈ ਉਸਦਾ ਵਧੀਆ ਨਤੀਜਾ ਇਸਦੇ ਲੰਮਾ ਸਮਾਂ ਕਾਇਮ ਰਹਿਣ ਵਿੱਚ ਹੀ ਨਹੀਂ ਸਗੋਂ ਅਜੋਕੇ ਸਮੇਂ ਵਿੱਚ ਪਹਿਲਾਂ ਨਾਲੋਂ ਵੀ ਵੱਧ ਸਰਗਰਮੀ ਤੇ ਸੰਵੇਦਨਸ਼ੀਲਤਾ ਨਾਲ ਕੰਮ ਕਰਨ ਵਿੱਚ ਹੈ।

## ਮੰਚ ਦੇ ਆਸ਼ੇ ਤੇ ਉਨ੍ਹਾਂ ਦੀ ਪੂਰਤੀ ਦਾ ਅਮਲ

ਸਭਾ ਦੇ ਪਹਿਲੇ ਸੰਵਿਧਾਨ ਅਨੁਸਾਰ ਇਸ ਦੇ ਆਸ਼ੇ ਇਹ ਮਿੱਥੇ ਗਏ ਸਨ: ੳ) ਸਾਹਿਤ ਸਿਰਜਣਾ ਲਈ ਲਿਖਾਰੀਆਂ ਨੂੰ ਉਤਸ਼ਾਹ ਦੇਣਾ; ਅ) ਮੈਂਬਰਾਂ ਦੀਆਂ ਰਚਨਾਵਾਂ ਉੱਤੇ ਉਸਾਰੂ ਸਾਹਿਤਕ ਆਲੋਚਨਾ; ੲ) ਕਵੀ ਦਰਬਾਰ, ਕਹਾਣੀ ਦਰਬਾਰ ਅਤੇ ਹੋਰ ਸਾਹਿਤਕ ਸਭਿਆਚਾਰਕ ਇਕੱਠ ਕਰਨੇ; ਸ) ਲੋਕਾਂ ਵਿੱਚ ਪੰਜਾਬੀ ਸਾਹਿਤ ਪੜ੍ਹਨ ਦੀ ਰੁਚੀ ਪੈਦਾ ਕਰਨੀ; ਹ) ਸਮਕਾਲੀ ਪੰਜਾਬੀ ਸਾਹਿਤ ਬਾਰੇ ਚਰਚਾ ਅਤੇ ਪੜਚੋਲ ਕਰਨਾ; ਕ) ਕਨੇਡਾ ਵਿਚਲੇ ਪੰਜਾਬੀ ਸਾਹਿਤ ਬਾਰੇ ਖੋਜ ਕਰਨਾ; ਖ) ਪੰਜਾਬੀ ਸਾਹਿਤ ਦੀ ਉਨਤੀ ਅਤੇ ਵਿਕਾਸ ਵਿੱਚ ਹਿੱਸਾ ਪਾਉਣਾ।



ਅੱਜ ਪੱਚੀ ਸਾਲ ਬਾਅਦ ਇਹ ਗੱਲ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਸਭਾ ਆਪਣੇ ਬਹੁਤੇ ਆਸ਼ਿਆਂ ਉੱਪਰ ਧਿਆਨ ਕੇਂਦਰਤ ਰੱਖਣ ਵਿੱਚ ਕਾਮਯਾਬ ਰਹੀ ਹੈ। ਜਿੱਥੇ ਕੁਝ ਗੱਲਾਂ, ਜਿਵੇਂ ਲੋਕਾਂ ਵਿੱਚ ਪੰਜਾਬੀ ਸਾਹਿਤ ਪੜ੍ਹਨ ਦੀ ਰੁਚੀ ਪੈਦਾ ਕਰਨੀ, ਕਿਉਂਕਿ ਸਭਾ ਦੇ ਵੱਸ ਵਿੱਚ ਹੀ ਨਹੀਂ ਸਨ/ਹਨ, ਵਿੱਚ ਕਾਮਯਾਬ ਨਹੀਂ ਰਹੀ। ਪਰ ਆਪਣੇ ਦੂਜੇ ਆਸ਼ਿਆਂ, ਜਿਵੇਂ ਕਵੀ ਦਰਬਾਰ ਤੇ ਸਾਹਿਤਕ ਸਭਿਆਚਾਰਕ ਇਕੱਠ ਕਰਨ ਵਿੱਚ ਸਭਾ ਕਾਫੀ ਹੱਦ ਤੱਕ ਸਫਲ ਹੋਈ ਹੈ। ਸਭ ਤੋਂ ਵੱਧ ਸਫਲਤਾ ਆਪਣੇ ਇਸ ਆਸ਼ੇ - ਮੈਂਬਰਾਂ ਦੀਆਂ ਰਚਨਾਵਾਂ ਉੱਤੇ ਉਸਾਰੂ ਸਾਹਿਤਕ ਆਲੋਚਨਾ - ਵਿੱਚ ਮਿਲੀ। ਇਸ ਆਸ਼ੇ ਦੀ ਕਾਮਯਾਬੀ ਨੇ ਸਭਾ ਨੂੰ ਸਾਹਿਤਕ ਹਲਕਿਆਂ ਵਿੱਚ ਇੱਕ ਵੱਖਰੀ ਪਹਿਚਾਣ ਦਿੱਤੀ। (ਇੱਥੇ ਇਹ ਕਹਿਣ ਦੀ ਜਾਂ ਦਾਅਵਾ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਜਾ ਰਹੀ ਕਿ ਇਹ ਗੱਲ ਸਿਰਫ ਇਸ ਹੀ ਸਭਾ ਵਿੱਚ ਵਾਪਰਦੀ ਸੀ) ਇਸ ਆਸ਼ੇ ਵਿੱਚ ਸਭਾ ਦੀ ਕਾਮਯਾਬੀ ਕਰਕੇ ਹੀ ਅੱਜ ਸਭਾ ਦੇ ਕਈ ਮੈਂਬਰ ਸਾਹਿਤ ਵਿੱਚ ਆਪਣੀ ਵੱਖਰੀ ਆਲੋਚਨਾਤਮਕ ਅਤੇ ਤਰਕਸ਼ੀਲ ਪਛਾਣ ਬਣਾਉਣ ਵੱਲ ਵੱਧ ਰਹੇ ਹਨ।

ਇਸ ਸੰਸਥਾ ਵਲੋਂ ਅਪਣਾਈ ਪਹੁੰਚ ਨਾਲ ਇਸ ਦੀਆਂ ਮੀਟਿੰਗਾਂ ਵਿੱਚ ਮਾਹੌਲ ਕਿਸੇ ਪੱਛਮੀ ਯੂਨੀਵਰਸਿਟੀ ਵਿੱਚ ਕਰੀਏਟਿਵ ਰਾਈਟਿੰਗ ਦੀ ਉੱਚ ਵਿਦਿਆ (ਐਮ ਏ ਜਾਂ ਪੀ ਐਚ ਡੀ) ਲੈ ਰਹੇ ਬਾਲਗ ਵਿਦਿਆਰਥੀਆਂ ਦੀ ਕਲਾਸ ਵਰਗਾ ਰਿਹਾ ਹੈ। ਮੀਟਿੰਗਾਂ ਇੱਕ ਵਰਕਸ਼ਾਪ ਦੀ ਤਰ੍ਹਾਂ ਚਲਦੀਆਂ ਸਨ। ਇੱਕ ਸਾਹਿਤਕਾਰ ਆਪਣੀ ਰਚਨਾ ਪੜ੍ਹਦਾ ਅਤੇ ਦੂਜੇ ਉਸ ਉੱਪਰ ਇਮਾਨਦਾਰੀ ਨਾਲ ਖੁਲ੍ਹ ਕੇ ਆਪਣੇ ਵਿਚਾਰ ਪੇਸ਼ ਕਰਦੇ। ਇਹ ਵਿਚਾਰ ਪੜ੍ਹੀ ਗਈ ਸਾਹਿਤਕ ਰਚਨਾ ਦੇ ਰੂਪਕ ਪੱਖ ਤੱਕ ਹੀ ਸੀਮਤ ਨਾ ਹੁੰਦੇ ਸਗੋਂ ਵਿਸ਼ੇ ਬਾਰੇ ਵੀ ਸ਼ਾਮਲ ਸਾਹਿਤਕਾਰ ਆਪਣੀ ਪਸੰਦ ਨਾ ਪਸੰਦ ਦੱਸਦੇ। ਜਿਵੇਂ ਪਹਿਲਾਂ ਜ਼ਿਕਰ ਕੀਤਾ ਗਿਆ ਹੈ ਕਿ ਬਹੁਤੇ ਲੇਖਕ ਤਰਕਵਾਦੀ, ਮਾਨਵਵਾਦੀ ਵਿਚਾਰਾਂ ਦੇ ਸਨ ਅਤੇ 'ਸਾਹਿਤ ਜੀਵਨ ਲਈ ਹੁੰਦਾ ਹੈ' ਦੇ ਵਿਚਾਰ ਨਾਲ ਸਹਿਮਤ ਸਨ, ਇਸ ਕਰਕੇ ਜ਼ਿਆਦਾ ਮਾਨਤਾ ਉਨ੍ਹਾਂ ਸਾਹਿਤਕ ਕਿਰਤਾਂ ਨੂੰ ਮਿਲਦੀ ਜਿਹੜੀਆਂ ਸਮਾਜ ਵਿਚਲੀਆਂ ਕਮੀਆਂ ਬਾਰੇ ਆਲੋਚਨਾਤਮਕ ਹੁੰਦੀਆਂ ਅਤੇ ਇੱਕ ਬਰਾਬਰਤਾ ਵਾਲਾ ਸਮਾਜ ਸਿਰਜਣ ਦੀ ਪ੍ਰੇਰਨਾ ਦਿੰਦੀਆਂ। ਪੜ੍ਹੀ ਗਈ ਰਚਨਾ ਦੀ ਆਲੋਚਨਾ ਕਰਨ ਵੇਲੇ ਮੈਂਬਰ ਬਹੁਤੀ ਵਾਰ ਸਾਹਿਤਕਾਰ ਦੀ ਆਯੂ ਜਾਂ ਸਾਹਿਤਕ ਸਫਰ ਜਾਂ ਰੁਤਬੇ ਦੀ ਪਰਵਾਹ ਨਾ ਕਰਦੇ। ਇਹ ਮਾਹੌਲ ਕੁਝ ਲੇਖਕਾਂ ਵਾਸਤੇ ਅਸੁਖਾਵਾਂ ਵੀ ਹੁੰਦਾ। ਉਹ ਲੇਖਕ ਜੋ ਇਸ ਢਾਂਚੇ ਵਿੱਚ ਸੁਰੱਖਿਅਤ ਮਹਿਸੂਸ ਨਹੀਂ ਸਨ ਕਰਦੇ ਇਸ ਦੀ ਆਲੋਚਨਾ ਤੇ ਵਿਰੋਧਤਾ ਵੀ ਕਰਦੇ। ਉਨ੍ਹਾਂ ਨੂੰ ਸਭਾ ਦਾ ਮਾਹੌਲ, ਗੈਰ-ਸਾਹਿਤਕ, ਸਿਆਸੀ, ਖੁਸ਼ਕ, ਘੁੱਟਵਾਂ, ਤੇ ਕਈ ਵਾਰੀ ਤਾਨਾਸ਼ਾਹੀ ਵਾਲਾ ਵੀ ਜਾਪਦਾ। ਨਤੀਜੇ ਵਜੋਂ ਕਈ ਲੋਕ ਇਸ ਸਭਾ ਤੋਂ ਕਿਨਾਰਾ ਕਰ ਜਾਂਦੇ।

## ਮੰਚ ਦੇ ਲੇਖਕਾਂ ਵਲੋਂ ਲਿਖਿਆ ਗਿਆ ਸਾਹਿਤ

ਕਿਸੇ ਵੀ ਸਾਹਿਤਕ ਸੰਸਥਾ ਵਾਂਗ ਲੇਖਕ ਮੰਚ ਦਾ ਮੁੱਖ ਮੁੱਦਾ ਵੀ ਇਸ ਦੇ ਮੈਂਬਰਾਂ ਨੂੰ ਪੰਜਾਬੀ ਸਾਹਿਤ ਰਚਨਾ ਵਿੱਚ ਸਹਾਇਕ ਮਾਹੌਲ ਪ੍ਰਦਾਨ ਕਰਨਾ ਕਿਹਾ ਜਾ ਸਕਦਾ ਹੈ। ਇਸ ਮਕਸਦ ਵਿੱਚ ਮੰਚ ਨੇ ਪਿਛਲੇ ਪੱਚੀਆਂ ਵਰ੍ਹਿਆਂ ਵਿੱਚ ਗੌਲਣਯੋਗ ਕਾਮਯਾਬੀ ਹਾਸਲ ਕੀਤੀ ਹੈ। ਸਮੁੱਚੇ ਪੰਜਾਬੀ ਸਾਹਿਤ ਵਾਂਗ ਮੰਚ ਦੇ ਮੈਂਬਰਾਂ ਵਲੋਂ ਵੀ ਜ਼ਿਆਦਾ ਕਰਕੇ ਕਵਿਤਾ ਦੀ ਰਚਨਾ ਕੀਤੀ ਗਈ ਹੈ। ਗੁਰਚਰਨ ਰਾਮਪੁਰੀ ਦੀ ਪੁਸਤਕ ਅੰਨ੍ਹੀ ਗਲੀ' (1972) ਤੋਂ ਲੈ ਕੇ ਹੁਣ ਤੱਕ ਮੰਚ ਦੇ ਮੈਂਬਰਾਂ ਦੀਆਂ ਵੱਡੀ ਗਿਣਤੀ ਵਿੱਚ ਕਵਿਤਾ ਦੀਆਂ ਕਵਿਤਾਵਾਂ ਛਪੀਆਂ ਹਨ। ਮੰਚ ਵਲੋਂ ਦੋ ਕਾਵਿ ਸੰਗ੍ਰਹਿ ਪ੍ਰਕਾਸ਼ਤ ਕੀਤੇ ਜਾ ਚੁੱਕੇ ਹਨ। ਕਵਿਤਾ ਦੇ ਨਾਲ ਨਾਲ ਸਾਹਿਤ ਦੀਆਂ ਦੂਜੀਆਂ ਵੰਨਗੀਆਂ ਵਿੱਚ ਵੀ ਮੰਚ ਦੇ ਮੈਂਬਰਾਂ ਨੇ ਆਪਣੀ ਪਛਾਣ ਕਾਇਮ ਕੀਤੀ ਹੈ। ਕਹਾਣੀ ਦੇ ਖੇਤਰ ਵਿੱਚ ਅਮਰਜੀਤ ਚਾਹਲ ਦੀ 'ਬਾਹਰੋਂ ਆਇਆ ਆਦਮੀ' (1980) ਕਨੇਡਾ ਵਿਚੋਂ ਪੰਜਾਬੀ ਕਹਾਣੀਆਂ ਦੀ ਛਪੀ ਪਹਿਲੀ ਪੁਸਤਕ ਸੀ। ਏਸੇ ਤਰ੍ਹਾਂ ਅਜਮੇਰ ਰੋਡੇ ਵਲੋਂ ਕਾਮਗਾਟਾ ਮਾਰੂ (1981) ਨਾਂ ਦਾ ਨਾਟਕ ਇਸ ਵੰਨਗੀ ਵਿੱਚ ਕਨੇਡਾ ਵਿਚੋਂ ਛਪਣ ਵਾਲੀ ਪਹਿਲੀ ਪੁਸਤਕ ਸੀ।

ਜਿਵੇਂ ਉੱਪਰ ਵਿਚਾਰਿਆ ਗਿਆ ਹੈ ਕਿ ਇਸ ਸੰਸਥਾ ਦੇ ਬਹੁਤੇ ਮੈਂਬਰ ਇਸ ਧਾਰਨਾ ਵਿੱਚ ਵਿਸ਼ਵਾਸ ਰੱਖਦੇ ਹਨ ਕਿ 'ਸਾਹਿਤ ਜੀਵਨ ਲਈ ਹੁੰਦਾ ਹੈ' ਇਸ ਲਈ ਮੰਚ ਦੇ ਬਹੁਤੇ ਮੈਂਬਰਾਂ ਨੇ ਆਪਣੀਆਂ ਲਿਖਤਾਂ ਵਿੱਚ ਕਨੇਡਾ ਵਿੱਚ ਰਹਿ ਰਹੇ ਪੰਜਾਬੀਆਂ ਦੇ ਜੀਵਨ ਨੂੰ ਵਿਸ਼ਾ ਬਣਾਇਆ ਹੈ। ਕਨੇਡਾ ਦੇ ਪੰਜਾਬੀਆਂ ਦੇ ਜੀਵਨ ਨਾਲ ਸੰਬੰਧਿਤ ਮੰਚ ਦੇ ਮੈਂਬਰਾਂ ਵਲੋਂ ਲਿਖੀਆਂ ਲਿਖਤਾਂ ਦੇ ਵਿਸ਼ਿਆਂ ਵਿਚੋਂ ਕੁੱਝ ਵਿਸ਼ੇ ਇਹ ਹਨ: ਨਸਲਵਾਦ, ਖੇਤ ਮਜ਼ਦੂਰਾਂ ਅਤੇ ਹੋਰ ਮਜ਼ਦੂਰਾਂ ਦੀਆਂ ਸਮੱਸਿਆਵਾਂ, ਔਰਤਾਂ ਨਾਲ ਹੁੰਦੀਆਂ ਵਧੀਕੀਆਂ, ਪੀੜ੍ਹੀਆਂ ਵਿਚਕਾਰ ਪਾੜਾ ਅਤੇ ਉਸ ਨਾਲ ਪੈਦਾ ਹੁੰਦੀਆਂ ਸਥਿਤੀਆਂ, ਅਤੇ ਕਨੇਡਾ ਵਿੱਚ ਭਾਰਤੀਆਂ ਦਾ ਇਤਿਹਾਸ। (ਹੋਰ ਵਿਸਥਾਰ ਲਈ ਸਫਾ 54 ਉੱਤੇ ਮੰਚ ਦੇ ਮੈਂਬਰਾਂ ਵਲੋਂ ਲਿਖੀਆਂ ਕਿਤਾਬਾਂ ਦੀ ਸੂਚੀ ਦੇਖੀ ਜਾ ਸਕਦੀ ਹੈ।)

## ਸਮਾਜ ਨਾਲ ਸੰਬੰਧਤ ਲਹਿਰਾਂ ਵਿੱਚ ਯੋਗਦਾਨ

ਇਸ ਸੰਸਥਾ ਦੇ ਜਨਮ ਵੇਲੇ ਦੁਨੀਆਂ ਭਰ ਵਿੱਚ ਲੋਕਾਂ ਦੇ ਹੱਕਾਂ ਵਾਸਤੇ ਹਰ ਕਿਸਮ ਦੀ ਲਹਿਰਾਂ ਚੱਲ ਰਹੀਆਂ ਸਨ। ਮੰਚ ਦੇ ਮੈਂਬਰਾਂ ਨੇ ਆਪਣੀਆਂ ਸਾਹਿਤਕ ਕਿਰਤਾਂ ਰਾਹੀਂ ਹੀ ਨਹੀਂ ਸਗੋਂ ਆਪਣੇ ਵਕਤ ਤੇ ਸ਼ਕਤੀ ਨਾਲ ਵੀ ਬਹੁਤ ਸਾਰੀਆਂ ਸਮਾਜਿਕ ਲਹਿਰਾਂ ਵਿੱਚ ਹਿੱਸਾ ਪਾਇਆ ਹੈ। ਮੰਚ ਵਲੋਂ ਸਮੇਂ ਸਮੇਂ ਆਸ ਪਾਸ ਚੱਲ ਰਹੀਆਂ ਸਮਾਜਿਕ ਲਹਿਰਾਂ ਬਾਰੇ ਵਿਚਾਰ ਵਟਾਂਦਰੇ ਕਰਕੇ ਅਤੇ ਮਤੇ ਪਾਸ ਕਰਕੇ ਆਪਣੇ ਆਪ ਨੂੰ ਇਨ੍ਹਾਂ ਲਹਿਰਾਂ ਨਾਲ ਜੋੜਿਆ। ਭਾਵੇਂ ਸਥਾਨਕ ਪੱਧਰ 'ਤੇ ਖੇਤ ਮਜ਼ਦੂਰਾਂ ਦਾ ਘੋਲ ਹੋਵੇ ਜਾਂ ਨਸਲਵਾਦ ਵਿਰੋਧੀ ਘੋਲ ਤੇ ਭਾਵੇਂ ਕੌਮਾਂਤਰੀ ਪੱਧਰ 'ਤੇ ਚੱਲ ਰਹੇ ਸਾਊਥ ਅਫਰੀਕਾ ਦੀ ਅਪਾਰਥਾਈਡ ਵਰਗੇ ਘੋਲ ਹੋਣ, ਮੰਚ ਦੇ ਮੈਂਬਰਾਂ ਨੇ ਜ਼ਾਤੀ ਪੱਧਰ 'ਤੇ ਅਤੇ ਇੱਕ ਸੰਸਥਾ ਦੇ ਪੱਧਰ 'ਤੇ ਇਨ੍ਹਾਂ ਲਹਿਰਾਂ ਵਿੱਚ ਆਪਣਾ ਯੋਗਦਾਨ ਪਾਇਆ ਹੈ। ਸਮਾਜ ਵਿੱਚ ਬਰਾਬਰਤਾ ਅਤੇ ਮੁੱਢਲੀਆਂ ਆਜ਼ਾਦੀਆਂ ਸੰਬੰਧੀ ਚੱਲਦੀਆਂ ਅਨੇਕਾਂ ਲਹਿਰਾਂ ਨੂੰ ਵੀ ਮੰਚ ਨੇ ਸਮੇਂ ਸਮੇਂ ਆਪਣੇ ਫਿਕਰ ਦਾ ਹਿੱਸਾ ਬਣਾਇਆ। ਉਦਾਹਰਣ ਵਜੋਂ, ਸਾਡੇ ਸਮਾਜ ਅੰਦਰਲੀ ਔਰਤਾਂ ਦੀ ਸਥਿਤੀ ਨੂੰ ਸੁਧਾਰਨ ਬਾਰੇ ਮੰਚ ਦੇ ਮੈਂਬਰਾਂ ਨੇ ਸਾਹਿਤਕ ਕਿਰਤਾਂ, ਵਿਚਾਰ ਵਟਾਂਦਰੇ ਅਤੇ ਰੰਗ ਮੰਚ ਰਾਹੀਂ ਆਪਣਾ ਹਿੱਸਾ ਪਾਇਆ। ਏਸੇ ਤਰ੍ਹਾਂ ਸਲਮਨ ਰਸ਼ਦੀ ਵਿਰੁੱਧ ਲਾਏ ਫਤਵੇ ਬਾਰੇ ਮੰਚ ਵਲੋਂ ਮਤੇ ਪੇਸ਼ ਕੀਤੇ ਗਏ।

ਸਮਾਜਿਕ ਸੰਦਰਭ ਵਿੱਚ ਮੰਚ ਵਾਸਤੇ ਸਭ ਤੋਂ ਵੱਡੀ ਇਮਤਿਹਾਨ ਦੀ ਘੜੀ ਪੰਜਾਬ ਵਿੱਚ ਚੱਲੀ ਅਤੇ ਸਮੁੱਚੇ ਗਲੋਬਲ ਪੰਜਾਬੀ ਭਾਈਚਾਰੇ ਵਿੱਚ ਫੈਲੀ ਖਾਲਿਸਤਾਨ ਦੀ ਲਹਿਰ ਸਮੇਂ ਆਈ। ਮੰਚ ਵਾਸਤੇ ਇਹ ਗੱਲ ਮਾਣ ਵਾਲੀ ਹੈ ਕਿ ਇਹ ਉਸ ਔਖੀ ਘੜੀ ਵੀ ਆਪਣੀ ਅਪਣਾਈ ਸੇਧ ਤੋਂ ਨਹੀਂ ਥਿੜਕਿਆ। ਮੰਚ ਵਲੋਂ ਪੰਜਾਬ ਦੇ ਲੋਕਾਂ ਉੱਪਰ ਸਰਕਾਰ ਅਤੇ ਵੱਖਵਾਦੀਆਂ ਵਲੋਂ ਹੁੰਦੇ ਤਸ਼ੱਦਦ ਵਿਰੁੱਧ ਸਰਗਰਮੀ ਨਾਲ ਆਵਾਜ਼ ਉਠਾਈ ਗਈ। ਮੰਚ ਦੇ ਮੈਂਬਰ ਦਰਸ਼ਨ ਗਿੱਲ ਵਲੋਂ ਉਸ ਸਮੇਂ ਦੌਰਾਨ ਅਨੇਕਾਂ ਔਖਿਆਈਆਂ ਦੇ ਬਾਵਜੂਦ ਕੱਢੇ ਗਏ ਹਫਤਾਵਾਰ ਪਰਚੇ 'ਕਨੇਡਾ ਦਰਪਣ' ਨੇ ਮੰਚ ਦੇ ਮੈਂਬਰਾਂ ਅਤੇ ਕਨੇਡਾ ਦੇ ਹੋਰ ਅਗਾਂਹਵਧੂ ਲੇਖਕਾਂ ਵਾਸਤੇ ਲੋੜੀਂਦਾ ਮੰਚ ਪ੍ਰਦਾਨ ਕੀਤਾ। ਇਸ ਪਰਚੇ ਰਾਹੀਂ ਮੰਚ ਦੇ ਲੇਖਕਾਂ ਵਲੋਂ ਲਗਾਤਾਰ ਨਾਂਹਪੱਖੀ ਵਿਚਾਰਾਂ ਵਿਰੁੱਧ ਲਿਖਿਆ ਗਿਆ। ਇਨ੍ਹਾਂ ਲਿਖਤਾਂ ਵਿੱਚ ਕਵਿਤਾ, ਲੇਖ, ਕਹਾਣੀਆਂ, ਵਿਅੰਗ ਆਦਿ ਸਾਹਿਤ ਦੀਆਂ ਸਾਰੀਆਂ ਵੰਨਗੀਆਂ ਸ਼ਾਮਲ ਹੁੰਦੀਆਂ ਸਨ।

## ਮੰਚ ਦੀਆਂ ਵਿਸ਼ੇਸ਼ ਸਾਹਿਤਕ ਇਕੱਤਰਤਾਵਾਂ

ਆਪਣੇ ਆਸ਼ਿਆਂ ਵਿਚੋਂ ਸਾਹਿਤਕ ਇਕੱਤਰਤਾਵਾਂ ਕਰਨ ਵਿੱਚ ਵੀ ਮੰਚ ਨੇ ਆਪਣੀ ਵੱਖਰੀ ਪਹੁੰਚ ਦਿਖਾਈ ਹੈ। ਇਸ



ਨੇ ਕਦੇ ਵੀ ਸਾਹਿਤਕ ਕਾਨਫਰੰਸ ਵਰਗੇ ਕੰਮ ਨੂੰ ਗੈਰ ਸੰਜੀਦਗੀ ਨਾਲ ਨਹੀਂ ਲਿਆ। ਇਹੀ ਕਾਰਨ ਹੈ ਕਿ ਇਸ ਵਲੋਂ ਹੁਣ ਤੱਕ ਭਾਵੇਂ ਸਿਰਫ ਦੋ ਕਾਨਫਰੰਸਾਂ ਹੀ ਕਰਵਾਈਆਂ ਗਈਆਂ ਹਨ ਪਰ ਇਹ ਦੋਵੇਂ ਆਪਣੀ ਸੰਜੀਦਗੀ ਤੇ ਠੋਸ ਕਾਰਵਾਈ ਸਦਕਾ ਕਨੇਡਾ ਵਿੱਚ ਜਾਣੀਆਂ ਜਾਂਦੀਆਂ ਹਨ। ਮੰਚ ਵਲੋਂ 1987 ਵਿੱਚ ਕਰਵਾਈ ਗਈ ਪਹਿਲੀ ਕਾਨਫਰੰਸ ਵਿੱਚ ਪੜ੍ਹੇ ਗਏ ਗਿਆਰਾਂ ਪਰਚਿਆਂ ਵਿਚੋਂ ਸੱਤ ਪਰਚੇ ਮੰਚ ਦੇ ਮੈਂਬਰਾਂ ਵਲੋਂ ਲਿਖੇ ਅਤੇ ਪੜ੍ਹੇ ਗਏ। ਇਹ ਪੇਪਰ ਅਤੇ ਇਨ੍ਹਾਂ ਉੱਪਰ ਹੋਈ ਬਹਿਸ ਅਜੇ ਵੀ ਕਨੇਡਾ ਦੇ ਪੰਜਾਬੀ ਸਾਹਿਤ ਵਿੱਚ ਆਪਣੀ ਮਿਸਾਲ ਹਨ। ਇਨ੍ਹਾਂ ਨੂੰ ਪੁਸਤਕ ਰੂਪ ਦੇ ਕੇ ਮੰਚ ਨੇ ਹੋਰ ਵੀ ਸਾਰਥਕ ਕੰਮ ਕੀਤਾ। ਭਾਵੇਂ ਇਸ ਪੁਸਤਕ ਵੱਲ ਪੰਜਾਬੀ ਸਾਹਿਤਕ ਜਗਤ ਵਿੱਚ ਲੋੜੀਂਦਾ ਧਿਆਨ ਨਹੀਂ ਦਿੱਤਾ ਗਿਆ। ਪਰ ਇਨ੍ਹਾਂ ਪੇਪਰਾਂ ਵਿੱਚ ਕਨੇਡਾ ਦੇ ਸਾਹਿਤਕ ਵਿਕਾਸ ਦੇ ਇੱਕ ਖਾਸ ਪੜਾਅ ਨੂੰ ਰੀਕਾਰਡ ਕਰਦੇ ਇਨ੍ਹਾਂ ਦਸਤਾਵੇਜਾਂ ਦੀ ਅਹਿਮੀਅਤ ਸਮੇਂ ਨਾਲ ਹੋਰ ਵੀ ਵਧੇਗੀ।

ਕਾਨਫਰੰਸਾਂ ਜਾਂ ਅਜਿਹੀਆਂ ਇਕੱਤਰਤਾਵਾਂ ਦੇ ਸੰਬੰਧ ਵਿੱਚ ਵਿਸ਼ੇਸ਼ ਕਰਕੇ ਨੋਟ ਕਰਨ ਵਾਲੀ ਗੱਲ ਮੰਚ ਦੀ ਇਨ੍ਹਾਂ ਵੱਲ ਸਾਫ ਤੇ ਤਰਕਵਾਦੀ ਪਹੁੰਚ ਸੀ। ਇਸ ਪਹੁੰਚ ਦੀ ਇੱਕ ਮਿਸਾਲ ਹਾਜ਼ਰ ਹੈ। 1980 ਦੇ ਅਖੀਰ ਵਿੱਚ ਕੁਝ ਵਿਸ਼ਵ ਸੰਮੇਲਨੀਆਂ ਨੇ ਅਗਲਾ ਵਿਸ਼ਵ ਸੰਮੇਲਨ ਕਨੇਡਾ ਵਿੱਚ ਕਰਨ ਦਾ ਐਲਾਨ ਕਰ ਦਿੱਤਾ। ਇਸ ਖਬਰ ਨੂੰ ਮੰਚ ਦੇ ਮੈਂਬਰਾਂ ਨੇ ਆਪਣੀ 25 ਜਨਵਰੀ 1981 ਨੂੰ ਸੱਦੀ ਵਿਸ਼ੇਸ਼ ਮੀਟਿੰਗ ਵਿੱਚ ਵਿਚਾਰਿਆ ਅਤੇ ਇਹ ਸਿੱਟੇ ਕੱਢੇ:

1. ਪੰਜਾਬੀ ਵਿਸ਼ਵ ਸੰਮੇਲਨ ਪਹਿਲਾਂ ਹਿੰਦੋਸਤਾਨ ਵਿੱਚ ਹੋਣਾ ਚਾਹੀਦਾ ਹੈ। ਪੰਜਾਬ ਵਿੱਚ ਜਾਂ ਦਿੱਲੀ, ਤਾਂਕਿ ਉੱਥੋਂ ਦੇ ਸਭ ਲੇਖਕ ਤੇ ਪਾਠਕ ਇਸ ਵਿੱਚ ਹਿੱਸਾ ਲੈ ਸਕਣ। ਬਾਹਰ ਰਹਿੰਦੇ ਲੇਖਕ ਉੱਥੇ ਜਾ ਕੇ ਆਪਣੇ ਬਾਹਰਲੇ ਅਨੁਭਵ ਹਿੰਦੁਸਤਾਨੀ ਲੇਖਕਾਂ ਨਾਲ ਸਾਂਝੇ ਕਰ ਸਕਦੇ ਹਨ।

2. ਕਨੇਡਾ ਵਿੱਚ ਰਹਿੰਦੇ ਲੇਖਕਾਂ ਦੇ ਆਪਸੀ ਸਬੰਧ ਅਤੇ ਸਾਹਿਤਕ ਪਾਠਕਾਂ ਦੀ ਗਿਣਤੀ ਅਜੇ ਕਨੇਡਾ ਵਿੱਚ ਇੱਕ ਸੰਮੇਲਨ ਹੋਣ ਦੇ ਅਨੁਕੂਲ ਨਹੀਂ।

3. ਕਨੇਡਾ ਵਿੱਚ ਵੱਡੇ ਸ਼ਹਿਰਾਂ ਦੀ ਦੂਰੀ ਏਨੀ ਹੈ ਕਿ ਕਨੇਡਾ ਵਿੱਚ ਸਫਰ ਕਰਨ ਲਈ ਅੰਦਰੂਨੀ ਖਰਚੇ, ਹਿੰਦੁਸਤਾਨ ਤੋਂ ਏਥੇ ਆਉਣ ਦੇ ਖਰਚਿਆਂ ਦੇ ਬਰਾਬਰ ਜਾਂ ਉਨ੍ਹਾਂ ਤੋਂ ਜ਼ਿਆਦਾ ਆਉਣਗੇ।

4. ਜੇ ਪੰਦਰਾਂ ਵੀਹ ਲੇਖਕ ਆਪਣੇ ਕੋਲੋਂ ਖਰਚ ਕਰਕੇ ਕਨੇਡਾ ਆ ਵੀ ਗਏ ਤਾਂ ਇਹ ਸੰਮੇਲਨ ਅਮੀਰ ਲੇਖਕਾਂ ਦਾ ਸੰਮੇਲਨ ਤਾਂ ਹੋ ਸਕਦਾ ਹੈ ਪਰ ਪੰਜਾਬੀ ਵਿਸ਼ਵ ਸੰਮੇਲਨ ਨਹੀਂ।

5. ਇੰਗਲੈਂਡ ਦੇ ਹਾਲਤਾਂ ਨੂੰ ਘੋਖਣ ਤੋਂ ਬਾਅਦ ਪਤਾ ਲੱਗਦਾ ਹੈ ਕਿ ਸੰਮੇਲਨ ਹੋਣ ਕਾਰਨ ਉਥੋਂ ਦੇ ਲੇਖਕਾਂ ਅਤੇ ਲੇਖਕ ਸੰਭਾਵਾਂ ਵਿਚਕਾਰ ਆਪਸੀ ਪਾੜਾ ਘਟਣ ਦੀ ਥਾਂ ਵਧਿਆ ਹੈ। ਅਤੇ ਅਸੀਂ ਇਹ ਨਹੀਂ ਚਾਹੁੰਦੇ ਕਿ ਅਜੇਹਾ ਕੁਝ ਕਨੇਡਾ ਵਿੱਚ ਵੀ ਵਾਪਰੇ।

6. ਆਉਣ ਵਾਲੇ ਸਮੇਂ ਵਿੱਚ ਜੇ ਏਥੋਂ ਦੇ ਲੇਖਕ, ਲੇਖਕ ਸਭਾਵਾਂ ਅਤੇ ਲੋਕ ਇਹ ਸਮਝਣ ਕਿ ਏਥੇ ਪੰਜਾਬੀ ਵਿਸ਼ਵ ਸੰਮੇਲਨ ਦੀ ਲੋੜ ਹੈ ਤਾਂ ਇਸਦਾ ਫੈਸਲਾ ਏਥੋਂ ਦੇ ਲੇਖਕਾਂ, ਲੇਖਕ ਸਭਾਵਾਂ ਅਤੇ ਲੋਕਾਂ ਦਾ ਹੋਣਾ ਚਾਹੀਦਾ ਹੈ ਨਾ ਕਿ ਇਸਦਾ ਫੈਸਲਾ ਪੰਜਾਬ ਵਿੱਚ ਹੋਵੇ।

ਇਸ ਉੱਪਰਲੀ ਉਦਾਹਰਣ ਨਾਲ ਇਹ ਗੱਲ ਸਾਫ ਹੋ ਜਾਂਦੀ ਹੈ ਕਿ ਮੰਚ ਹਮੇਸ਼ਾ ਤੋਂ ਆਪਣੀ ਇੱਕ ਆਜ਼ਾਦ ਤੇ ਸਾਫ ਸੋਚ ਨਾਲ ਚੱਲਦਾ ਰਿਹਾ ਹੈ। ਇਸ ਸੋਚ ਦਾ ਮੁੱਖ ਧੁਰਾ ਇਹ ਹੈ ਕਿ ਕਨੇਡਾ ਦੇ ਸਾਹਿਤਕ ਅਤੇ ਸਭਿਆਚਾਰਕ ਮਸਲਿਆਂ ਬਾਰੇ ਫੈਸਲੇ ਲੈਣ ਲੱਗਿਆਂ ਕਨੇਡਾ ਦੇ ਲੇਖਕਾਂ ਨੂੰ ਆਪਣੀਆਂ ਸਥਿਤੀਆਂ, ਸਮਰੱਥਾਵਾਂ ਅਤੇ ਸੰਭਾਵਨਾਵਾਂ ਨੂੰ ਮੱਦੇ ਨਜ਼ਰ ਰੱਖਦਿਆਂ ਖੁਦ ਫੈਸਲੇ ਕਰਨੇ ਚਾਹੀਦੇ ਹਨ ਅਤੇ ਕਨੇਡਾ ਦੇ ਸਾਹਿਤਕ ਅਤੇ ਸਭਿਆਚਾਰਕ ਖੇਤਰ ਵਿੱਚ ਖੁਦ ਆਪਣਾ ਅਜੰਡਾ ਸਥਾਪਤ ਕਰਨਾ ਚਾਹੀਦਾ ਹੈ। ਪੰਜਾਬੀ ਲੇਖਕ ਮੰਚ ਦੀ ਇਹ ਪਹੁੰਚ ਵੀ ਹੁਣ ਜਾਰੀ ਹੈ।

## ਬਾਹਰੋਂ ਆਉਣ ਵਾਲੇ ਸਾਹਿਤਕਾਰਾਂ ਨਾਲ ਸੰਵਾਦ

ਲੇਖਕ ਮੰਚ ਦੇ ਪੱਚੀ ਵਰ੍ਹਿਆਂ ਦੌਰਾਨ ਵੱਡੀ ਗਿਣਤੀ ਵਿੱਚ ਬਾਹਰੋਂ ਆਏ ਪੰਜਾਬੀ ਸਾਹਿਤਕਾਰਾਂ ਨਾਲ ਬੈਠਕਾਂ ਕੀਤੀਆਂ ਗਈਆਂ ਹਨ। ਮੰਚ ਨੇ ਸਾਹਿਤਕਾਰਾਂ ਨੂੰ ਜੀ ਆਇਆਂ ਆਖਣ ਲਈ ਆਪਣੀ ਚੇਤਨ ਤੌਰ ਤੇ ਅਪਣਾਈ ਪਹੁੰਚ ਵਰਤੀ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਹੋਰ ਜਥੇਬੰਦੀਆਂ ਵੀ ਬਾਹਰੋਂ ਆਉਣ ਵਾਲੇ ਸਾਹਿਤਕਾਰਾਂ ਦਾ ਆਪਣੀ ਸੂਝ ਤੇ ਵਿੱਤ ਅਨੁਸਾਰ ਸਵਾਗਤ ਕਰਦੀਆਂ ਹਨ। ਏਥੇ ਇਹ ਵਿਚਾਰ ਵਟਾਂਦਰਾ ਕਰਨ ਤੋਂ ਮਕਸਦ ਹੈ ਕਿ ਲੇਖਕ ਮੰਚ ਵਲੋਂ ਅਪਣਾਈ ਗਈ ਪਹੁੰਚ ਨੂੰ ਸਹੀ ਸੰਦਰਭ ਵਿੱਚ ਸਮਝਿਆ ਜਾ ਸਕੇ। ਇਸ ਮਕਸਦ ਲਈ ਸਾਹਿਤਕ ਹਲਕਿਆਂ ਅੰਦਰ ਪਾਏ ਜਾਂਦੇ ਕੁਝ ਰੁਝਾਨਾਂ ਦੀ ਚਰਚਾ ਕਰਨੀ ਕੁਥਾਏਂ ਨਹੀਂ ਹੋਵੇਗੀ।

ਪੰਜਾਬ ਵਿੱਚ ਵੀ ਤੇ ਬਾਹਰ ਦੀਆਂ ਬਹੁਤੀਆਂ ਸਾਹਿਤਕ ਜਥੇਬੰਦੀਆਂ ਦਾ ਇਹ ਰੁਝਾਨ ਰਿਹਾ ਹੈ ਕਿ ਜਦੋਂ ਕੋਈ ਸਾਹਿਤਕਾਰ ਕਿਸੇ ਦੂਜੇ ਸ਼ਹਿਰ, ਸੂਬੇ ਜਾਂ ਦੇਸ਼ ਤੋਂ ਆਉਂਦਾ ਹੈ ਤਾਂ ਉਸਨੂੰ ਕਿਸੇ ਨਾ ਕਿਸੇ ਤਰ੍ਹਾਂ ਸਨਮਾਨਤ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਹ ਗੱਲ ਜਿੱਥੇ ਆਪਣੇ ਆਪ ਵਿੱਚ ਕਿਸੇ ਤਰ੍ਹਾਂ ਵੀ ਸੁੱਟ ਪਾਉਣ ਵਾਲੀ ਨਹੀਂ ਪਰ ਇਸ ਨਾਲ ਕਈ ਵਾਰੀ ਉਸ ਕਿਸਮ ਦੀਆਂ ਹਾਸੋ ਹੀਣੀਆਂ ਗੱਲਾਂ ਵਾਪਰਦੀਆਂ ਹਨ ਜਿਨ੍ਹਾਂ ਬਾਰੇ ਹਰ ਪੰਜਾਬੀ ਸਾਹਿਤਕਾਰ ਕਦੇ ਨਾ ਕਦੇ ਨੁਕਤਾਚੀਨੀ ਕਰਦਾ ਹੈ ਅਤੇ ਚਾਹੁੰਦਾ ਹੈ ਕਿ ਇਹ ਨਾ ਵਾਪਰਨ। ਇਹ ਸਨਮਾਨ ਕਈ ਕਿਸਮ ਦੇ ਕੀਤੇ ਜਾਂਦੇ ਹਨ। ਜੇ ਹਿੰਮਤ ਹੋਵੇ ਤਾਂ ਰੁਪਈਆਂ, ਪੌਂਡਾਂ, ਡਾਲਰਾਂ ਦੀ ਥੈਲੀ ਭੇਂਟ ਕੀਤੀ ਜਾਂਦੀ ਹੈ ਨਹੀਂ ਤਾਂ ਪਲੈਕ, ਕੰਬਲੀ, ਸਰਟੀਫੀਕੇਟ ਆਦਿ ਦੇ ਕੇ ਕੰਮ

ਚਲਾਇਆ ਜਾਂਦਾ ਹੈ। ਬਹੁਤੀ ਵਾਰੀ ਇਸ ਗੱਲ ਦੀ ਵੀ ਪਰਵਾਹ ਨਹੀਂ ਕੀਤੀ ਜਾਂਦੀ ਕਿ ਬਾਹਰੋਂ ਆਉਣ ਵਾਲਾ ਸਾਹਿਤਕਾਰ ਸੱਚਮੁੱਚ ਕਿਸੇ ਸਨਮਾਨ ਦਾ ਹੱਕਦਾਰ ਵੀ ਹੈ ਕਿ ਨਹੀਂ। ਕਈ ਹਾਲਤਾਂ ਵਿੱਚ ਸਨਮਾਨ ਦੇਣ ਦਾ ਫੈਸਲਾ ਕਰਨ ਲੱਗਿਆਂ ਸਨਮਾਨ ਕਰਨ ਵਾਲੀਆਂ ਸੰਸਥਾਵਾਂ ਸਾਹਿਤਕਾਰ ਦੀਆਂ ਸਾਹਿਤਕ ਪ੍ਰਾਪਤੀਆਂ ਵੱਲ ਨਹੀਂ ਦੇਖਦੀਆਂ। ਸਗੋਂ ਬਹੁਤੀ ਵਾਰੀ ਤਾਂ ਸਨਮਾਨ ਦੇਣ ਦਾ ਕਾਰਨ ਜਾਣ ਪਛਾਣ, ਦੋਸਤੀ, ਇਲਾਕਾ, ਗਰੁੱਪਬਾਜੀ, ਬਦਲੇ ਵਿੱਚ ਸਨਮਾਨ ਮਿਲਣ ਦੀ ਆਸ, ਸਾਹਿਤਕਾਰ ਦੇ ਗੈਰ-ਸਾਹਿਤਕ ਅਹੁਦੇ ਦੀ ਮਹੱਤਤਾ ਆਦਿ ਹੁੰਦੇ ਹਨ। ਇਨ੍ਹਾਂ ਫੈਸਲਿਆਂ ਪਿੱਛੇ ਭੇੜਚਾਲ ਵਾਲੀ ਬਿਰਤੀ ਵੀ ਅਕਸਰ ਦੇਖਣ ਵਿੱਚ ਆਈ ਹੈ। ਇਹੀ ਕਾਰਨ ਹੈ ਕਿ ਕਈ ਵਾਰੀ ਕਿਸੇ ਇਕੋ ਵਿਅਕਤੀ ਨੂੰ ਹਰ ਨਿੱਕੀ ਮੋਟੀ ਸਾਹਿਤ ਸਭਾ ਸਨਮਾਨ ਕਰਨ ਤੁਰ ਪੈਂਦੀ ਹੈ। ਨਤੀਜੇ ਵਜੋਂ ਅੱਜ ਕੱਲ ਕਈ ਲੋਕ ਮਿਲੇ ਸਨਮਾਨਾਂ ਬਾਰੇ ਦੱਸਣ ਲੱਗੇ ਕਹਿੰਦੇ ਹਨ ਕਿ ਮੈਨੂੰ ਪੰਜ ਜਾਂ ਸੱਤ ਦਰਜਣ ਤੋਂ ਉੱਪਰ ਸਨਮਾਨ ਮਿਲ ਚੁੱਕੇ ਹਨ।

ਸਨਮਾਨਾਂ ਦੇ ਸੰਬੰਧ ਵਿੱਚ ਮੰਚ ਵਲੋਂ ਅਪਣਾਈ ਗਈ ਨੀਤੀ ਕਾਫੀ ਵੱਖਰੀ ਤੇ ਸਿੱਧੀ ਸਾਦੀ ਰਹੀ ਹੈ। ਮੰਚ ਦੀ ਸੋਚ ਅਨੁਸਾਰ ਸਾਹਿਤਕਾਰ ਦਾ ਅਸਲੀ ਸਨਮਾਨ ਉਸਦੀਆਂ ਕਿਰਤਾਂ ਨੂੰ ਪੜ੍ਹਨਾ, ਗੁੜਨਾ ਅਤੇ ਮੌਕਾ ਮਿਲਣ 'ਤੇ ਉਸ ਨਾਲ ਉਨ੍ਹਾਂ ਕਿਰਤਾਂ ਬਾਰੇ ਬਿਨਾਂ ਕਿਸੇ ਉਚੇਚੇ ਸਮਾਗਮ ਦੇ, ਗੈਰ ਰਸਮੀ ਤੌਰ 'ਤੇ ਵੱਧ ਤੋਂ ਵੱਧ ਖੁਲ੍ਹੇ ਮਾਹੌਲ ਵਿੱਚ ਵਿਚਾਰ ਵਟਾਂਦਰਾ ਕਰਨਾ। ਮੰਚ ਨੇ ਹੁਣ ਤੱਕ ਆਏ ਸਾਰੇ ਸਾਹਿਤਕ ਮਹਿਮਾਨਾਂ ਨਾਲ ਇਸੇ ਤਰ੍ਹਾਂ ਸੰਵਾਦ ਰਚਾਉਣ ਦੀ ਕੋਸ਼ਿਸ਼ ਕੀਤੀ ਹੈ। ਇਸ ਬਦਲੇ ਸਾਹਿਤਕਾਰਾਂ ਵਿੱਚ ਮੰਚ ਦੀ ਵੱਖਰੀ ਪਹਿਚਾਣ, ਤੇ ਇੱਕ ਵਿਸ਼ੇਸ਼ ਇੱਜ਼ਤ ਹੈ, ਘੱਟੋ ਘੱਟ ਮੰਚ ਦੇ ਮੈਂਬਰਾਂ ਦਾ ਇਹ ਯਕੀਨ ਹੈ।

## ਦੂਜੀਆਂ ਜਥੇਬੰਦੀਆਂ ਨਾਲ ਤਾਲ ਮੇਲ

ਪੰਜਾਬੀ ਲੇਖਕ ਮੰਚ ਨੇ ਹਮੇਸ਼ਾਂ ਆਪਣੀ ਆਜ਼ਾਦ ਹੋਂਦ ਕਾਇਮ ਰੱਖਦਿਆਂ ਜਿੱਥੇ ਤੱਕ ਸੰਭਵ ਹੋ ਸਕਿਆ ਹੈ ਦੂਜੀਆਂ ਸਾਹਿਤਕ ਜਥੇਬੰਦੀਆਂ ਨਾਲ ਤਾਲ ਮੇਲ ਰੱਖਣ ਦੀ ਅਤੇ ਮਿਲ ਕੇ ਕੰਮ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਹ ਕੇਂਦਰੀ ਲਿਖਾਰੀ ਸਭਾ ਨਾਲ ਜਥੇਬੰਦਕ ਤੌਰ ਤੇ ਜੁੜਿਆ ਰਿਹਾ ਹੈ। ਮੰਚ ਨੇ ਕਦੇ ਵੀ ਕਿਸੇ ਦੂਜੀ ਸਾਹਿਤਕ ਸੰਸਥਾ ਬਾਰੇ ਕਿਸੇ ਕਿਸਮ ਦੀ ਪਬਲਿਕ ਤੌਰ 'ਤੇ ਬੇਲੋੜੀ ਨੁਕਤਾਚੀਨੀ ਜਾਂ ਬਿਆਨਬਾਜੀ ਨਹੀਂ ਕੀਤੀ। ਕਨੇਡਾ ਦੇ ਦੂਜੇ ਸ਼ਹਿਰਾਂ ਵਿੱਚ ਹੁੰਦੇ ਸਾਹਿਤਕ ਸਮਾਗਮਾਂ ਵਿੱਚ ਮੰਚ ਵਲੋਂ ਅਤੇ ਮੰਚ ਦੇ ਮੈਂਬਰਾਂ ਵਲੋਂ ਪੂਰਾ ਪੂਰਾ ਸਹਿਯੋਗ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ।

ਮੰਚ ਨੇ ਨਾ ਸਿਰਫ ਦੂਜੀਆਂ ਪੰਜਾਬੀ ਸਾਹਿਤਕ ਜਥੇਬੰਦੀਆਂ ਨਾਲ ਤਾਲ ਮੇਲ ਰੱਖਿਆ ਹੈ ਸਗੋਂ ਦੂਜੀਆਂ ਬੋਲੀਆਂ ਦੀਆਂ ਸਾਹਿਤਕ ਜਥੇਬੰਦੀਆਂ ਨਾਲ ਵੀ ਨੇੜਤਾ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ਹੈ। ਵੈਨਕੂਵਰ ਵਿੱਚ ਕਈ ਅਜਿਹੇ ਮੌਕੇ ਆਏ ਹਨ ਜਦੋਂ ਭਾਰਤ ਦੀਆਂ ਦੂਜੀਆਂ ਬੋਲੀਆਂ ਦੇ ਕਵੀਆਂ ਵਲੋਂ ਮਿਲ ਕੇ ਕਵੀ ਦਰਬਾਰ ਆਦਿ ਕੀਤੇ ਗਏ ਹਨ। ਮੰਚ ਦੇ ਮੈਂਬਰਾਂ ਜਥੇਬੰਦੀ ਦੇ ਤੌਰ 'ਤੇ ਵੀ ਅਤੇ ਜ਼ਾਤੀ ਪੱਧਰ 'ਤੇ ਵੀ ਇਨ੍ਹਾਂ ਇਕੱਤਰਤਾਵਾਂ ਵਿੱਚ ਭਾਗ ਲਿਆ ਹੈ। ਏਸੇ ਤਰ੍ਹਾਂ ਅੰਗ੍ਰੇਜ਼ੀ ਵਿੱਚ ਲਿਖਣ ਵਾਲੇ ਲੋਕਾਂ ਨਾਲ ਅਨੇਕਾਂ ਵਾਰ ਸਾਂਝੀਆਂ ਇਕੱਤਰਤਾਵਾਂ ਕੀਤੀਆਂ ਹਨ। ਇਸ ਤੋਂ ਬਿਨਾਂ ਸਪੇਨੀ, ਚੀਨੀ, ਜਾਪਾਨੀ, ਇਤਾਲਵੀ ਅਤੇ ਯੂਰਪ ਦੀਆਂ ਹੋਰ ਭਾਸ਼ਾਵਾਂ ਦੇ ਲੋਕਾਂ ਨਾਲ ਵੀ ਤਾਲਮੇਲ ਕਰਨ ਦੇ ਮੌਕੇ ਮਿਲੇ ਹਨ।

## ਮੰਚ ਦੇ ਮੈਂਬਰਾਂ ਵਲੋਂ ਬਾਹਰ ਪਾਇਆ ਯੋਗਦਾਨ

ਮੰਚ ਦੇ ਮੈਂਬਰਾਂ ਵਲੋਂ ਅੰਗ੍ਰੇਜ਼ੀ ਦੇ ਸਾਹਿਤਕ ਹਲਕਿਆਂ ਅਤੇ ਹੋਰ ਅਦਾਰਿਆਂ ਵਿੱਚ ਪਾਏ ਯੋਗਦਾਨ ਨੇ ਵੀ ਮੰਚ ਦੇ ਮਾਣ ਨੂੰ ਵਧਾਇਆ ਹੈ। ਉਦਾਹਰਣ ਵਜੋਂ ਸੁਰਜੀਤ ਕਲਸੀ, ਸਾਧੂ ਬਿਨਿੰਗ, ਅਜਮੇਰ ਰੋਡੇ, ਗੁਰਚਰਨ ਰਾਮਪੁਰੀ ਤੇ ਹੋਰ ਲੇਖਕਾਂ ਦੀਆਂ ਰਚਨਾਵਾਂ ਬਹੁਤ ਸਾਰੇ ਅੰਗ੍ਰੇਜ਼ੀ ਸੰਗ੍ਰਹਿਆਂ ਅਤੇ ਮੈਗਜ਼ੀਨਾਂ ਵਿੱਚ ਛਪੀਆਂ ਹਨ। ਇਨ੍ਹਾਂ ਅਤੇ ਮੰਚ ਦੇ ਦੂਜੇ ਮੈਂਬਰਾਂ ਨੇ ਸਮੇਂ ਸਮੇਂ ਗੈਰ ਪੰਜਾਬੀ ਸਰੋਤਿਆਂ ਵਿੱਚ ਕਵਿਤਾ ਪਾਠ ਕੀਤਾ ਹੈ ਅਤੇ ਉਨ੍ਹਾਂ ਨੂੰ ਪੰਜਾਬੀ ਸਾਹਿਤ ਦੇ ਨੇੜੇ ਲਿਆਂਦਾ ਹੈ। ਸੁਰਜੀਤ ਕਲਸੀ ਨੇ ਅਨੁਵਾਦ ਨਾਲ ਕਨੇਡਾ ਦੇ ਦੂਜੇ ਲੋਕਾਂ ਵਿੱਚ ਪੰਜਾਬੀ ਸਾਹਿਤ ਦੀ ਜਾਣ ਪਛਾਣ ਕਰਾਈ ਹੈ। ਉਸਦੀਆਂ ਅਤੇ ਹੋਰ ਮੈਂਬਰਾਂ ਦੀਆਂ ਕੋਸ਼ਿਸ਼ਾਂ ਨਾਲ ਅੰਗ੍ਰੇਜ਼ੀ ਪੰਜਾਬੀ ਦੇ ਕਈ ਸਾਂਝੇ ਫੰਕਸ਼ਨ ਕੀਤੇ ਗਏ ਜਿਨ੍ਹਾਂ ਰਾਹੀਂ ਏਥੋਂ ਦੇ ਲੇਖਕਾਂ ਅਤੇ ਅਦਾਰਿਆਂ ਵਿੱਚ ਪੰਜਾਬੀ ਸਾਹਿਤ ਪ੍ਰਤਿ ਜਾਣਕਾਰੀ ਦਾ ਮੁੱਢ ਵੱਜ੍ਹਾ। ਦਰਸ਼ਨ ਗਿੱਲ ਨੇ ਚੀਫ ਡੈਨ ਜਾਰਜ ਦੀਆਂ ਕਵਿਤਾਵਾਂ ਦਾ ਅਨੁਵਾਦ ਕਰਕੇ ਏਥੋਂ ਦੀ ਨੇਟਿਵ ਕਮਿਊਨਿਟੀ ਨਾਲ ਸਦੀਵੀ ਸਾਹਿਤਕ ਨੇੜਤਾ ਕਾਇਮ ਕੀਤੀ ਹੈ। ਉਹ ਲੰਮਾ ਸਮਾਂ ਸਰੀ ਲਾਇਬ੍ਰੇਰੀ ਬੋਰਡ ਦਾ ਮੈਂਬਰ ਵੀ ਰਿਹਾ ਹੈ। ਅਜਮੇਰ ਰੋਡੇ ਕਨੇਡੀਅਨ ਰਾਈਟਰਜ਼ ਯੂਨੀਅਨ ਦੀ ਨੈਸ਼ਨਲ ਬਾਡੀ ਦਾ ਮੈਂਬਰ ਰਿਹਾ ਹੈ ਅਤੇ ਉਸਨੇ ਯੂਨੀਅਨ ਵਿੱਚ ਘੱਟ ਗਿਣਤੀ ਕਮਿਊਨਿਟੀਆਂ ਦੇ ਲੇਖਕਾਂ ਦਾ ਸਥਾਨ ਸਥਾਪਤ ਕਰਨ ਵਿੱਚ ਗਿਣਨਯੋਗ ਹਿੱਸਾ ਪਾਇਆ ਹੈ। ਉਸ ਵਲੋਂ ਕਨੇਡੀਅਨ ਕਵੀ ਮਾਈਕਲ ਬੁੱਲਕ ਦੀਆਂ ਕਵਿਤਾਵਾਂ ਦਾ ਅਨੁਵਾਦ ਵੀ ਇਸ ਪਾਸੇ ਵੱਲ ਪਾਇਆ ਵਧੀਆ ਯੋਗਦਾਨ ਹੈ। ਏਸੇ ਤਰ੍ਹਾਂ ਸਾਧੂ ਬਿਨਿੰਗ ਦੀ ਪੰਜਾਬੀ/ਅੰਗ੍ਰੇਜ਼ੀ ਵਿੱਚ ਛਪੀ ਕਾਵਿ ਪੁਸਤਕ ਨੇ ਗੈਰ ਪੰਜਾਬੀ ਲੋਕਾਂ ਵਿੱਚ ਪੰਜਾਬੀ ਸਾਹਿਤ ਪ੍ਰਤਿ ਚੇਤਨਾ ਲਿਆਂਦੀ ਹੈ। ਉਹ ਬ੍ਰਿਟਿਸ਼ ਕੋਲੰਬੀਆ ਆਰਟਸ ਬੋਰਡ ਦਾ ਕਈ ਵਰ੍ਹੇ ਮੈਂਬਰ ਰਿਹਾ ਹੈ ਅਤੇ ਘੱਟ ਗਿਣਤੀ ਭਾਸ਼ਾਵਾਂ ਦੇ ਸਾਹਿਤ ਅਤੇ ਸਭਿਆਚਾਰ ਪ੍ਰਤਿ ਹੱਕ ਜਿੱਤਣ ਵਿੱਚ ਹਿੱਸਾ ਪਾਇਆ ਹੈ। ਏਸੇ ਤਰ੍ਹਾਂ ਗੁਰਚਰਨ ਰਾਮਪੁਰੀ, ਨਦੀਮ ਪਰਮਾਰ, ਸੁਖਵੰਤ ਹੁੰਦਲ, ਬਲਦੇਵ ਦੂਹੜੇ, ਅਮਨਪਾਲ ਸਾਰਾ, ਅਤੇ ਹੋਰ ਬਹੁਤ ਸਾਰੇ ਮੈਂਬਰਾਂ ਨੇ ਵੱਖਰੇ ਵੱਖਰੇ ਖੇਤਰਾਂ ਵਿੱਚ ਯੋਗਦਾਨ ਪਾ ਕੇ ਮੰਚ ਦਾ ਮਾਣ ਵਧਾਇਆ ਹੈ।

ਇਸੇ ਪ੍ਰਸੰਗ ਵਿੱਚ ਮੰਚ ਦੇ ਮੈਂਬਰਾਂ ਵਲੋਂ ਰੰਗ ਮੰਚ, ਵੀਡੀਓ, ਫਿਲਮ, ਲੋਕ ਨਾਚ ਅਤੇ ਸੰਗੀਤ ਆਦਿ ਸਭਿਆਚਾਰਕ ਖੇਤਰਾਂ ਵਿੱਚ ਪਾਇਆ ਯੋਗਦਾਨ ਵੀ ਇਸ ਸੰਸਥਾ ਨੂੰ ਕਨੇਡਾ ਦੀਆਂ ਦੂਜੀਆਂ ਸਾਹਿਤਕ ਸੰਸਥਾਵਾਂ ਨਾਲੋਂ ਇੱਕ ਵੱਖਰੀ ਪਛਾਣ ਪ੍ਰਦਾਨ ਕਰਦਾ ਹੈ।

## ਲੇਖਕ ਮੰਚ ਦਾ ਅੱਜ

ਹੁਣ ਤੱਕ ਮੁੱਖ ਤੌਰ 'ਤੇ ਲੇਖਕ ਮੰਚ ਨੂੰ ਇਤਿਹਾਸਕ ਪੱਖੋਂ ਵਿਚਾਰਿਆ ਗਿਆ ਹੈ। ਪਿਛਲੇ 25 ਸਾਲਾਂ ਦੌਰਾਨ ਸਿਰਫ ਕਨੇਡਾ ਦੇ ਪੰਜਾਬੀ ਭਾਈਚਾਰੇ ਵਿੱਚ ਹੀ ਨਹੀਂ ਸਗੋਂ ਸਮੁੱਚੇ ਪੰਜਾਬੀ ਭਾਈਚਾਰੇ ਅਤੇ ਦੁਨੀਆਂ ਭਰ ਵਿੱਚ ਵੱਖਰੀਆਂ ਵੱਖਰੀਆਂ ਅਤੇ ਵੱਡੀਆਂ ਤਬਦੀਲੀਆਂ ਆਈਆਂ ਹਨ। ਇਨ੍ਹਾਂ ਦਾ ਅਸਰ ਲੇਖਕ ਮੰਚ ਉੱਪਰ ਪੈਣਾ ਵੀ ਕੁਦਰਤੀ ਸੀ। ਨਤੀਜੇ ਵਜੋਂ ਭਾਵੇਂ ਲੇਖਕ ਮੰਚ ਦੇ ਆਸ਼ਿਆਂ ਅਤੇ ਢਾਂਚੇ ਵਿੱਚ ਕੋਈ ਪ੍ਰਤੱਖ ਰੂਪ ਵਿੱਚ ਦਿਸਦੀਆਂ ਤਬਦੀਲੀਆਂ ਨਹੀਂ ਆਈਆਂ ਫੇਰ ਵੀ ਕਈ ਪਹਿਲੂਆਂ ਤੋਂ ਪਹਿਲਾਂ ਨਾਲੋਂ ਫਰਕ ਦੇਖਿਆ ਜਾ ਸਕਦਾ ਹੈ। ਇਹ ਤਬਦੀਲੀਆਂ ਕਿਸੇ ਵਿਅਕਤੀ ਦੀ ਵੱਧਦੀ ਉਮਰ ਨਾਲ ਉਸ ਵਿੱਚ ਆਉਂਦੀਆਂ ਤਬਦੀਲੀਆਂ ਵਾਂਗ ਲੰਮੇ ਸਮੇਂ ਦੌਰਾਨ ਅਤੇ ਬਹੁਤ ਧੀਮੀ ਚਾਲ ਨਾਲ ਵਾਪਰੀਆਂ ਹਨ। ਲੇਖਕ ਮੰਚ ਵਿੱਚ ਪਏ ਫਰਕ ਇਸ ਦੇ ਮੌਜੂਦਾ ਬਹੁਤੇ ਮੈਂਬਰਾਂ ਦੀ ਸਾਹਿਤ ਤੇ ਸਮਾਜ ਦੇ ਆਪਸੀ ਰਿਸ਼ਤੇ ਦੀ ਸਮਝ ਵਿੱਚ ਅਤੇ ਮੰਚ ਵਲੋਂ ਕੀਤੀਆਂ ਜਾਂਦੀਆਂ, ਜਾਂ ਹੁਣ ਨਾ ਕੀਤੀਆਂ ਜਾਂਦੀਆਂ, ਸਰਗਰਮੀਆਂ ਵਿੱਚ ਦੇਖੇ ਜਾ ਸਕਦੇ ਹਨ।

ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ, ਸੰਸਥਾ ਦੇ ਸ਼ੁਰੂ ਤੋਂ ਲੈ ਕੇ ਅੱਸੀਵਿਆਂ ਦੇ ਮੁੱਢਲੇ ਸਾਲਾਂ ਤੱਕ ਇਸ ਨਾਲ ਜੁੜੇ ਲੇਖਕਾਂ ਵਿੱਚ ਸਾਹਿਤ, ਸਮਾਜ ਅਤੇ ਸਿਆਸਤ ਆਦਿ ਵੱਲ ਨਜ਼ਰੀਏ ਵਿੱਚ ਸਾਂਝ ਕਾਫੀ ਪੀਡੀ ਸੀ। ਉਸ ਵੇਲੇ ਨਵੇਂ ਜੁੜਨ ਵਾਲੇ ਲੇਖਕ ਜਿਹੜੇ ਇਸਦੇ ਮੁੱਖ ਨਜ਼ਰੀਏ ਨਾਲ ਸਹਿਮਤ ਨਹੀਂ ਸਨ ਹੁੰਦੇ ਉਹ ਇਸ ਨਾਲੋਂ ਛੇਤੀ ਨਾਤਾ ਤੋੜ ਲੈਂਦੇ ਸਨ। ਨਤੀਜੇ ਵਜੋਂ ਵੈਨਕੂਵਰ ਤੇ ਆਸ ਪਾਸ ਜਿੱਥੇ ਪਹਿਲਾਂ ਇੱਕ ਹੀ ਸਾਹਿਤਕ ਸੰਸਥਾ ਸੀ ਉੱਥੇ ਕਈ ਸਥਾਪਤ ਹੋ ਗਈਆਂ। ਪੰਜਾਬ ਵਿੱਚ ਚੱਲੀ ਵੱਖਵਾਦੀ ਲਹਿਰ ਦੀ ਚੜ੍ਹਤ ਦੌਰਾਨ ਲੇਖਕ ਮੰਚ ਆਪਣੇ ਨਜ਼ਰੀਏ ਤੇ ਕੰਮਾਂ ਕਾਰਾਂ ਵਿੱਚ ਕਾਫੀ ਠੋਸ ਰੂਪ ਵਿੱਚ ਕਾਇਮ ਰਿਹਾ। ਪਰ ਅਗਲੇ ਕੁਝ ਸਾਲਾਂ ਦੌਰਾਨ ਦੋ ਗੱਲਾਂ - ਪੰਜਾਬ ਦੀ ਸਥਿਤੀ ਅਤੇ ਸੰਸਾਰ ਪੱਧਰ 'ਤੇ ਸਮਾਜਵਾਦੀ ਕੈਂਪ ਵਿੱਚ ਆਈਆਂ ਤਬਦੀਲੀਆਂ - ਨੇ ਲੇਖਕ ਮੰਚ ਨੂੰ ਹੌਲੀ ਹੌਲੀ ਤਬਦੀਲ ਕਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਘਟਨਾਵਾਂ ਨੇ ਕਨੇਡਾ ਦੀ ਤੇ ਖਾਸ ਕਰ ਵੈਨਕੂਵਰ ਦੀ ਪੰਜਾਬੀ ਕਮਿਊਨਿਟੀ ਵਿੱਚ ਖੱਬੀਆਂ ਧਿਰਾਂ ਨੂੰ ਅਮਲੀ ਰੂਪ ਵਿੱਚ ਕਾਫੀ ਕਮਜ਼ੋਰ ਕਰ ਦਿੱਤਾ। ਉਦਾਹਰਣ ਵਜੋਂ ਕਮਿਊਨਿਟੀ ਵਿੱਚ ਨਸਲਵਾਦ ਵਿਰੁੱਧ, ਔਰਤਾਂ ਦੇ ਮਸਲਿਆਂ ਸੰਬੰਧੀ, ਮਜ਼ਦੂਰਾਂ ਤੇ ਵਿਸ਼ੇਸ਼ ਕਰ ਖੇਤ ਮਜ਼ਦੂਰਾਂ ਦੇ ਹੱਕਾਂ ਸੰਬੰਧੀ ਅਤੇ ਸਭਿਆਚਾਰਕ ਪੱਧਰ 'ਤੇ ਚੱਲ ਰਹੀਆਂ ਅਗਾਂਹਵਧੂ ਲਹਿਰਾਂ ਸਹਿਜੇ ਸਹਿਜੇ ਚੁੱਪ ਹੋ ਗਈਆਂ। ਪਹਿਲੇ ਸਮਿਆਂ ਵਿੱਚ ਪੰਜਾਬੀ ਲੇਖਕ ਮੰਚ ਦੇ ਮੈਂਬਰ ਇਹਨਾਂ ਲਹਿਰਾਂ ਨਾਲ ਨੇੜਤਾ ਰੱਖਦੇ ਹੋਏ ਕਨੇਡਾ ਦੇ ਪੰਜਾਬੀ ਸਮਾਜ ਦੇ ਬਹੁਪਰਤੀ ਰਿਸ਼ਤਾ ਬਣਾਉਂਦੇ ਸਨ। ਪਰ ਹੁਣ ਇਹਨਾਂ ਲਹਿਰਾਂ ਦੇ ਚੁੱਪ ਹੋਣ ਨਾਲ ਪੰਜਾਬੀ ਲੇਖਕ ਮੰਚ ਦੇ ਮੈਂਬਰਾਂ ਕੋਲੋਂ ਇਹ ਮੌਕਾ ਜਾਂਦਾ ਲੱਗਾ ਹੈ। ਅੱਜਕੱਲ ਪੰਜਾਬ ਤੋਂ ਆਉਣ ਵਾਲੇ ਬਹੁਤੇ ਨਵੇਂ ਲੇਖਕਾਂ (ਆਮ ਲੋਕਾਂ ਵਾਂਗ ਹੀ) ਵਿੱਚ ਵੀ ਸੱਤਰਵਿਆਂ ਦੌਰਾਨ ਆਉਣ ਵਾਲੇ ਲੇਖਕਾਂ ਵਾਲੀ ਅਗਾਂਹਵਧੂ ਸਿਆਸੀ ਚੇਤਨਤਾ ਤੇ ਵਚਨਬੱਧਤਾ ਨਹੀਂ ਸੀ। ਸਿੱਟੇ ਵਜੋਂ ਜਿੱਥੇ ਮੰਚ ਵਿੱਚ ਪਹਿਲਾਂ ਮੁੱਖ ਤੌਰ 'ਤੇ ਪ੍ਰਗਤੀਵਾਦੀ ਸੋਚ ਵਾਲੇ ਲੇਖਕ ਹੀ ਮੈਂਬਰ ਹੁੰਦੇ ਸਨ ਉੱਥੇ ਹੁਣ ਹਰ ਕਿਸਮ ਦੀ ਸੋਚ ਰੱਖਣ ਵਾਲੇ ਲੇਖਕ ਇਸ ਨਾਲ ਜੁੜਨ ਲੱਗ ਪਏ ਅਤੇ ਜੁੜੇ ਹੋਏ ਹਨ। ਲੇਖਕ ਮੰਚ ਦੀ ਮੈਂਬਰਸ਼ਿੱਪ ਵਿੱਚ ਗਿਣਾਤਮਕ ਤਬਦੀਲੀ ਆਈ ਹੈ ਅਤੇ ਇਸ ਨਾਲ ਜੁੜੇ ਬਹੁਤੇ ਲੇਖਕਾਂ ਨੇ ਮੰਚ ਦੀ ਵਧੀ ਹਾਜ਼ਰੀ ਨੂੰ ਅਤੇ ਮੰਚ ਦੀ ਇਸ ਤਬਦੀਲੀ ਨੂੰ ਜੀ ਆਇਆਂ ਆਖਿਆ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਵੱਖਰੇ ਵੱਖਰੇ ਨਜ਼ਰੀਏ ਵਾਲੇ ਲੇਖਕਾਂ ਦੇ ਮੰਚ ਵਿੱਚ ਸ਼ਾਮਲ ਹੋਣ ਨਾਲ ਵਿਚਾਰਾਂ ਦੇ ਸਿਹਤਮੰਦ ਤਬਾਦਲੇ ਦੀਆਂ ਸੰਭਾਵਨਾਵਾਂ ਉਜਾਗਰ ਹੋਈਆਂ ਹਨ ਅਤੇ ਮੰਚ ਦੇ ਮੈਂਬਰਾਂ ਦੇ ਦ੍ਰਿਸ਼ਟੀਕੋਣ ਦੇ ਮੋਕਲਾ ਹੋਣ ਦੇ ਮੌਕੇ ਬਣੇ ਹਨ। ਪਰ ਅਜਿਹਾ ਹੋਣ ਲਈ ਜ਼ਰੂਰੀ ਹੈ ਕਿ ਵੱਖ ਵੱਖ ਵਿਚਾਰਾਂ ਬਾਰੇ ਖੁਲ੍ਹ ਕੇ ਬਹਿਸਾਂ ਹੋਣ ਅਤੇ ਗੋਸ਼ਟੀਆਂ ਹੋਣ। ਨਵੇਂ ਅਤੇ ਪੁਰਾਣੇ ਵਿਚਾਰਾਂ ਦਾ ਆਲੋਚਨਾਤਮਕ ਮੁੱਲਾਂਕਣ ਹੋਵੇ। ਪਰ ਅਜੇ ਤੱਕ ਅਜਿਹਾ ਹੋ ਨਹੀਂ ਸਕਿਆ ਅਤੇ ਨਤੀਜੇ ਵੱਜੋਂ ਸੰਭਾਵਨਾਵਾਂ ਪੂਰੀ ਤਰ੍ਹਾਂ ਅਮਲੀ ਰੂਪ ਨਹੀਂ ਲੈ ਸਕੀਆਂ। ਹੁਣ ਮੰਚ ਵਿੱਚ ਪੜ੍ਹੀ ਗਈ



ਰਚਨਾ ਬਾਰੇ ਬਹੁਤੀ ਵਾਰੀ ਸਿਰਫ ਪ੍ਰਸ਼ੰਸਾਤਮਕ ਟਿੱਪਣੀਆਂ ਦੇਣ ਨੂੰ ਹੀ ਤਰਜੀਹ ਦਿੱਤੀ ਜਾਂਦੀ ਹੈ ਤੇ ਆਲੋਚਨਾਤਮਕ ਵਿਚਾਰਾਂ ਨੂੰ ਨਿਰਉਤਸ਼ਾਹ ਕੀਤਾ ਜਾਂਦਾ ਹੈ। ਇਹ ਸਥਿਤੀ ਮੰਚ ਵਿਚਲੇ ਪਹਿਲੇ ਅਮਲ ਤੋਂ ਹੱਟਵੀਂ ਹੈ। ਇਸ ਸੰਸਥਾ ਦੇ ਸ਼ੁਰੂ ਤੋਂ ਹੀ ਰਚਨਾਵਾਂ ਪੜ੍ਹਨ ਅਤੇ ਉਨ੍ਹਾਂ ਬਾਰੇ ਹਾਜ਼ਰ ਲੇਖਕਾਂ ਵਲੋਂ ਖੁੱਲ੍ਹ ਕੇ ਈਮਾਨਦਾਰੀ ਨਾਲ ਇੱਕ ਦੂਜੇ ਦੀ ਆਲੋਚਨਾ ਕੀਤੀ ਜਾਂਦੀ ਰਹੀ ਹੈ। ਸਮੁੱਚਾ ਮਾਹੌਲ ਇੱਕ ਵਰਕਸ਼ਾਪ ਵਰਗਾ ਰਿਹਾ ਹੈ ਜਿੱਥੇ ਲੇਖਕ ਆਪਣੀ ਰਚਨਾ ਨੂੰ ਸੁਧਾਰਨ ਦੇ ਇਰਾਦੇ ਨਾਲ ਆਉਂਦੇ ਸਨ। ਇਸ ਅਮਲ ਵਿੱਚ ਸਾਹਿਤ ਪ੍ਰਤਿ ਪਹੁੰਚ ਦੀਆਂ ਵੱਖਰੀਆਂ ਵੱਖਰੀਆਂ ਥਿਊਰੀਆਂ ਬਾਰੇ ਭੱਖਵੀਂਆਂ ਬਹਿਸਾਂ ਵੀ ਸ਼ਾਮਲ ਹੁੰਦੀਆਂ ਸਨ। ਸਾਹਿਤ ਹੀ ਨਹੀਂ ਸਗੋਂ ਸਮਾਜਿਕ ਵਿਗਿਆਨ ਦੇ ਦੂਜੇ ਵਿਸ਼ਿਆਂ ਅਤੇ ਪਹੁੰਚਾਂ ਬਾਰੇ ਉੱਚ ਪੱਧਰ ਦੀਆਂ ਬਹਿਸਾਂ ਹੁੰਦੀਆਂ ਰਹੀਆਂ ਹਨ। ਇਨ੍ਹਾਂ ਬਹਿਸਾਂ ਸਦਕਾ ਸਭਾ ਵਿੱਚ ਜੁੜੇ ਲੇਖਕ ਨਵੇਂ ਵਿਚਾਰਾਂ ਨਾਲ ਵਾਕਫ ਹੁੰਦੇ ਸਨ ਅਤੇ ਅਮੀਰ ਹੋ ਕੇ ਘਰ ਮੁੜਦੇ ਸਨ। ਉਨ੍ਹਾਂ ਦੀ ਦੁਨੀਆਂ ਭਰ ਦੇ ਨਵੇਂ ਪੁਰਾਣੇ ਚਿੰਤਨ ਨਾਲ ਤੇ ਚਿੰਤਕਾਂ ਨਾਲ ਇੱਕ ਸਾਂਝ ਬਣਦੀ ਸੀ ਤੇ ਉਹਨਾਂ ਵਿੱਚ ਆਪ ਅੱਗੇ ਪੜ੍ਹਨ ਅਤੇ ਜਾਣਨ ਦੀ ਭੁੱਖ ਜਾਗਦੀ ਸੀ। ਹੁਣ ਬਹੁਤ ਘੱਟ ਅਜਿਹੇ ਮੌਕੇ ਜੁੜਦੇ ਹਨ ਜਦੋਂ ਕਿਸੇ ਸਾਹਿਤਕ ਰਚਨਾ ਜਾਂ ਨਜ਼ਰੀਏ ਉੱਪਰ ਲੰਬੀ ਭੱਖਵੀਂ ਬਹਿਸ ਹੋਵੇ। ਭਾਵੇਂ ਮੰਚ ਦਾ ਇਹ ਰੁਝਾਨ ਸਮੁੱਚੇ ਪੰਜਾਬੀ ਸਾਹਿਤ ਵਿਚਲੇ ਮਾਹੌਲ ਤੋਂ ਕੋਈ ਏਨਾ ਵੱਖਰਾ ਨਹੀਂ ਪਰ ਇਸ ਨਾਲ ਮੰਚ ਦੀ ਲੰਬੇ ਸਮੇਂ ਤੋਂ ਚਲੀ ਆ ਰਹੀ ਗੋਸ਼ਟੀ ਦੀ ਪ੍ਰੰਪਰਾ ਨੂੰ ਕੁਝ ਹੱਦ ਤੱਕ ਧੱਕਾ ਵੱਜਾ ਹੈ।

ਨਾ ਹੀ ਹੁਣ ਅੰਤਰਰਾਸ਼ਟਰੀ ਪੱਧਰ 'ਤੇ ਹੋਣ ਵਾਲੀਆਂ ਘਟਨਾਵਾਂ ਮੰਚ ਦੀ ਸਮੂਹਕ (ਕੁਲੈਕਟਿਵ) ਸੋਚ ਤੇ ਪਹੁੰਚ ਵਿੱਚ ਪਹਿਲਾਂ ਜਿੰਨਾ ਹਿੱਸਾ ਪਾਉਂਦੀਆਂ। ਉਦਾਹਰਣ ਵਜੋਂ, ਦੁਨੀਆਂ ਦੇ ਕਿਸੇ ਵੀ ਹਿੱਸੇ ਵਿੱਚ ਕਿਸੇ ਲੇਖਕ ਕਲਾਕਾਰ ਨਾਲ ਹੋਈ ਵਧੀਕੀ ਵਰਗੇ ਮਸਲੇ ਵੀ ਮੰਚ ਦੇ ਮੈਂਬਰਾਂ ਨੂੰ ਪਹਿਲਾਂ ਵਾਂਗ ਮਤੇ ਪਾਸ ਕਰਨ ਜਾਂ ਕੋਈ ਕਦਮ ਚੁੱਕਣ ਵਾਸਤੇ ਉਤਸ਼ਾਹਤ ਨਹੀਂ ਕਰਦੇ। ਏਸੇ ਤਰ੍ਹਾਂ ਲੇਖਕ ਮੰਚ ਦੀ ਕਨੇਡਾ ਵਿਚਲੇ ਅੰਗ੍ਰੇਜ਼ੀ ਅਤੇ ਦੂਜੀਆਂ ਭਾਸ਼ਾਵਾਂ ਦੇ ਲੇਖਕਾਂ ਨਾਲ ਸਾਂਝ ਪਾਉਣ ਦੀ ਖਾਹਿਸ਼ ਵਿੱਚ ਵੀ ਕੁਝ ਕਮੀ ਆਈ ਦੇਖੀ ਜਾ ਸਕਦੀ ਹੈ। ਮੰਚ ਵਲੋਂ ਪਹਿਲਾਂ ਦੇ ਮੁਕਾਬਲੇ ਪਿਛਲੇ ਕੁਝ ਸਾਲਾਂ ਦੌਰਾਨ ਦੂਜੀਆਂ ਭਾਸ਼ਾਵਾਂ ਦੇ ਲੇਖਕਾਂ ਨਾਲ ਮਿਲ ਕੇ ਘੱਟ ਪ੍ਰੋਗਰਾਮ ਉਲੀਕੇ ਅਤੇ ਕੀਤੇ ਗਏ ਹਨ। ਕਨੇਡੀਅਨ ਤੇ ਭਾਰਤੀ ਪੰਜਾਬੀ ਸਮਾਜ ਵਿਚਲੀਆਂ ਘਟਨਾਵਾਂ ਬਾਰੇ ਵੀ ਹੁਣ ਪਹਿਲਾਂ ਵਾਲੀ ਲਗਾਤਾਰਤਾ, ਗੰਭੀਰਤਾ ਅਤੇ ਪ੍ਰਤਿਬੱਧਤਾ ਨਾਲ ਪ੍ਰਤਿਕਰਮ ਨਹੀਂ ਹੁੰਦਾ।

## ਲੇਖਕ ਮੰਚ ਦਾ ਭਵਿੱਖ

ਲੇਖਕ ਮੰਚ ਦੀ 25ਵੀਂ ਵਰ੍ਹੇ ਗੰਢ ਇਸ ਸਦੀ ਦੇ ਅਤੇ ਇਸ ਦਹਾਕੇ ਦੇ ਅਖੀਰਲੇ ਸਾਲ ਵਿੱਚ ਮਨਾਈ ਜਾ ਰਹੀ ਹੈ। ਇਹ ਸਮਾਂ ਦੁਨੀਆਂ ਦੇ ਹਰ ਇਨਸਾਨ ਅਤੇ ਸੰਸਥਾ ਵਾਸਤੇ ਅਤੇ ਖਾਸ ਕਰ ਲੇਖਕਾਂ ਅਤੇ ਚਿੰਤਕਾਂ ਦੀ ਸੰਸਥਾ ਵਾਸਤੇ ਪਿਛਲਝਾਤ ਮਾਰਨ ਦਾ ਅਤੇ ਅੱਗੇ ਦੇ ਮਨਸੂਬੇ ਘੜਨ ਦਾ ਹੈ। ਸਾਡੀ ਸੰਸਥਾ ਦੀ ਇਹ ਖੁਸ਼ਕਿਸਮਤੀ ਹੈ ਕਿ ਇਸ ਨੇ ਇੱਕ ਵਿਸ਼ੇਸ਼ ਕਿਸਮ ਦੀ ਦ੍ਰਿਸ਼ਟੀ ਅਤੇ ਤੋਰ ਨਾਲ ਆਪਣੇ ਪਹਿਲੇ ਪੱਚੀ ਵਰ੍ਹੇ ਪੂਰੇ ਕੀਤੇ ਹਨ। ਮੰਚ ਦੇ ਮੈਂਬਰਾਂ ਵਲੋਂ ਇਸ ਸਮੇਂ ਪੇਸ਼ ਕੀਤੇ ਗਏ ਵਿਚਾਰਾਂ ਵਿਚੋਂ ਸਾਫ ਜ਼ਾਹਰ ਹੁੰਦਾ ਹੈ ਕਿ ਉਨ੍ਹਾਂ ਦੇ ਜ਼ਾਤੀ ਵਿਕਾਸ ਵਿੱਚ ਇਸ ਸੰਸਥਾ ਨੇ ਬਹੁਮੁੱਲਾ ਯੋਗਦਾਨ ਪਾਇਆ ਹੈ। ਅੱਗੋਂ ਤੋਂ ਇਸ ਅਮਲ ਦੇ ਚੱਲਦੇ ਰਹਿਣ ਵਿੱਚ ਵੀ ਕੋਈ ਵਿਸ਼ੇਸ਼ ਰੁਕਾਵਟ ਨਹੀਂ ਦਿਸਦੀ।

ਪਰ ਕਿਸੇ ਵੀ ਸੰਸਥਾ ਵਾਸਤੇ ਲੰਮਾ ਸਫਰ ਤਹਿ ਕਰਨ ਲਈ ਜ਼ਰੂਰੀ ਹੈ ਕਿ ਉਸਦੀ ਸਾਫ ਸਮੂਹਕ ਦ੍ਰਿਸ਼ਟੀ ਹੋਵੇ ਅਤੇ ਉਸ ਅਨੁਸਾਰ ਮਿੱਥੇ ਨਿਸ਼ਾਨੇ ਹੋਣ। ਇਸ ਤੋਂ ਅੱਗੇ ਉਨ੍ਹਾਂ ਨਿਸ਼ਾਨਿਆਂ ਤੱਕ ਪਹੁੰਚਣ ਵਾਸਤੇ ਵਿਉਂਤੇ ਕੰਮ ਹੋਣ। ਇਸ ਵੇਲੇ ਹਰ ਪੱਖੋਂ ਢੁੱਕਵਾਂ ਸਮਾਂ ਹੈ ਕਿ ਮੰਚ ਦੀ ਆਪਣੀ ਸਮੂਹਕ ਦ੍ਰਿਸ਼ਟੀ ਬਣਾਉਣ ਲਈ ਵਿਚਾਰ ਵਟਾਂਦਰਾ ਕੀਤਾ ਜਾਵੇ। ਇਸ ਦ੍ਰਿਸ਼ਟੀ ਵਿੱਚ ਜਿੱਥੇ ਕਨੇਡਾ ਦੇ ਪੰਜਾਬੀ ਸਾਹਿਤ ਅਤੇ ਭਾਸ਼ਾ ਦੇ ਵਿਕਾਸ ਵਿੱਚ ਯੋਗਦਾਨ ਪਾਉਣ ਦੀ ਗੱਲ ਹੋਵੇ ਉੱਥੇ ਇਸ ਗੱਲ ਨੂੰ ਵੀ ਧਿਆਨ ਵਿੱਚ ਰੱਖਿਆ ਜਾਵੇ ਕਿ ਇਹ ਸੰਸਥਾ ਸਮੁੱਚੇ ਪੰਜਾਬੀ ਸਾਹਿਤ ਅਤੇ ਸਭਿਆਚਾਰ ਦਾ ਵੀ ਹਿੱਸਾ ਹੈ। ਕਨੇਡਾ ਵਿੱਚ ਵਸਣ ਵਾਲੇ ਪੰਜਾਬੀ ਲੇਖਕ, ਚਿੰਤਕ ਤੇ ਮੰਚ ਵਰਗੀਆਂ ਸੰਸਥਾਵਾਂ ਸਿਰਫ ਮੌਜੂਦਾ ਗਲੋਬਲ ਪੰਜਾਬੀ ਸਭਿਆਚਾਰ ਦੇ ਮੈਂਬਰ ਹੀ ਨਹੀਂ ਸਗੋਂ ਇਸ ਨਵੀਂ ਹੋਂਦ ਦੀ ਸ਼ਨਾਖਤ ਸਥਾਪਤ ਕਰਨ ਵਿੱਚ ਸਭ ਤੋਂ ਵੱਧ ਹਿੱਸਾ ਪਾਉਣ ਦੀ ਸਮਰੱਥਾ ਰੱਖਣ ਵਾਲੇ ਵੀ ਹਨ। ਕਨੇਡਾ ਵਿੱਚ ਪ੍ਰਾਪਤ ਅਤੇ ਸਾਡੀ ਪਹੁੰਚ ਵਿੱਚ ਸੰਚਾਰ ਤੇ ਵਿਦਿਆ ਦੇ ਅਜਿਹੇ ਸਾਧਨ ਹਨ ਜਿਨ੍ਹਾਂ ਨੂੰ ਵਰਤ ਕੇ ਅਸੀਂ ਸਮੁੱਚੇ ਪੰਜਾਬੀ ਭਾਈਚਾਰੇ ਦੀ ਨੁਹਾਰ ਨਿਖਾਰਨ ਵਿੱਚ ਆਪਣਾ ਬਣਦਾ ਇਤਿਹਾਸਕ ਹਿੱਸਾ ਪਾ ਸਕਦੇ ਹਾਂ। ਲੋੜ ਹੈ ਸਾਨੂੰ ਆਪਣੀ ਸਾਫ ਸਿਹਤਮੰਦ ਸਮੂਹਕ ਦ੍ਰਿਸ਼ਟੀ ਕਾਇਮ ਕਰਨ ਦੀ ਅਤੇ ਕਨੇਡਾ ਵਿੱਚ ਪੰਜਾਬੀ ਸਾਹਿਤ ਤੇ ਭਾਸ਼ਾ ਦੇ ਵਿਕਾਸ ਦੀਆਂ ਜੋ ਸੰਭਾਵਨਾਵਾਂ ਮੌਜੂਦ ਹਨ ਉਨ੍ਹਾਂ ਨੂੰ ਅਮਲੀ ਰੂਪ ਦੇਣ ਦੀ।



# ਪੰਜਾਬੀ ਲੇਖਕ ਮੰਚ ਦੇ ਮੈਂਬਰਾਂ ਨਾਲ ਮੁਲਾਕਾਤਾਂ

ਇਹ ਮੁਲਾਕਾਤਾਂ ਉਨ੍ਹਾਂ ਮੈਂਬਰ ਲੇਖਕਾਂ ਨਾਲ ਕੀਤੀਆਂ ਗਈਆਂ ਹਨ ਜੋ ਮੰਚ ਨਾਲ ਲੰਮੇ ਸਮੇਂ ਤੋਂ ਜੁੜੇ ਰਹੇ ਹਨ। ਇਨ੍ਹਾਂ ਨੇ ਮੰਚ ਦੇ ਜਨਮ ਤੋਂ ਲੈ ਕੇ ਇਸ ਦੇ ਵਿਕਾਸ ਵਿੱਚ ਨਿਰੰਤਰ ਹਿੱਸਾ ਪਾਇਆ ਹੈ। ਮੰਚ ਦੀ ਸਮੂਹਿਕ ਸੋਚ ਉਸਾਰਨ, ਆਸ਼ੇ ਮਿੱਥਣ ਅਤੇ ਉਨ੍ਹਾਂ ਨੂੰ ਪੂਰਨਤਾ ਵੱਲ ਲੈ ਜਾਣ ਵਾਸਤੇ ਆਪਣੀ ਸੂਝ, ਵਕਤ ਅਤੇ ਸ਼ਕਤੀ ਲਾਈ ਹੈ। ਇਨ੍ਹਾਂ ਮੁਲਾਕਾਤਾਂ ਦਾ ਮਕਸਦ ਲੇਖਕ ਮੰਚ ਦੀ ਇੱਕ ਤਸਵੀਰ ਤਿਆਰ ਕਰਨ ਦਾ ਹੈ। ਸਾਰੇ ਲੇਖਕਾਂ ਕੋਲੋਂ ਇਕੋ ਜਿਹੇ ਸਵਾਲ ਪੁੱਛੇ ਗਏ ਹਨ ਜਿਹਦੇ ਬਾਰੇ ਉਨ੍ਹਾਂ ਨੇ ਆਪੋ ਆਪਣੇ ਨਜ਼ਰੀਏ ਤੋਂ ਮੰਚ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ ਹਨ ਅਤੇ ਸਾਡੇ ਵਾਸਤੇ ਮੰਚ ਦੀ ਬਹੁ-ਰੰਗੀ ਤਸਵੀਰ ਪੇਸ਼ ਕੀਤੀ ਹੈ। ਇਨ੍ਹਾਂ ਮੁਲਾਕਾਤਾਂ ਵਾਸਤੇ ਮੈਂਬਰਾਂ ਦੀ ਚੋਣ ਕਰਨ ਵਿੱਚ ਸਾਨੂੰ ਕਾਫੀ ਔਖਿਆਈ ਦਾ ਸਾਹਮਣਾ ਕਰਨਾ ਪਿਆ। ਮੰਚ ਦੇ ਹੋਰ ਬਹੁਤ ਸਾਰੇ ਮੈਂਬਰ ਵੀ ਲੰਮੇ ਸਮੇਂ ਤੋਂ ਇਸ ਨਾਲ ਨਾਲ ਜੁੜੇ ਆ ਰਹੇ ਹਨ ਅਤੇ ਉਨ੍ਹਾਂ ਦਾ ਯੋਗਦਾਨ ਵੀ ਕਿਸੇ ਤਰ੍ਹਾਂ ਘੱਟ ਨਹੀਂ। ਪਰ ਅਸੀਂ ਇਹ ਮਹਿਸੂਸ ਕੀਤਾ ਕਿ ਇਹ ਮੈਂਬਰ ਮੰਚ ਅਤੇ ਉਸਤੋਂ ਪਹਿਲਾਂ ਸਾਹਿਤ ਸਭਾ ਨਾਲ ਜੁੜੇ ਰਹੇ ਹੋਣ ਕਾਰਨ ਮੁਕਾਬਲਤਨ ਜ਼ਿਆਦਾ ਜਾਣਕਾਰੀ ਪ੍ਰਦਾਨ ਕਰ ਸਕਦੇ ਹਨ।

ਮੁਲਾਕਾਤੀ: **ਸੁਖਵੰਤ ਹੁੰਦਲ, ਸਾਧੂ ਬਿਨਿੰਗ ਅਤੇ ਅਜਮੇਰ ਰੋਡੇ।**

---

## ਗੁਰਚਰਨ ਰਾਮਪੁਰੀ



*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋਏ ਹੋ? ਇਸ ਨਾਲ ਜੁੜਨ ਦੇ ਕੀ ਕਾਰਨ ਸਨ?*

**ਰਾਮਪੁਰੀ:** ਮੈਂ ਪੰਜਾਬੀ ਲੇਖਕ ਮੰਚ ਦੀ ਪਿਤਰੀ ਸੰਸਥਾ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਵੈਨਕੂਵਰ ਨਾਲ ਸੰਨ 1973 ਵਿੱਚ ਹੋਏ ਉਸਦੇ ਜਨਮ ਸਮੇਂ ਹੀ ਜੁੜ ਗਿਆ ਸਾਂ। ਮੇਰਾ ਇਸ ਨਾਲ ਜੁੜਨ ਦਾ ਕਾਰਨ ਇਹ ਸੀ ਕਿ ਮੈਂ ਏਥੇ ਆਉਣ ਤੋਂ ਪਹਿਲਾਂ ਭਾਰਤ ਵਿੱਚ ਵੀ ਲੰਮੇ ਸਮੇਂ ਤੋਂ ਸਾਹਿਤਕ ਸੰਸਥਾਵਾਂ ਨਾਲ ਜੁੜਿਆਂ ਰਿਹਾ ਹਾਂ। ਮੈਂ ਪਹਿਲਾਂ ਅਗਾਂਹਵਧੂ ਲਿਖਾਰੀ ਸਭਾ ਲੁਧਿਆਣਾ, ਜਿਸ ਵਿੱਚ ਪੰਜਾਬੀ ਹਿੰਦੀ ਉਰਦੂ ਦੇ ਲੇਖਕ ਮਿਲ ਬੈਠਦੇ ਸਨ, ਅਤੇ ਫੇਰ ਪੰਜਾਬੀ ਲਿਖਾਰੀ ਸਭਾ ਰਾਮਪੁਰ ਨਾਲ ਜੁੜਿਆ ਰਿਹਾ ਹਾਂ। ਮੈਨੂੰ ਹਮੇਸ਼ਾ ਇਹ ਲੱਗਿਆ ਹੈ ਕਿ ਹਰ ਲਿਖਣ ਵਾਲੇ ਨੂੰ ਆਪਣੇ ਸੁਣਨ ਵਾਲੇ ਜਾਂ ਸਲਾਹ ਦੇਣ ਵਾਲੇ ਚਾਹੀਦੇ ਹਨ। ਉਹ ਲੋੜ ਮੇਰੀ ਉਨ੍ਹਾਂ ਸਭਾਵਾਂ ਨੇ ਪੂਰੀ ਕੀਤੀ ਸੀ ਤੇ ਫੇਰ ਏਥੇ ਆ ਕੇ ਸੰਨ 1964 ਤੋਂ ਮੇਰੀ ਉਹੀ ਲੋੜ ਪਹਿਲਾਂ ਇੱਕਾ ਦੁੱਕਾ ਲੋਕਾਂ ਨੂੰ ਮਿਲ ਕੇ ਪੂਰੀ ਹੁੰਦੀ ਸੀ ਤੇ ਜਦੋਂ ਲੇਖਕ ਇਕੱਠੇ ਹੋ ਗਏ ਤਾਂ ਉਹ ਲੋੜ ਹੋਰ ਚੰਗੇਰੇ ਢੰਗ ਨਾਲ ਪੂਰੀ ਹੋਣ ਲੱਗ ਪਈ।

ਮੇਰਾ ਮੁੱਖ ਮੁੱਦਾ ਇਹ ਰਿਹਾ ਹੈ ਕਿ ਆਪਣੀ ਕਿਰਤ ਦੀ ਪੜਚੋਲ ਸੁਣਾਂ, ਕਿਉਂਕਿ ਉਹਦੇ ਚੰਗਾ ਬਣਨ ਦੇ ਮੌਕੇ ਤਾਂ ਹੀ ਮਿਲ ਸਕਦੇ ਹਨ। ਜਦੋਂ ਤੁਸੀਂ ਵੀਹਾਂ ਬੰਦਿਆਂ ਵਿੱਚ ਬੈਠ ਕੇ ਦੂਜੇ ਉੱਨੀ ਲੋਕਾਂ ਨੂੰ ਸੁਣਦੇ ਹੋ ਤਾਂ ਉਨ੍ਹਾਂ ਵਿੱਚ ਕਈ ਲੋਕ ਤੁਹਾਡੇ ਨਾਲੋਂ ਚੰਗਾ ਲਿਖਣ ਵਾਲੇ ਹੁੰਦੇ ਹਨ, ਵੱਖਰਾ ਲਿਖਣ ਵਾਲੇ ਹੁੰਦੇ ਹਨ। ਇਹਦੇ ਨਾਲ ਤੁਹਾਨੂੰ ਆਪਣੀ ਰਚਨਾ ਬਾਰੇ ਸਹੀ ਗਿਆਨ ਹੁੰਦਾ ਹੈ। ਮੇਰੀ ਇਹ ਧਾਰਨਾ ਬਹੁਤ ਦੇਰ ਪਹਿਲਾਂ ਦੀ ਬਣ ਚੁੱਕੀ ਹੈ। ਪੰਜਾਬੀ ਵਿੱਚ ਗੁਰੂ ਚੇਲੇ ਵਾਲੀ ਪ੍ਰਥਾ ਅਜੋਕੇ ਬਹੁਤ ਘੱਟ ਲੋਕਾਂ ਨੂੰ ਨਸੀਬ ਹੋਈ ਹੈ। ਦਰਅਸਲ ਵੰਡ ਤੋਂ ਬਾਅਦ ਉਹ ਰਹੀ ਹੀ ਨਹੀਂ। ਇਸ ਨਾਲ ਇੱਕ ਖਿਲਾਅ ਆ ਗਿਆ ਸੀ ਤੇ ਉਸਦੀ ਥਾਂ ਲੈਣ ਲਈ ਸਾਹਿਤਕ ਸੰਸਥਾਵਾਂ ਦੀ ਲੋੜ ਪਈ।

*? ਜੁੜਨ ਸਮੇਂ ਤੁਹਾਡੀਆਂ ਇਸ ਸੰਸਥਾ ਤੋਂ ਕਿਸ ਤਰ੍ਹਾਂ ਦੀਆਂ ਆਸਾਂ ਸਨ?*

**ਰਾਮਪੁਰੀ:** ਮੈਂ ਹਮੇਸ਼ਾਂ ਆਸਵੰਦ ਸਾਂ। ਭਾਵੇਂ ਸ਼ੁਰੂ ਵਿੱਚ ਇਸ ਗੱਲ ਦਾ ਜ਼ਰੂਰ ਤੌਖਲਾ ਸੀ ਕਿ ਉਦੋਂ ਏਥੇ ਏਨੇ ਲਿਖਣ ਵਾਲੇ ਨਹੀਂ ਸਨ ਪਰ ਜਿਹੜੇ ਦੋ ਚਾਰ ਬੰਦੇ ਏਥੇ ਜੁੜੇ ਉਹ ਪਹਿਲਾਂ ਹੀ ਲਿਖਣ ਵਾਲੇ ਸਨ ਜਾਂ ਸਾਹਿਤ ਦਾ ਸ਼ੌਕ ਰੱਖਣ ਵਾਲੇ ਸਨ। ਉਦੋਂ ਅਸੀਂ ਚਾਰ ਬੰਦੇ ਬੈਠ ਕੇ ਉਹੀ ਕੰਮ ਕਰਦੇ ਸੀ ਜਿਹੜਾ ਹੁਣ ਆਪਾਂ ਚਾਲੀ ਬੰਦੇ ਜੁੜ ਕੇ ਕਰਦੇ ਹਾਂ। ਉਦੋਂ ਵੀ ਮਨ ਵਿੱਚ ਇਹ ਆਸ ਸੀ ਕਿ ਸਾਡੀ ਗਿਣਤੀ ਏਥੇ ਵੱਧ ਜਾਣੀ ਹੈ। ਭਾਵੇਂ ਜਿਸ ਕਿਸਮ ਦੀ ਵੱਡੀ ਗਿਣਤੀ ਵਿੱਚ ਏਥੇ ਹੁਣ ਸਾਡੇ ਲੋਕ ਆ ਗਏ ਹਨ, ਉਸਦੀ ਉਸ ਵੇਲੇ ਆਸ ਨਹੀਂ ਸੀ।

*? ਇਸ ਸੰਸਥਾ ਨੇ ਤੁਹਾਨੂੰ ਕੀ ਦਿੱਤਾ ਹੈ ਅਤੇ ਤੁਸੀਂ ਇਸ ਸੰਸਥਾ ਨੂੰ ਆਪ ਕੀ ਦਿੱਤਾ ਹੈ?*

**ਰਾਮਪੁਰੀ:** ਇਸ ਨੇ ਮੇਰੀ ਸਰੋਤਿਆਂ ਅਤੇ ਪੜਚੋਲੀਆਂ ਦੀ ਲੋੜ ਪੂਰੀ ਕੀਤੀ। ਦੂਜਾ ਮੈਨੂੰ ਲਿਖਣ ਦਾ ਮਾਹੌਲ ਦਿੱਤਾ। ਏਹੋ ਤਜਰਬਾ ਸਾਡਾ ਰਾਮਪੁਰ ਵਿੱਚ ਹੋਇਆ ਸੀ।

ਜਿੱਥੇ ਤੱਕ ਮੇਰੇ ਵਲੋਂ ਇਸ ਸੰਸਥਾ ਵਿੱਚ ਯੋਗਦਾਨ ਦੀ ਗੱਲ ਹੈ, ਉਂਜ ਤਾਂ ਮੈਂ ਆਮ ਤੌਰ 'ਤੇ ਸੰਗਾਊ ਹੋਣ ਕਰਕੇ ਕਹਿੰਦਾ ਨਹੀਂ ਹੁੰਦਾ, ਪਰ ਮੈਂ ਸਮਝਦਾਂ ਕਿ ਮੇਰਾ ਪਹਿਲੀਆਂ ਸਭਾਵਾਂ ਦਾ ਤਜਰਬਾ ਸੀ ਉਸ ਕਰਕੇ ਮੈਂ ਏਥੇ ਦੀ ਸਭਾ ਵਿੱਚ ਪੜਚੋਲ ਦਾ ਢੰਗ ਤਰੀਕਾ ਪਰਚੱਲਤ ਕਰਨ ਅਤੇ ਪੱਧਰ ਕਾਇਮ ਕਰਨ ਵਿੱਚ ਕੁੱਝ ਹਿੱਸਾ ਪਾ ਸਕਿਆਂ ਹਾਂ।

*? ਤੁਸੀਂ ਇਸ ਸੰਸਥਾ ਦੀਆਂ ਕਿਸ ਕਿਸਮ ਦੀਆਂ ਸਰਗਰਮੀਆਂ ਨੂੰ ਜ਼ਿਆਦਾ ਤਰਜੀਹ ਦਿੰਦੇ ਹੋ?*

**ਰਾਮਪੁਰੀ:** ਮੈਨੂੰ ਆਲੋਚਨਾ ਵਾਲੀ ਗੱਲ ਹੀ ਮੁੱਖ ਲੱਗਦੀ ਹੈ। ਦੂਜਾ ਹੋਰਾਂ ਵਲੋਂ ਜੋ ਕੁੱਝ ਲਿਖਿਆ ਜਾ ਰਿਹਾ ਹੈ ਤੁਸੀਂ ਉਸ ਤੋਂ ਜਾਣੂ ਹੁੰਦੇ ਹੋ। ਅਸੀਂ ਇੱਕ ਦੂਜੇ ਤੋਂ ਸਿੱਖਦੇ ਹਾਂ। ਅਸੀਂ ਕੁੱਝ ਕਿਤਾਬਾਂ ਛਾਪੀਆਂ ਹਨ। ਮੇਰੇ ਖਿਆਲ ਵਿੱਚ ਇਹ ਇੱਕ ਵਧੀਆ ਸਾਹਿਤਕ ਸਰਗਰਮੀ ਹੈ ਤੇ ਇੱਕ ਵਿਸ਼ੇਸ਼ ਚਿਰ ਸਥਾਈ ਦੇਣ ਹੈ। ਅਸੀਂ ਸਾਂਝੇ ਤੌਰ ਤੇ ਜਿਹੜੀਆਂ ਤਿੰਨ ਕਿਤਾਬਾਂ ਛਾਪੀਆਂ ਹਨ ਜੇ ਸਾਡੀ ਸੰਸਥਾ ਨਾ ਹੁੰਦੀ ਤਾਂ ਉਹ ਨਾ ਛਪਦੀਆਂ।

*? ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੀ ਕੀ ਦੇਣ ਹੈ: ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ?; ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ?; ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ?; ਅੰਤਰ-ਰਾਸ਼ਟਰੀ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ?*

**ਰਾਮਪੁਰੀ:** ਕੈਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਸਾਡੀਆਂ ਕਿਤਾਬਾਂ ਦੀ ਪ੍ਰਕਾਸ਼ਨਾਂ ਸਾਡੀ ਦੇਣ ਹੈ। ਮੇਰਾ ਖਿਆਲ ਨਹੀਂ ਕਿ ਕਿਸੇ ਹੋਰ ਸੰਸਥਾ ਨੇ ਕੈਨੇਡਾ ਦੇ ਸਾਹਿਤ ਵਿੱਚ ਇਸ ਤਰ੍ਹਾਂ ਕਿਤਾਬਾਂ ਛਾਪੀਆਂ ਹੋਣ, ਹਾਂ ਕੁੱਝ ਵਿਅਕਤੀਆਂ ਨੇ ਜ਼ਰੂਰ ਛਾਪੀਆਂ ਨੇ। ਸ਼ਾਇਦ ਉਨ੍ਹਾਂ ਕਿਤਾਬਾਂ ਵਿੱਚ ਵੀ ਸਾਡੀ ਸੰਸਥਾ ਦਾ ਕੁੱਝ ਹੱਦ ਤੱਕ ਹੱਥ ਹੋਵੇ। ਉਹ ਕਿਤਾਬਾਂ ਸਾਡੇ ਮੈਂਬਰਾਂ ਦੀਆਂ ਸਨ। ਆਪਣੀਆਂ ਕਾਨਫਰੰਸਾਂ ਵਿੱਚ ਅਸੀਂ ਇੱਕ ਨਿਊਕਲੀਅਸ ਦਿੱਤਾ ਜਿੱਥੇ ਚੰਗੀ ਪੱਧਰ ਦੇ ਪਰਚੇ ਪੇਸ਼ ਹੋਏ ਅਤੇ ਉਨ੍ਹਾਂ ਉੱਤੇ ਸਿਹਤਮੰਦ ਬਹਿਸ ਹੋਈ। ਅਸੀਂ ਦੂਜੀਆਂ ਅੰਗ੍ਰੇਜ਼ੀ ਅਤੇ ਹੋਰ ਬੋਲੀਆਂ ਵਿੱਚ ਲਿਖਣ ਵਾਲੀਆਂ ਸੰਸਥਾਵਾਂ ਨਾਲ ਵੀ ਤਾਲਮੇਲ ਬਣਾਈ ਰੱਖਿਆ ਹੈ।

ਜਿੱਥੇ ਤੱਕ ਸਮੁੱਚੇ ਪੰਜਾਬੀ ਸਾਹਿਤ ਦਾ ਸਵਾਲ ਹੈ, ਉਹਦੇ ਵਿੱਚ ਜਿੰਨਾ ਕੁ ਅਸੀਂ ਕੰਮ ਕੀਤਾ ਉਹ ਦਿਸਦਾ ਹੈ। ਉਂਜ ਮੈਂ ਸਮਝਦਾਂ ਅਸੀਂ ਸਮੁੱਚੇ ਪੰਜਾਬੀ ਸਾਹਿਤ ਦਾ ਹੀ ਹਿੱਸਾ ਹਾਂ। ਸਾਡੀ ਸੰਸਥਾ ਦਾ ਯੋਗਦਾਨ ਇਹ ਹੈ ਕਿ ਅਸੀਂ ਲਿਖਣ ਵਾਲੇ ਲੋਕ ਪੈਦਾ ਕੀਤੇ ਹਨ। ਇਨ੍ਹਾਂ ਲੋਕਾਂ ਵਲੋਂ ਛਪੀਆਂ ਕਿਤਾਬਾਂ ਵਿੱਚ ਵੀ ਸੰਸਥਾ ਦਾ ਹਿੱਸਾ ਹੈ।

ਜਿੱਥੇ ਤੱਕ ਕਨੇਡੀਅਨ ਸਾਹਿਤ ਦਾ ਸੰਦਰਭ ਹੈ ਅਸੀਂ ਇੱਕ ਵੱਖਰੀ ਬੋਲੀ ਉਸ ਸਾਹਿਤ ਨੂੰ ਦਿੱਤੀ ਹੈ। ਜਿਸ ਤਰ੍ਹਾਂ ਹਿੰਦੋਸਤਾਨ ਵਿੱਚ ਪੰਦਰਾਂ ਤੋਂ ਵੱਧ ਬੋਲੀਆਂ ਹਨ, ਅਤੇ ਉਨ੍ਹਾਂ 'ਚ ਹਰੇਕ ਦਾ ਨਵੇਕਲਾ ਸਾਹਿਤ ਹੈ ਇਸੇ ਤਰ੍ਹਾਂ ਕਨੇਡੀਅਨ ਸਾਹਿਤ ਵਿੱਚ ਪੰਜਾਬੀ ਸਾਹਿਤ ਨੂੰ ਇੱਕ ਦਿਨ ਜ਼ਰੂਰ ਮੰਨਿਆਂ ਜਾਵੇਗਾ। ਜਿੰਨੀ ਸਾਡੀ ਉਸ ਵਿੱਚ ਦੇਣ ਵਧੀ ਜਾਵੇਗੀ ਉਨਾਂ ਹੀ ਸਾਡਾ ਉਸ ਵਿੱਚ ਸਥਾਨ ਵਧੀ ਜਾਵੇਗਾ।

ਅੰਤਰ-ਰਾਸ਼ਟਰੀ ਪੱਧਰ 'ਤੇ ਵੀ ਉਹੀ ਕਹਾਣੀ ਹੈ। ਪਰਦੇਸ ਰਹਿਣ ਵਾਲੇ ਪੰਜਾਬੀ ਲੋਕਾਂ ਦੀ ਗਿਣਤੀ ਹੁਣ ਵਧੀ ਹੀ ਜਾਣੀ ਹੈ। ਮੈਨੂੰ ਲੱਗਦਾ ਹੈ ਕਿ ਹੁਣ ਗਲੋਬਲ ਪਿੰਡ ਦੇ ਵਡੇਰੇ ਹੋਣ ਦਾ ਅਮਲ ਅਰੁਕ ਹੈ ਬਣ ਗਿਆ ਹੈ। ਨਵੇਂ ਲੋਕਾਂ ਨੇ ਪਰਦੇਸ ਵਿੱਚ ਆਈ ਜਾਣਾ ਹੈ। ਭਾਵੇਂ ਇਸ ਸਦੀ ਦੇ ਸ਼ੁਰੂ ਵਿੱਚ ਵੀ ਏਥੇ ਗਦਰ ਲਹਿਰ ਨਾਲ ਸੰਬਧਤ ਅਖਬਾਰ ਛਪਦੇ ਰਹੇ ਹਨ ਜਿਨ੍ਹਾਂ ਨੇ ਲਹਿਰ ਦੇ ਵਾਧੇ ਵਿੱਚ ਚੋਖਾ ਹਿੱਸਾ ਪਇਆ ਸੀ। ਪਰ ਜਿਹੜਾ ਕੰਮ ਇਨ੍ਹਾਂ ਪਿਛਲੇ ਵੀਹਾਂ ਸਾਲਾਂ ਵਿੱਚ ਹੋਇਆ ਉਹ ਅਸੀਂ ਪਹਿਲਾਂ ਸੋਚ ਵੀ ਨਹੀਂ ਸੀ ਸਕਦੇ।

*? ਇਸ ਸੰਸਥਾ ਦੀ ਕਨੇਡਾ ਦੀਆਂ ਦੂਜੀਆਂ ਪੰਜਾਬੀ ਸਾਹਿਤਕ ਸੰਸਥਾਵਾਂ ਨਾਲੋਂ ਕੀ ਵਿਲੱਖਣਤਾ ਹੈ?*

**ਰਾਮਪੁਰੀ:** ਚੰਗਾ ਲਿਖਣ ਵਾਲੇ ਵਧੇਰੇ ਬੰਦੇ ਸਾਡੇ ਨਾਲ ਜੁੜੇ ਹੋਏ ਹਨ। ਦੂਜੀਆਂ ਸੰਸਥਾਵਾਂ ਨਾਲ ਵੀ ਲੋਕ ਜੁੜੇ ਹੋਏ ਹਨ ਜਿਹੜੀ ਕਿ ਚੰਗੀ ਗੱਲ ਹੈ ਆਪਣੇ ਥਾਓਂ। ਸਾਨੂੰ ਜਿਹੜੀਆਂ ਮੁਸ਼ਕਲਾਂ ਆਈਆਂ ਉਨ੍ਹਾਂ ਦੇ ਅਸੀਂ ਹੱਲ ਲੱਭੇ ਅਤੇ ਨਤੀਜੇ ਵਜੋਂ ਜਿੰਨਾ ਕੁ ਕੰਮ ਹੋਇਆ ਹੈ ਉਹ ਗਿਣਨਯੋਗ ਹੈ।

*? ਹੁਣ ਤੱਕ ਤੁਹਾਡੇ ਮਨ ਵਿੱਚ ਇਸ ਸੰਸਥਾ ਦਾ ਕਿਹੋ ਜਿਹਾ ਬਿੰਬ-ਪ੍ਰਭਾਵ ਬਣਿਆਂ?*

**ਰਾਮਪੁਰੀ:** ਇਸ ਸੰਸਥਾ ਦੀ ਦੇਣ ਹਾਂ-ਪੱਖੀ ਹੈ।

*? ਆਪਣੇ ਸਫਰ ਦੌਰਾਨ ਇਸ ਸੰਸਥਾ ਨੇ ਕਿਸ ਤਰ੍ਹਾਂ ਦੇ ਸੰਕਟ ਦੇਖੇ ਹਨ?*

**ਰਾਮਪੁਰੀ:** ਭਾਵੇਂ ਕੁੱਝ ਸਮੇਂ ਵਾਸਤੇ ਸੰਕਟ ਆਏ। ਪਰ ਅਸੀਂ ਉਨ੍ਹਾਂ ਨੂੰ ਹੱਲ ਕਰ ਲਿਆ, ਉਨ੍ਹਾਂ ਤੋਂ ਸਬਕ ਸਿੱਖ ਲਏ, ਜਿਹੜੀ ਕਿ ਵਧੀਆ ਗੱਲ ਹੈ। ਸਾਨੂੰ ਅੱਗੇ ਲਈ ਕੰਮ ਕਰਨ ਦੀ ਜਾਚ ਆਈ ਐ। ਦੂਜੇ ਲੋਕਾਂ ਨੇ ਵੀ ਇਸ ਵਿਚੋਂ ਸਿੱਖਿਆ ਹੈ। ਕਿਉਂਕਿ ਜਦੋਂ ਕੋਈ ਗੱਲ ਹੁੰਦੀ ਹੈ ਤਾਂ ਉਹ ਉਸੇ ਸੰਸਥਾ ਵਾਸਤੇ ਹੀ ਸਿੱਖਣ ਵਾਲੀ ਗੱਲ ਨਹੀਂ ਹੁੰਦੀ ਦੂਜੇ ਲੋਕ ਵੀ ਸਿੱਖਦੇ ਹਨ।

*? ਹੁਣ 25 ਸਾਲਾਂ ਪਿੱਛੋਂ ਤੁਸੀਂ ਇਸ ਸੰਸਥਾ ਵਿੱਚ ਕੋਈ ਮਹੱਤਵਪੂਰਨ ਤਬਦੀਲੀ ਮਹਿਸੂਸ ਕਰਦੇ ਹੋ?*

**ਰਾਮਪੁਰੀ:** ਮਹੱਤਵਪੂਰਨ ਗੱਲ ਇਹ ਹੈ ਕਿ ਅਸੀਂ ਇਹ ਸਿੱਖ ਲਿਆ ਹੈ ਕਿ ਸੰਕਟਾਂ ਤੋਂ ਕਿਵੇਂ ਬਚਣਾ ਹੈ ਜਾਂ ਉਨ੍ਹਾਂ ਨੂੰ ਕਿਵੇਂ ਹੱਲ ਕਰਨਾ ਹੈ।

*? ਤੁਹਾਡੇ ਖਿਆਲ ਵਿੱਚ ਹੁਣ ਤੱਕ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਕੀ ਹਨ?*

**ਰਾਮਪੁਰੀ:** ਮੁੱਖ ਪ੍ਰਾਪਤੀਆਂ ਜਿਸ ਤਰ੍ਹਾਂ ਆਪਾਂ ਪਹਿਲਾਂ ਜ਼ਿਕਰ ਕਰ ਚੁੱਕੇ ਹਾਂ, ਮੇਰੇ ਖਿਆਲ ਵਿੱਚ ਸੰਸਥਾ ਵਲੋਂ ਛਾਪੀਆਂ ਗਈਆਂ ਕਿਤਾਬਾਂ, ਪੜਚੋਲ ਤੇ ਕਾਨਫਰੰਸਾਂ ਹਨ। ਸਾਡੀਆਂ ਇਹ ਪ੍ਰਾਪਤੀਆਂ ਗਿਣਨਯੋਗ ਨੇ। ਹੁਣ ਹੋਰ ਨਵੇਂ ਲੋਕ ਆ ਰਹੇ ਨੇ ਸਾਡੇ ਨਾਲ ਰਲ ਰਹੇ ਨੇ ਇਸ ਕਰਕੇ ਸਾਡੀਆਂ ਪ੍ਰਾਪਤੀਆਂ ਹੋਰ ਵੀ ਵਧਣ ਦੀਆਂ ਆਸਾਂ ਹਨ। ਇਸ ਸੰਸਥਾ ਦਾ ਜੋ ਬਿੰਬ ਬਾਹਰ ਹੈ ਉਹ ਕਾਫੀ ਚੰਗਾ ਹੈ। ਇਹ ਗੱਲ ਸਾਨੂੰ ਹੋਰ ਚੰਗੇਰੇ ਕੰਮ ਕਰਨ ਲਈ ਪਰੇਰਦੀ ਹੈ।



# ਅਜਮੇਰ ਰੋਡੇ



*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋ, ਇਸ ਨਾਲ ਜੁੜਨ ਦੇ ਕੀ ਕਾਰਨ ਸਨ ਅਤੇ ਜੁੜਨ ਸਮੇਂ ਤੁਹਾਡੀਆਂ ਇਸ ਤੋਂ ਕਿਸ ਤਰ੍ਹਾਂ ਦੀਆਂ ਆਸਾਂ ਸਨ?*

**ਅਜਮੇਰ:** ਮੈਂ ਸਾਹਿਤ ਸਭਾ ਦਾ ਮੈਂਬਰ 1974 ਵਿੱਚ ਬਣਿਆ, ਇਸ ਦੀ ਸਥਾਪਤੀ ਤੋਂ ਦੂਸਰੇ ਸਾਲ। ਇਸ ਤੋਂ ਪਹਿਲਾਂ ਮੈਂ ਵਿਕਟੋਰੀਆ ਰਹਿੰਦਾ ਸੀ। ਸੰਸਥਾ ਨਾਲ ਜੁੜਨ ਦਾ ਕਾਰਨ ਤਾਂ ਮੇਰੀ ਸਾਹਿਤ ਅਤੇ ਕਲਾ ਵਿੱਚ ਦਿਲਚਸਪੀ ਸੀ। ਵਿਕਟੋਰੀਆ ਵਿੱਚ ਸਾਡਾ ਕੇਵਲ ਅੰਗਰੇਜ਼ੀ ਲੇਖਕਾਂ, ਸੰਗੀਤਕਾਰਾਂ ਅਤੇ ਚਿਤਰਕਾਰਾਂ ਨਾਲ ਹੀ ਸੰਪਰਕ ਸੀ। ਉਦੋਂ ਨਵਤੇਜ (ਭਾਰਤੀ) ਅਤੇ ਮੈਂ ਇਕੱਠੇ ਰਹਿੰਦੇ ਸਾਂ। ਹਰ ਹਫਤੇ ਮਹਿਫਲ ਚਿਤਰਕਾਰ, ਨੀਲ ਕਨਡ੍ਰਸਨ, ਜਾਂ ਸੰਗੀਤਕਾਰ, ਵਾਲਦੀ, ਦੇ ਘਰ ਜੁੜਦੀ ਸੀ, ਕਦੇ ਕਦਾਈਂ ਸਾਡੇ ਕੋਲ ਵੀ। ਨਵਤੇਜ ਭਾਰਤੀ ਇਹਨਾਂ ਵਿੱਚ ਅਕਸਰ ਸਿਤਾਰ ਵਜਾਉਂਦਾ ਸੀ ਮੈਂ ਕਦੀ ਕਦਾਈਂ ਫਲੂਟ। ਇਹ ਮਹਿਫਲਾਂ ਸਚਮੁੱਚ ਹੀ ਕਮਾਲ ਦੀਆਂ ਹੁੰਦੀਆਂ ਸਨ ਜਿਨ੍ਹਾਂ ਵਿੱਚ ਯੂਨੀਵਰਸਿਟੀ ਦੇ ਵਿਦਿਆਰਥੀ ਅਤੇ ਹਿੱਪੀ ਮੁੰਡੇ ਕੁੜੀਆਂ ਸ਼ਾਮਲ ਹੁੰਦੇ ਸਨ, ਜਿਨ੍ਹਾਂ ਦਾ ਕਲਾ ਪ੍ਰਤੀ ਰਵੱਈਆ ਨਵਾਂ ਨਕੋਰ ਹੁੰਦਾ ਸੀ, ਜਿਨ੍ਹਾਂ ਨੂੰ ਭਾਰਤੀ ਕਲਾ ਅਤੇ ਰੂਹਾਨੀਅਤ ਨਾਲ ਸੁਹਿਰਦ ਲਗਾਓ ਸੀ। ਵੈਨਕੂਵਰ ਆਉਣ ਪਿੱਛੋਂ ਜੇ ਮੈਂ ਸਾਹਿਤ ਸਭਾ ਵਿੱਚ ਸ਼ਾਮਲ ਨਾ ਹੁੰਦਾ ਤਾਂ ਅਵੱਸ਼ ਹੀ ਕਿਸੇ ਹੋਰ ਸੰਸਥਾ ਨਾਲ ਜੁੜ ਜਾਂਦਾ। ਪਰ ਮੈਂ ਖੁਸ਼ ਹਾਂ ਕਿ ਮੈਂ ਸਾਹਿਤ ਸਭਾ ਨਾਲ ਜੁੜ ਗਿਆ। ਮੈਂਬਰ ਬਣਨ ਸਮੇਂ ਮੈਂ ਸਾਹਿਤ ਸਭਾ ਤੋਂ ਕੋਈ ਵਿਸ਼ੇਸ਼ ਉਮੀਦ ਨਹੀਂ ਰੱਖੀ। ਕੇਵਲ ਸਾਹਿਤਕਾਰਾਂ ਦੀ ਸੰਗਤ ਹੀ ਮੁੱਖ ਆਸ਼ਾ ਸੀ।

*? ਇਸ ਸੰਸਥਾ ਨੇ ਤੁਹਾਨੂੰ ਕੀ ਦਿੱਤਾ ਹੈ ਅਤੇ ਤੁਸੀਂ ਇਸ ਸੰਸਥਾ ਨੂੰ ਆਪ ਕੀ ਦਿੱਤਾ ਹੈ?*

**ਅਜਮੇਰ:** ਇਸ ਸੰਸਥਾ ਨੇ ਖੱਟੇ ਮਿੱਠੇ ਸਾਹਿਤਕਾਰਾਂ ਦੀ ਸੰਗਤ ਬਖਸ਼ੀ ਹੈ, ਕੁੱਝ ਨਾ ਕੁੱਝ ਚੰਗਾ ਮਾੜਾ ਲਿਖਦੇ ਰਹਿਣ ਲਈ ਪ੍ਰੇਰਨਾ ਦਿੱਤੀ ਹੈ, ਅਤੇ ਆਪਣੇ ਪਰਾਏ ਤੋਂ ਸਿੱਖਣ ਦਾ ਅਵਸਰ ਦਿੱਤਾ ਹੈ। ਮੈਂ ਇਸ ਨੂੰ ਕੀ ਦਿੱਤਾ? ਇਹ ਤਾਂ ਸ਼ਾਇਦ ਦੂਸਰੇ ਹੀ ਦਸ ਸਕਦੇ ਹਨ। ਹਾਂ ਇੱਕ ਸਮੇਂ ਜਦੋਂ ਮੈਂਬਰ ਅਕਾਰਣ ਹੀ ਮੀਟਿੰਗਾਂ 'ਚ ਆਉਣੋਂ ਹਟ ਗਏ ਤਾਂ ਮੈਂ ਸਾਧੂ ਨੂੰ ਕਿਹਾ, ਹੋਰ ਕੋਈ ਆਵੇ ਨਾ ਆਵੇ ਆਪਾਂ ਜ਼ਰੂਰ ਆਉਂਦੇ ਰਹਿਣਾ ਹੈ ਭਾਵੇਂ ਦੋਹਾਂ ਨੂੰ ਹੀ ਬੈਠ ਕੇ ਮੁੜਨਾ ਪਵੇ। ਖੁਸ਼ਕਿਸਮਤੀ ਨਾਲ ਸਾਨੂੰ ਇਕੱਲਿਆਂ ਦੋ ਤਿੰਨ ਮੀਟਿੰਗਾਂ ਵਿੱਚ ਹੀ ਬੈਠਣਾ ਪਿਆ।

*? ਤੁਸੀਂ ਇਸ ਸੰਸਥਾ ਦੀਆਂ ਇਸ ਕਿਸਮ ਦੀਆਂ ਸਰਗਰਮੀਆਂ ਨੂੰ ਜ਼ਿਆਦਾ ਤਰਜੀਹ ਦਿੰਦੇ ਹੋ?*

**ਅਜਮੇਰ:** ਮੀਟਿੰਗਾਂ ਵਿੱਚ ਹੋਣਾ ਤਾਂ ਹੋਰ ਵੀ ਬਹੁਤ ਕੁੱਝ ਚਾਹੀਦਾ ਹੈ ਪਰ ਮੇਰੀ ਪਹਿਲ ਮੌਲਿਕ ਰਚਨਾਵਾਂ ਪੜ੍ਹਨ ਉੱਤੇ ਅਤੇ ਉਹਨਾਂ ਤੇ ਭਰਵੀਂ ਚਰਚਾ ਕਰਨ ਉੱਤੇ ਹੈ?

*? ਤੁਹਾਡੇ ਖਿਆਲ ਵਿੱਚ ਹੇਠ ਲਿਖੇ ਸੰਦਰਭਾਂ ਵਿੱਚ ਇਸ ਸੰਸਥਾ ਦੀ ਕੀ ਦੇਣ ਹੈ: ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ, ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ, ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ, ਅੰਤਰ-ਰਾਸ਼ਟਰੀ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਜਾਂ ਕਨੇਡਾ ਤੋਂ ਬਾਹਰ ਜਿਹੜਾ ਪੰਜਾਬੀ ਸਾਹਿਤ ਲਿਖਿਆ ਜਾ ਰਿਹਾ ਹੈ, ਉਸ ਸੰਦਰਭ ਵਿੱਚ?*

**ਅਜਮੇਰ:** ਮੇਰੇ ਵਿਚਾਰ ਵਿੱਚ ਜਿੰਨਾ ਕਨੇਡੀਅਨ ਪੰਜਾਬੀ ਸਾਹਿਤ ਨੂੰ ਇਸ ਸੰਸਥਾ ਨੇ ਅਮੀਰ ਬਣਾਇਆ ਹੈ ਓਨਾ ਕਿਸੇ ਹੋਰ ਸੰਸਥਾ ਨੇ ਨਹੀਂ। ਇਸ ਦਾ ਇੱਕ ਕਾਰਨ ਇਸ ਦਾ ਪੱਚੀ ਵਰ੍ਹਿਆਂ ਦਾ ਲੰਮਾ ਇਤਿਹਾਸ ਹੈ। ਪਰ ਕਿਸੇ ਸਾਹਿਤਕ ਸੰਸਥਾ ਦੀ ਸਫਲਤਾ ਅਸਲ ਵਿੱਚ ਉਸ ਦੇ ਮੈਂਬਰਾਂ ਦੀ ਸਫਲਤਾ ਹੀ ਹੈ। ਲੇਖਕ ਮੰਚ ਦੇ ਮੈਂਬਰਾਂ ਨੇ ਪੰਜਾਬੀ, ਅੰਗਰੇਜ਼ੀ ਅਤੇ ਉਰਦੂ ਵਿੱਚ ਪੁਸਤਕਾਂ ਲਿਖੀਆਂ ਹਨ, ਰੀਲੀਜ਼ ਸਮਾਰੋਹ ਕੀਤੇ ਹਨ, ਸੈਮੀਨਾਰ ਕਰਵਾਏ ਹਨ, ਕਾਵਿ ਪਾਠ ਅਤੇ ਕਵੀ ਦਰਬਾਰ ਕੀਤੇ ਹਨ ਅਤੇ ਕਾਨਫਰੰਸਾਂ ਆਯੋਜਿਤ ਕੀਤੀਆਂ ਹਨ। ਪੰਜਾਬੀ ਅੰਗਰੇਜ਼ੀ ਦੇ ਅਨੇਕਾਂ ਮਹਿਮਾਨ ਲੇਖਕਾਂ ਅਤੇ ਵਿਦਵਾਨਾਂ ਨਾਲ ਵਿਚਾਰ ਵਟਾਂਦਰਾ ਕੀਤਾ ਹੈ, ਉਹਨਾਂ ਨਾਲ ਆਪਣੇ ਮੱਤ ਭੇਦ ਵੀ ਖੁਲ੍ਹ ਕੇ ਪ੍ਰਗਟ ਕੀਤੇ ਹਨ। ਇਸ ਸੰਸਥਾ ਦੇ ਬਹੁਤੇ ਮੈਂਬਰਾਂ ਨੇ ਆਪਣੀਆਂ ਮੌਲਿਕ ਲਿਖਤਾਂ ਲਈ ਪਹਿਲ ਵੀ ਕਨੇਡਾ ਵਿੱਚ ਛਪਦੇ ਰਸਾਲਿਆਂ ਅਖਬਾਰਾਂ ਨੂੰ ਦਿੱਤੀ ਹੈ। ਲੇਖਕ ਮੰਚ ਵਲੋਂ ਕੀਤੀ ਗਈ ਪਹਿਲੀ ਕਨੇਡੀਅਨ ਪੰਜਾਬੀ ਕਾਨਫਰੰਸ ਉੱਤੇ ਫ਼ਖਰ ਜ਼ਮਾਨ ਨੇ ਕਿਹਾ ਸੀ ਕਿ ਇਸ ਪਾਏ ਦੀਆਂ ਕਾਨਫਰੰਸਾਂ ਤਾਂ ਓਧਰ ਯੂਨੀਵਰਸਿਟੀਆਂ ਮਸਾਂ ਕਰਦੀਆਂ ਹਨ।

ਸਮੁੱਚੇ ਪੰਜਾਬੀ ਸਾਹਿਤ ਵਿੱਚ ਵੀ ਇਸ ਸੰਸਥਾ ਦੀ ਮਹੱਤਵ ਪੂਰਨ ਦੇਣ ਹੈ। ਆਪਣੀਆਂ ਲਿਖਤਾਂ ਵਿੱਚ ਅਵਾਸ ਦੇ ਦੁੱਖ ਸੁੱਖ ਪੇਸ਼ ਕਰਕੇ ਇਸ ਦੇ ਮੈਂਬਰਾਂ ਨੇ ਪੰਜਾਬੀ ਸਾਹਿਤ ਵਿੱਚ ਇੱਕ ਨਵੇਂ ਅਨੁਭਵ ਦਾ ਵਾਧਾ ਕੀਤਾ ਹੈ। ਅਜੋਕਾ ਪੰਜਾਬੀ ਸਾਹਿਤ ਕੇਵਲ ਪੰਜ ਦਰਿਆਵਾਂ ਦੀਆਂ ਵਾਦੀਆਂ ਵਿੱਚ ਹੀ ਨਹੀਂ ਰਚਿਆ ਜਾ ਰਿਹਾ ਸਗੋਂ ਵਿਸ਼ਵ ਦੇ ਕਿੰਨੇ ਈ ਹੋਰ ਦੇਸ਼ਾਂ ਵਿੱਚ ਵੀ ਰਚਿਆ ਜਾ ਰਿਹਾ ਹੈ ਜਿੱਥੇ ਸਾਹਿਤਕ ਜਥੇਬੰਦੀਆਂ ਅਕਸਰ ਅਜਿਹੀ ਰਚਨਾ ਪ੍ਰਕਿਰਿਆ ਦੀਆਂ ਕੇਂਦਰ ਹਨ। ਪੰਜਾਬੀ ਲੇਖਕ ਮੰਚ ਨੇ ਪੰਜਾਬੀ ਸਾਹਿਤ ਦੇ ਅੰਤਰਰਾਸ਼ਟਰੀ-ਕਰਨ ਵਿੱਚ ਅਹਿਮ ਰੋਲ ਨਿਭਾਇਆ ਹੈ। ਅਤੇ ਮੁੱਖ ਧਾਰਾ ਕਨੇਡੀਅਨ ਸਾਹਿਤ ਵਿੱਚ ਵੀ ਆਪਣੀ ਜਾਣ ਪਛਾਣ ਬਣਾ ਲਈ ਹੈ।

ਪਹਿਲੀ ਕਨੇਡੀਅਨ ਪੰਜਾਬੀ ਕਾਨਫਰੰਸ ਵਿੱਚ ਇਸ ਸੰਸਥਾ ਨੇ ਕਨੇਡਾ ਦੀ ਸਭ ਤੋਂ ਵੱਡੀ ਲੇਖਕ ਜਥੇਬੰਦੀ 'ਦੀ ਰਾਈਟਰਜ਼ ਯੂਨੀਅਨ ਆਫ ਕੈਨੇਡਾ' ਨੂੰ ਸ਼ਾਮਲ ਹੋਣ ਦਾ ਸੱਦਾ ਦਿੱਤਾ। ਯੂਨੀਅਨ ਵਲੋਂ ਜੌਰਜ ਮਕਵਰਟਰ (ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ ਦੇ ਕਰੀਏਟਿਵ ਰਾਈਟਿੰਗ ਡਿਪਾਰਟਮੈਂਟ ਦਾ ਚੇਅਰ-ਪਰਸਨ) ਨੇ ਭਾਗ ਲਿਆ। ਉਸਨੇ ਯੂਨੀਅਨ ਦੀ ਮੀਟਿੰਗ ਵਿੱਚ ਜਾ ਕੇ ਕਨੇਡਾ ਵਿੱਚ 'ਵਾਇਬਰੈਂਟ ਪੰਜਾਬੀ ਲਿਟਰੇਚਰ' ਉੱਤੇ ਆਪਣੀ ਰੀਪੋਰਟ ਦਿੱਤੀ। ਮੈਂ ਮੰਚ ਦੇ ਕੋਆਰਡੀਨੇਟਰ ਵਜੋਂ ਰਾਈਟਰਜ਼ ਯੂਨੀਅਨ ਦੇ ਸਥਾਨਕ ਪ੍ਰਤੀਨਿਧ ਨੂੰ ਮਿਲਿਆ ਅਤੇ ਲੇਖਕ ਮੰਚ ਦੀਆਂ ਸਰਗਰਮੀਆਂ ਬਾਰੇ ਵਿਸਥਾਰ ਨਾਲ ਵਿਚਾਰ ਵਟਾਂਦਰਾ ਕੀਤਾ। ਹੁਣ ਕੋਈ ਵੀ ਪੰਜਾਬੀ ਲੇਖਕ, ਜਿਸਦੀ ਘੱਟੋਘੱਟ ਇੱਕ ਪੁਸਤਕ ਛਪੀ ਹੋਵੇ ਯੂਨੀਅਨ ਦਾ ਮੈਂਬਰ ਬਣ ਸਕਦਾ

ਹੈ (ਪਰ ਪੁਸਤਕ ਪੈਸੇ ਦੇ ਕੇ ਨਾ ਛਪਵਾਈ ਗਈ ਹੋਵੇ ਅਤੇ ਪ੍ਰਕਾਸ਼ਕ ਵੀ ਸਥਾਪਿਤ ਹੋਵੇ)। ਇਸ ਸਮੇਂ ਮੰਚ ਦੇ ਪੰਜ ਲੇਖਕ ਰਾਈਟਰਜ਼ ਯੂਨੀਅਨ ਦੇ ਮੈਂਬਰ ਹਨ। ਕੁੱਝ ਯੂਨੀਅਨ ਦੀਆਂ ਕਮੇਟੀਆਂ ਉੱਤੇ ਵੀ ਕੰਮ ਕਰਦੇ ਹਨ। ਰਾਈਟਰਜ਼ ਯੂਨੀਅਨ ਤੋਂ ਬਾਹਰ ਵੀ ਸਾਡੇ ਮੈਂਬਰ ਅੰਗਰੇਜ਼ੀ ਲੇਖਕ ਭਾਈਚਾਰੇ ਵਿੱਚ ਸਰਗਰਮ ਹਨ। ਕਲਾ ਨਾਲ ਸੰਬੰਧਤ ਬੋਰਡਾਂ ਦੇ ਮੈਂਬਰ ਹਨ, ਕੈਨੇਡਾ ਕਾਉਂਸਲ ਦੀਆਂ ਸਾਹਿਤਕ ਜਿਊਰੀਆਂ ਉੱਤੇ ਕੰਮ ਕਰਦੇ ਹਨ। ਕਈ ਮੈਂਬਰਾਂ ਦੀਆਂ ਰਚਨਾਵਾਂ ਉਚਪਾਏ ਦੇ ਅੰਗਰੇਜ਼ੀ ਸੰਕਲਨਾਂ ਵਿੱਚ ਸ਼ਾਮਲ ਹਨ।

*? ਇਸ ਸੰਸਥਾ ਦੀ ਕਨੇਡਾ ਦੀਆਂ ਦੂਜੀਆਂ ਪੰਜਾਬੀ ਸਾਹਿਤ ਦੀਆਂ ਸੰਸਥਾਵਾਂ ਨਾਲੋਂ ਕੀ ਵਿਲੱਖਣਤਾ ਹੈ?*

**ਅਜਮੇਰ:** ਇਸ ਸੰਸਥਾ ਨੇ ਆਪਣਾ ਚਲਨ ਸੰਜੀਦਾ ਰੱਖਣ ਲਈ ਲਗਾਤਾਰ ਯਤਨ ਕੀਤੇ ਹਨ ਅਤੇ ਜਦੋਜਹਿਦ ਕੀਤੀ ਹੈ। ਪੁਰਸਕਾਰਾਂ ਦੀ ਸੌਦੇਬਾਜ਼ੀ ਤੋਂ ਗੁਰੇਜ਼ ਕੀਤਾ ਹੈ। ਬਾਹਰੋਂ ਆਏ ਲੇਖਕਾਂ ਨੂੰ 'ਖੁਸ਼' ਕਰਨ ਦੀ ਬਜਾਏ ਉਹਨਾਂ ਨਾਲ ਸਾਹਿਤਕ ਹਮਸਫਰਾਂ ਵਾਂਗ ਖੁੱਲ੍ਹ ਕੇ ਵਿਚਾਰ ਵਟਾਂਦਰਾ ਕੀਤਾ ਹੈ, ਤਿੱਖੇ ਪ੍ਰਸ਼ਨ ਵੀ ਕੀਤੇ ਹਨ। ਮੈਂ ਕਿਸੇ ਸਾਹਿਤਕਾਰ ਨੂੰ ਇਨਾਮੇ ਜਾਂ ਸਨਮਾਨੇ ਜਾਣ ਦੇ ਖਿਲਾਫ਼ ਨਹੀਂ ਜੇ ਇਨਾਮ-ਦੇਊ ਸੰਸਥਾ ਦੀ ਭਾਵਨਾ ਸੁਹਿਰਦ ਹੋਵੇ ਅਤੇ ਸਾਹਿਤਕਾਰ ਸਾਹਿਤ ਪ੍ਰਤੀ ਸੁਹਿਰਦ ਹੋਵੇ। ਕਈ ਸੰਸਥਾਵਾਂ ਕੇਵਲ ਪੁਰਸਕਾਰ ਦੇਣ ਲਈ ਹੀ ਬਣਾਈਆਂ ਜਾਂਦੀਆਂ ਹਨ। ਉਹਨਾਂ ਦਾ ਆਪਣਾ ਰੋਲ ਹੈ ਅਤੇ ਇਸ ਰੋਲ ਦੀ ਮਹੱਤਤਾ ਹੈ, ਪਰ ਲੇਖਕ ਮੰਚ ਨੇ ਆਪਣੀ ਸ਼ਕਤੀ ਸਿਰਜਣਾਤਮਿਕ ਸਾਹਿਤ ਵੱਲ ਹੀ ਲਾਉਣ ਦਾ ਫੈਸਲਾ ਕੀਤਾ ਹੈ ਅਤੇ ਇਹ ਪੱਖ ਇਸ ਨੂੰ ਹੋਰ ਸੰਸਥਾਵਾਂ ਨਾਲੋਂ ਵਖਰਿਆਉਂਦਾ ਹੈ।

*? ਤੁਹਾਡੇ ਮਨ ਵਿੱਚ ਇਸ ਸੰਸਥਾ ਦਾ ਕਿਹੋ ਜਿਹਾ ਬਿੰਬ-ਪ੍ਰਭਾਵ ਬਣਿਆ ਹੈ?*

**ਅਜਮੇਰ:** ਜੇ ਮੰਚ ਦੇ ਸਮੁੱਚੇ ਇਤਿਹਾਸ ਉੱਤੇ ਨਜ਼ਰ ਮਾਰੀ ਜਾਵੇ ਤਾਂ ਬਿੰਬ ਵਧੀਆ ਹੀ ਉਭਰਦਾ ਹੈ। ਭਾਵੇਂ ਕਿ ਮੰਚ ਦੀਆਂ ਵਰਤਮਾਨ ਇਕੱਤਰਤਾਵਾਂ ਵਿੱਚ ਪਹਿਲਾਂ ਨਾਲੋਂ ਸਿਰਜਣਾਤਮਿਕ ਸੰਜੀਦਗੀ ਘਟ ਗਈ ਹੈ, ਵਾਦਵਿਵਾਦ ਵੀ ਹਲਕੇ ਹੋ ਗਏ ਹਨ, ਮੈਂਬਰਾਂ ਦੀ ਗਿਣਤੀ ਅਤੇ ਮੰਚ ਵਿੱਚ ਦਿਲਚਸਪੀ ਵਧ ਜਾਣ ਨਾਲ ਸਮੇਂ ਦੀ ਹਮੇਸ਼ਾਂ ਘਾਟ ਰਹਿੰਦੀ ਹੈ। ਪਰ ਉਮੀਦ ਹੈ ਮੰਚ ਦੇ ਮੈਂਬਰ ਪਹਿਲਾਂ ਵਾਂਗ ਇਸ ਮੁਸ਼ਕਿਲ ਦਾ ਹੱਲ ਵੀ ਲੱਭ ਲੈਣਗੇ।

*? ਆਪਣੇ ਸਫਰ ਦੌਰਾਨ ਇਸ ਸੰਸਥਾ ਨੇ ਕਿਸ ਤਰ੍ਹਾਂ ਦੇ ਸੰਕਟ ਦੇਖੇ ਹਨ?*

**ਅਜਮੇਰ:** ਇੱਕ ਸੰਕਟ ਤਾਂ ਉਸ ਵੇਲੇ ਆਇਆ ਜਦੋਂ ਗੈਰ ਸਾਹਿਤਕ ਲੋਕਾਂ ਵਲੋਂ ਮੰਚ ਦੀ ਦੁਰਵਰਤੋਂ ਹੋਣ ਲੱਗੀ, ਵਿਸ਼ੇਸ਼ ਕਰਕੇ ਪੁਲੀਟੀਕਲ ਦੁਰਵਰਤੋਂ। ਸੰਕਟ ਇਹ ਸੀ: ਮੰਚ ਨੂੰ ਨਿਰੋਲ ਸਾਹਿਤਕ ਰੱਖਿਆ ਜਾਵੇ ਜਾਂ ਸ਼ੋਸ਼ਲ, ਪੁਲੀਟੀਕਲ ਕਾਮੈਂਟ ਲਈ ਵੀ ਖੁੱਲ੍ਹਾ ਰੱਖਿਆ ਜਾਵੇ? ਇਸੂ ਦੀ ਜਾਂਚ ਪੜਤਾਲ ਕੀਤੀ ਗਈ, ਬਹਿਸਾਂ ਹੋਈਆਂ ਅਤੇ ਮੈਂਬਰਾਂ ਵਲੋਂ ਮਹਿਸੂਸ ਕੀਤਾ ਗਿਆ ਕਿ ਮੰਚ ਨੂੰ ਹਰ ਪੱਖ ਤੋਂ ਖੁੱਲ੍ਹਾ ਰੱਖਣਾ ਚਾਹੀਦਾ ਹੈ ਪਰ ਮਤਾ ਇਹ ਪਾਸ ਕੀਤਾ ਗਿਆ ਕਿ ਜੋ ਕੁੱਝ ਵੀ ਮੰਚ ਵਿੱਚ ਪੇਸ਼ ਕੀਤਾ ਜਾਵੇ ਲਿਖ ਕੇ ਸਾਹਿਤ ਦੇ ਰੂਪ ਵਿੱਚ ਕੀਤਾ ਜਾਵੇ, ਕਿਉਂਕਿ ਮੰਚ ਸਾਹਿਤਕਾਰਾਂ ਦੀ ਜਥੇਬੰਦੀ ਹੈ। ਇਸ ਨਾਲ ਇਹ ਗੰਭੀਰ ਸੰਕਟ, ਜਿਸ ਨਾਲ ਮੰਚ ਖੇਰੂੰ ਖੇਰੂੰ ਹੋ ਸਕਦਾ ਸੀ, ਆਪਣੇ ਆਪ ਟਲ ਗਿਆ। ਲਿਖਣਾ ਬੋਲਣ ਨਾਲੋਂ ਔਖਾ ਕਾਰਜ ਹੈ। ਇਸੇ ਤਰ੍ਹਾਂ ਇੱਕ ਸੰਕਟ ਪਾਵਰ ਸਟਰਗਲ ਦਾ ਵੀ ਆਇਆ। ਪ੍ਰਧਾਨਗੀ ਦਾ ਅਹੁਦਾ ਇੱਕ ਸਾਲ ਮੰਚ ਦੀ ਸੇਵਾ ਲਈ ਹੈ ਪਰ ਮੰਚ ਦੇ ਕੁੱਝ ਮੈਂਬਰਾਂ ਨੇ ਇਸ ਨੂੰ ਜ਼ਾਤੀ ਵਕਾਰ ਵਧਾਉਣ ਲਈ ਵਰਤਣ ਦੇ ਯਤਨ ਵੀ ਕੀਤੇ। ਸੰਕਟ ਇਤਨਾ ਗੰਭੀਰ ਸੀ ਕਿ ਇਸ ਨਾਲ ਆਰਜ਼ੀ ਤੌਰ ਉੱਤੇ ਪੰਜਾਬੀ ਸਾਹਿਤ ਸਭਾ ਹਾਈਜੈਕ ਹੋ ਗਈ। ਬਾਅਦ ਵਿੱਚ ਇਸ ਸੰਕਟ ਨੂੰ ਹੱਲ ਕਰਨ ਲਈ ਪ੍ਰਧਾਨਗੀ ਦਾ ਅਹੁਦਾ ਹੀ ਹਟਾ ਦਿੱਤਾ ਗਿਆ।

ਵਰਤਨਮਾਨ ਸੰਕਟ ਇਹ ਹੈ ਕਿ ਲੇਖਕ ਮੰਚ ਦੀਆਂ ਮੀਟਿੰਗਾਂ ਮੁੱਖ ਰੂਪ ਵਿੱਚ ਕਿਸ ਤਰ੍ਹਾਂ ਦੀਆਂ ਹੋਣ: ਕਬੀਲਦਾਰ ਸਟਾਈਲ ਜਾਂ ਵਰਕਸ਼ਾਪ ਸਟਾਇਲ? ਪਰ ਇਹ ਸੰਕਟ ਐਨਾ ਗੰਭੀਰ ਨਹੀਂ ਹੈ।

*? ਤੁਹਾਡੇ ਖਿਆਲ ਵਿੱਚ ਹੁਣ ਤੱਕ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਕੀ ਹਨ?*

**ਅਜਮੇਰ:** ਸੰਕਟਾਂ ਦੇ ਬਾਵਜੂਦ ਮੰਚ ਨੇ ਲੇਖਕਾਂ ਦਾ ਅਜਿਹਾ ਭਾਈਚਾਰਾ ਕਾਇਮ ਕੀਤਾ ਹੈ ਜੋ ਮੰਚ ਹੀ ਪੈਦਾ ਕਰ ਸਕਦਾ ਸੀ। ਲੇਖਕ ਮੰਚ ਦੇ ਬਹੁਤ ਮੈਂਬਰ ਜ਼ਾਤੀ ਤੌਰ ਉੱਤੇ ਵੀ ਇੱਕ ਦੂਸਰੇ ਦੇ ਦੋਸਤ ਮਿੱਤਰ ਬਣ ਗਏ ਹਨ। ਮੰਚ ਦੀਆਂ ਮੀਟਿੰਗਾਂ ਤੋਂ ਬਾਹਰ ਮੈਂਬਰਾਂ ਦੀਆਂ ਆਪਸੀ ਬੈਠਕਾਂ ਅਤੇ ਸਰਗਰਮੀਆਂ ਕਿਤੇ ਵੱਧ ਹਨ। ਦੀ ਰਾਈਟਰਜ਼ ਯੂਨੀਅਨ (ਬੀ ਸੀ ਬ੍ਰਾਂਚ) ਦੇ ਮੈਂਬਰ ਮੀਟਿੰਗਾਂ ਅਤੇ ਸਰਗਰਮੀਆਂ ਲੇਖਕ ਮੰਚ ਤੋਂ ਵੱਡੀ ਪੱਧਰ ਉੱਤੇ ਕਰਦੇ ਹਨ ਪਰ ਉਹਨਾਂ ਦੇ ਪਰਸਪਰ ਜ਼ਾਤੀ ਸੰਬੰਧਾਂ ਵਾਲਾ ਭਾਈਚਾਰਾ ਪੇਤਲਾ ਹੈ, ਮੰਚ ਵਾਂਗ ਸੰਘਣਾ ਨਹੀਂ। ਮੇਰੇ ਖਿਆਲ ਵਿੱਚ ਮੰਚ ਦੀ ਇਹੋ ਸਭ ਤੋਂ ਵੱਡੀ ਅਤੇ ਗੌਰਵਮਈ ਪ੍ਰਾਪਤੀ ਹੈ।

●○●○



## ਡਾ: ਦਰਸ਼ਨ ਗਿੱਲ



*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋਏ ਹੋ? ਇਸ ਨਾਲ ਜੁੜਨ ਦੇ ਕੀ ਕਾਰਨ ਸਨ?*

**ਦਰਸ਼ਨ:** ਇਸ ਸੰਸਥਾ ਬਾਰੇ ਮੈਨੂੰ ਕਾਫੀ ਦੇਰ ਤੋਂ ਪਤਾ ਸੀ ਤਕਰੀਬਨ 1974-75 ਤੋਂ, ਪਰ ਮੈਂ ਆਪ ਇਸ ਨਾਲ 1982 ਤੋਂ ਜੁੜਿਆਂ ਹਾਂ ਜਦੋਂ ਮੈਂ ਫੋਰਟ ਨੈਲਸਨ ਤੋਂ ਏਥੇ ਮੂਵ ਹੋਇਆ ਸਾਂ। ਉਦੋਂ ਇਹ ਪੰਜਾਬੀ ਸਾਹਿਤ ਸਭਾ ਵੈਨਕੂਵਰ ਹੁੰਦੀ ਸੀ। ਜੁੜਨ ਦਾ ਵੱਡਾ ਕਾਰਨ ਤਾਂ ਇਹੀ ਸੀ ਕਿ ਮੈਂ ਆਪ ਇੱਕ ਲੇਖਕ ਸਾਂ ਤੇ ਏਥੇ ਲੇਖਕਾਂ ਦੀ ਇਹ ਇਕੋ ਇੱਕ ਸੰਸਥਾ ਸੀ ਤੇ ਜਿਹਦੇ ਨਾਲ ਜੁੜਨਾ ਮੇਰਾ ਕੁਦਰਤੀ ਹੀ ਸੀ।

*? ਜੁੜਨ ਸਮੇਂ ਤੁਹਾਡੀਆਂ ਇਸ ਤੋਂ ਕਿਸ ਤਰ੍ਹਾਂ ਦੀਆਂ ਆਸਾਂ ਸਨ?*

**ਦਰਸ਼ਨ:** ਸਾਹਿਤ ਸਭਾਵਾਂ ਨਾਲ ਮੇਰਾ ਬਹੁਤ ਪੁਰਾਣਾ ਰਿਸ਼ਤਾ ਰਿਹਾ ਹੈ। ਮੈਨੂੰ ਯਾਦ ਹੈ ਜਦੋਂ ਮੈਂ ਅਜੇ ਸੈਕੰਡ ਯੀਅਰ ਕਾਲਜ ਵਿੱਚ ਪੜ੍ਹਦਾ ਸਾਂ ਤਾਂ ਪਹਿਲੀ ਵਾਰੀ ਸਾਹਿਤ ਸਭਾ ਜਗਰਾਓਂ ਦੀ ਮੀਟਿੰਗ ਅਟੈਂਡ ਕੀਤੀ। ਇਹ ਮੀਟਿੰਗ ਅਸੀਂ, ਮੈਂ ਤੇ ਦਰਸ਼ਨ ਨੱਤ, ਸਧਾਰ ਤੋਂ ਜਗਰਾਓਂ ਤੱਕ ਤਕਰੀਬਨ ਤੀਹ ਕਿਲੋਮੀਟਰ ਸਾਈਕਲਾਂ 'ਤੇ ਚੜ੍ਹ ਕੇ ਗਏ। ਫੇਰ ਸਾਹਿਤ ਸਭਾ ਮੋਗਾ ਨਾਲ ਵੀ ਰਿਹਾ। ਫੇਰ ਜਲੰਧਰ ਵੀ ਉਥੋਂ ਦੀ ਸਭਾ ਵਿੱਚ ਜਾਂਦਾ ਰਿਹਾ ਹਾਂ। ਜਸਵੰਤ ਸਿੰਘ ਕੰਵਲ ਕਰਕੇ ਸਾਡੇ ਪਿੰਡ ਵਿੱਚ ਵੀ ਸਾਹਿਤਕ ਸ਼ੌਕ ਸੀ ਤੇ ਅਸੀਂ ਉਥੇ ਨੌਜਵਾਨ ਸਭਾ ਬਣਾਈ ਹੋਈ ਸੀ ਜਿਸ ਵਿੱਚ ਅਸੀਂ ਹੱਥ ਲਿਖਤ ਰਸਾਲਾ ਕੱਢਦੇ ਹੁੰਦੇ ਸਾਂ। ਪਿੰਡ ਅਸੀਂ ਡਰਾਮੇ ਤੇ ਕਵੀ ਦਰਬਾਰ ਵੀ ਕਰਵਾਉਂਦੇ ਸਾਂ। ਸੋ ਇਸ ਕਰਕੇ ਮੈਂ ਤਾਂ ਮੁੱਢ ਤੋਂ ਹੀ ਇਨ੍ਹਾਂ ਸਭਾਵਾਂ ਨਾਲ ਜੁੜਿਆ ਰਿਹਾ ਹਾਂ। ਤੇ ਇਨ੍ਹਾਂ ਦੀ ਸਭ ਤੋਂ ਵੱਡੀ ਲੋੜ ਇਹ ਹੁੰਦੀ ਹੈ ਕਿ ਜਦੋਂ ਤੁਸੀਂ ਇਕੱਠੇ ਬੈਠ ਕੇ ਪੜ੍ਹਦੇ ਹੋ, ਇੱਕ ਦੂਜੇ ਦੇ ਵਿਚਾਰ ਸੁਣਦੇ ਹੋ ਤਾਂ ਉਹਦੇ ਨਾਲ ਤੁਹਾਡੀ ਚੇਤਨਾ ਪ੍ਰਚੰਡ ਹੁੰਦੀ ਹੈ।

*? ਇਸ ਸੰਸਥਾ ਨੇ ਤੁਹਾਨੂੰ ਕੀ ਦਿੱਤਾ ਹੈ ਅਤੇ ਤੁਸੀਂ ਇਸ ਸੰਸਥਾ ਨੂੰ ਆਪ ਕੀ ਦਿੱਤਾ ਹੈ?*

**ਦਰਸ਼ਨ:** ਇਹ ਬੜਾ ਵਧੀਆ ਤੇ ਦਿਲਚਸਪ ਸਵਾਲ ਹੈ। ਸਭ ਤੋਂ ਵੱਧ ਲੇਖਕ ਮੰਚ ਨੇ ਮੈਨੂੰ ਇੱਕ ਭਾਈਚਾਰਾ ਦਿੱਤਾ, ਇੱਕ ਪਰਵਾਰ ਦਿੱਤਾ ਹੈ। ਜਿਹੜੇ ਸਾਡੇ ਚਾਲ਼ੀ ਪੰਜਾਹ ਮੈਂਬਰ ਨੇ ਉਹ ਸਾਡੇ ਆਪਦੇ ਪਰਵਾਰ ਵਾਂਗ ਨੇ। ਇਹ ਆਪਣੇ ਆਪ ਵਿੱਚ ਇੱਕ ਬਹੁਤ ਵੱਡੀ ਗੱਲ ਹੈ ਕਿਸੇ ਵੀ ਸੰਸਥਾ ਦੀ। ਇਸ ਨੇ ਮੈਨੂੰ ਜ਼ਾਤੀ ਤੌਰ ਤੇਂ ਹਮੇਸ਼ਾਂ ਇਨਕਰਜ ਕਰੀ ਰੱਖਿਆ ਹੈ ਕੁਛ ਨਾ ਕੁਛ ਕਰਨੇ ਨੂੰ। ਇਥੋਂ ਤੱਕ ਕਿ ਜਿਹੜਾ ਮੇਰਾ ਪੀ. ਐਚ. ਡੀ. ਦਾ ਵੀ ਕੰਮ ਹੈ ਉਹ ਮੈਂ ਉਨਾਂ ਆਪਣਾ ਨਹੀਂ ਸਮਝਦਾ ਜਿੰਨਾ ਲੇਖਕ ਮੰਚ ਦਾ। ਕਿਉਂਕਿ ਇਹ ਕੰਮ ਕਰਨ ਦਾ ਅਸਲੀ ਉਤਸ਼ਾਹ ਮੈਨੂੰ ਲੇਖਕ ਮੰਚ ਦੇ ਸਾਹਿਤਕ ਤੇ ਸਭਿਆਚਾਰਕ ਖੇਤਰਾਂ ਵਿੱਚ ਕੀਤੇ ਕੰਮਾਂ ਤੋਂ ਹੀ ਮਿਲਿਆ। ਆਪਾਂ ਸਾਰਿਆਂ ਨੇ ਬੜੀ ਦੇਰ ਤੋਂ ਰਲ ਕੇ ਕੰਮ ਕੀਤਾ ਹੈ। ਖਾਸ ਤੌਰ ਤੇ 1984 ਦੁਆਲੇ ਜਦੋਂ ਸਾਡੇ ਲਈ ਵੱਡੇ ਮਸਲੇ ਖੜ੍ਹੇ ਹੋਏ ਤਾਂ ਉਸ ਨੇ ਸਾਨੂੰ ਸਾਹਿਤ ਬਾਰੇ ਜ਼ਿਆਦਾ ਗੰਭੀਰ ਕੀਤਾ ਤੇ ਕਮਿਊਨਿਟੀ ਨੂੰ ਆਉਣ ਵਾਲੀਆਂ ਮੁਸ਼ਕਲਾਂ ਬਾਰੇ ਵੀ ਗੰਭੀਰ ਕੀਤਾ। ਇਸ ਸੰਸਥਾ ਦੇ ਸਾਰੇ ਮੈਂਬਰਾਂ ਦਾ ਬਹੁਤ ਵੱਡਾ ਯੋਗਦਾਨ ਹੈ ਖਾਸ ਕਰ 1984 ਤੋਂ ਲੈ ਕੇ 1992-93 ਤੱਕ। ਮੈਂ ਜਿਹੜਾ 1982 ਵਿੱਚ ਕੈਨੇਡਾ ਦਰਪਣ ਸ਼ੁਰੂ ਕੀਤਾ ਸੀ ਉਸ ਵਿੱਚ ਵੀ ਮੈਂ ਸਮਝਦਾਂ ਕਿ ਪੰਜਾਬੀ ਲੇਖਕ ਮੰਚ ਦਾ ਕਾਫੀ ਵੱਡਾ ਹੱਥ ਹੈ। ਅਸੀਂ ਉਸ ਵੇਲੇ ਜਿਹੜੀ ਇਕੱਠਿਆਂ ਨੇ ਲੜਾਈ ਲੜੀ ਉਹ ਇੱਕ ਸਾਹਿਤਕ ਲੜਾਈ ਸੀ ਜਿਹੜੀ ਕਿ ਸਰਕਾਰੀ ਤੇ ਫਿਰਕਾਪ੍ਰਸਤੀ ਦੋਵਾਂ ਹੀ ਧਿਰਾਂ ਦੇ ਵਿਰੁੱਧ ਅਤੇ ਜਿਸ ਵਿੱਚ ਅਸੀਂ ਇੱਕ ਤੀਜੀ ਧਿਰ ਵਜੋਂ ਉੱਭਰ ਕੇ ਸਾਹਮਣੇ ਆਏ।

ਆਪਣੇ ਵਲੋਂ ਸੰਸਥਾ ਵਿੱਚ ਪਾਏ ਯੋਗਦਾਨ ਦੀ ਗੱਲ ਕਰਨੀ ਤਾਂ ਥੋੜੀ ਅਜੀਬ ਲੱਗਦੀ ਹੈ ਪਰ ਮੈਂ ਇਹ ਸਮਝਦਾਂ ਕਿ ਮੈਂ ਇਮੋਸ਼ਨਲ ਤੌਰ 'ਤੇ ਪੰਜਾਬੀ ਲੇਖਕ ਮੰਚ ਨਾਲ ਹਮੇਸ਼ਾਂ ਹੀ ਜੁੜਿਆ ਰਿਹਾ ਹਾਂ। ਪਿਛਲੇ ਸੋਲ੍ਹਾਂ ਸਤਾਰਾਂ ਸਾਲਾਂ ਵਿੱਚ ਮੈਂ ਤਕਰੀਬਨ ਛੇ ਸੱਤ ਵਾਰ ਇਸ ਦਾ ਕੋਆਰਡੀਨੇਟਰ ਬਣਿਆਂ ਹਾਂ।

*? ਤੁਸੀਂ ਇਸ ਸੰਸਥਾ ਦੀਆਂ ਕਿਸ ਕਿਸਮ ਦੀਆਂ ਸਰਗਰਮੀਆਂ ਨੂੰ ਜ਼ਿਆਦਾ ਤਰਜੀਹ ਦਿੰਦੇ ਹੋ?*

**ਦਰਸ਼ਨ:** ਪੰਜਾਬੀ ਲੇਖਕ ਮੰਚ ਦੀ ਸਭ ਤੋਂ ਵੱਡੀ ਵਧੀਆ ਗੱਲ ਇਹ ਹੈ ਕਿ ਇਸ ਨੇ ਮੈਂਬਰ ਲੇਖਕਾਂ ਵਿੱਚ ਏਨਾ ਸਬਰ, ਏਨੀ ਪੇਸ਼ੈਂਸ ਪੈਦਾ ਕਰ ਦਿੱਤੀ ਹੈ ਕਿ ਉਹ ਆਪਣੇ ਵਿਰੋਧੀ ਗੱਲ ਵੀ ਬੜੇ ਤਹੱਮਲ ਨਾਲ ਸੁਣਦੇ ਹਨ। ਇਹ ਗੱਲ ਹੌਲੀ ਹੌਲੀ ਇਵਾਲਵ ਹੋਈ ਹੈ। ਦੂਜੀ ਗੱਲ ਹੈ ਸਾਹਿਤ ਸਭਾਵਾਂ ਵਿੱਚ ਕਵਿਤਾ ਕਹਾਣੀ ਦਾ ਪੜ੍ਹਿਆ ਜਾਣਾ ਤਾਂ ਸਧਾਰਨ ਐਕਟੀਵਿਟੀ ਰਹੀ ਹੈ, ਅਸੀਂ ਜਿਹੜਾ ਕੰਮ ਵਧੀਆ ਕੀਤਾ ਹੈ ਉਹ ਇਹ ਹੈ ਕਿ ਖਾਸ ਕਿਤਾਬਾਂ ਉੱਤੇ ਡਿਸਕਸ਼ਨ ਕੀਤੀ ਗਈ ਹੈ।

*? ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੀ ਕੀ ਦੇਣ ਹੈ: ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ?; ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ?; ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ?; ਅੰਤਰ-ਰਾਸ਼ਟਰੀ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ?*

**ਦਰਸ਼ਨ:** ਜਿਹੜੀ ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਦੀ ਗੱਲ ਹੈ ਉਸ ਵਿੱਚ ਵੈਨਕੂਵਰ ਦੀ ਬੜੀ ਕੇਂਦਰੀ ਸਥਿਤੀ ਹੈ। ਵੈਨਕੂਵਰ ਨਾਲ ਪੰਜਾਬੀ ਸਾਹਿਤ ਪਿਛਲੇ ਸੌ ਸਾਲ ਤੋਂ ਹੀ ਜੁੜਿਆ ਹੋਇਆ ਹੈ। ਸਾਡੀ ਏਥੇ ਬਹੁਤ ਲੰਮੀ ਪ੍ਰੰਪਰਾ ਹੈ। ਸਭ ਤੋਂ ਖੁਸ਼ੀ ਵਾਲੀ ਗੱਲ ਇਹ ਹੈ ਕਿ ਲੇਖਕ ਮੰਚ ਦੇ ਕਿਰਦਾਰ ਵਿੱਚ ਉਹ ਪਹਿਲੀ ਜਿਹੜੀ ਪ੍ਰਗਤਿਵਾਦੀ ਪ੍ਰੰਪਰਾ ਸੀ, ਆਜ਼ਾਦੀ ਦੀ ਭਾਵਨਾ ਵਾਲੀ ਗੱਲ, ਹੁਣ ਤੱਕ ਵੀ ਬਰਕਰਾਰ ਹੈ। ਉਹਦੀ ਰੂਹ ਸਾਡੇ ਵਿੱਚ ਸ਼ਾਮਲ ਰਹੀ ਹੈ। ਮੈਂ ਸਮਝਦਾਂ ਕਿ ਸਾਹਿਤ ਦੇ ਸੰਦਰਭ ਵਿੱਚ ਜਿੰਨਾ ਕੰਮ ਪੰਜਾਬੀ ਲੇਖਕ ਮੰਚ ਨੇ ਕੀਤਾ ਹੈ ਓਨਾ ਕਿਸੇ ਹੋਰ ਸੰਸਥਾ ਨੇ ਨਹੀਂ ਕੀਤਾ। ਅਸੀਂ ਉਸ ਰੂਹ ਨੂੰ ਵੀ ਕਾਇਮ ਰੱਖਿਆ ਹੈ। ਇਸ ਸੰਸਥਾ ਨਾਲ ਜੁੜੇ ਲੇਖਕਾਂ ਨੇ ਪਤਰਕਾਰੀ ਵਿੱਚ ਵੀ ਕਾਫੀ ਵੱਡਾ ਯੋਗਦਾਨ ਪਾਇਆ ਹੈ। ਇਸ ਸੰਸਥਾ ਦੇ ਲੇਖਕਾਂ ਵਲੋਂ ਕੱਢੇ ਪਰਚਿਆਂ ਨੂੰ ਵੀ ਮੈਂ ਇਸਦੀ ਐਕਸਟੈਨਸ਼ ਹੀ ਸਮਝਦਾ ਹਾਂ।

ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ: ਇਸ ਵਿੱਚ ਕੋਈ ਸ਼ੱਕ ਨਹੀਂ ਕਿ ਕੁੱਝ ਬੰਦਿਆਂ ਨੇ ਬਾਹਰ ਲਿਖੇ ਜਾ ਰਹੇ ਸਾਹਿਤ ਨੂੰ ਪਰਵਾਸੀ ਸਾਹਿਤ ਕਿਹਾ ਹੈ ਪਰ ਇਹ ਸਿਰਫ ਇਸਦੇ ਵੱਖਰੇਪਨ ਨੂੰ ਦਰਸਾਉਣ ਲਈ ਹੀ ਹੈ, ਪੰਜਾਬੀ ਸਾਹਿਤ ਤਾਂ ਸਾਹਿਤ ਹੀ ਹੈ। ਬਾਹਰਲੇ ਸਾਹਿਤ ਨੇ ਪੰਜਾਬੀ ਸਾਹਿਤ ਵਿੱਚ ਇੱਕ ਵਿਲੱਖਣਤਾ ਪੈਦਾ ਕੀਤੀ ਹੈ, ਇੱਕ ਨਵਾਂ ਰੰਗ ਦਿੱਤਾ ਹੈ, ਪਰ ਇਹ ਕੋਈ ਵੱਖਰਾ ਸਾਹਿਤ ਨਹੀਂ ਹੈ। ਇੱਕ ਜਿਹੜੀ ਮੈਂ ਪੰਜਾਬੀ ਲੇਖਕ ਮੰਚ ਦੀ ਵਿਲੱਖਣਤਾ ਸਮਝਦਾ ਉਹ ਇਹ ਹੈ ਕਿ ਇਹ ਵਤਨ ਦੀਆਂ ਸਾਹਿਤ ਸੰਭਾਵਾਂ ਨਾਲੋਂ ਜ਼ਿਆਦਾ ਗੰਭੀਰ ਹੈ। ਮੈਨੂੰ ਉੱਥੇ ਦੀਆਂ ਕਾਨਫਰੰਸਾਂ ਵਿੱਚ ਵੀ ਗੰਭੀਰਤਾ ਨਹੀਂ ਦਿਸੀ। ਜਿਹੜੀਆਂ ਕਾਨਫਰੰਸਾਂ ਅਸੀਂ ਕੀਤੀਆਂ ਹਨ ਉਨ੍ਹਾਂ ਵਿੱਚ ਹਮੇਸ਼ਾਂ ਜ਼ਿਆਦਾ ਗੰਭੀਰਤਾ ਹੁੰਦੀ ਹੈ।

ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ: ਅਸੀਂ ਆਪਣਾ ਇੱਕ ਰੰਗ ਤਾਂ ਜ਼ਰੂਰ ਪੇਸ਼ ਕੀਤਾ ਹੈ ਏਥੇ ਪਰ ਅਸੀਂ ਅਜੇ ਉਸ ਪਾਸੇ ਵੱਲ ਨੂੰ ਪੂਰੀ ਗੰਭੀਰਤਾ ਨਾਲ ਕੋਈ ਕੰਮ ਨਹੀਂ ਕੀਤਾ। ਆਫਟਰਆਲ ਇਹ ਕਨੇਡੀਅਨ ਸਾਹਿਤ ਦਾ ਹਿੱਸਾ ਤਾਂ ਬਣੇਗਾ ਹੀ ਪਰ ਜਿਸ ਤਰ੍ਹਾਂ ਦਾ ਸਾਨੂੰ ਕੰਟਰੀਬਿਊਟ ਕਰਨਾ ਚਾਹੀਦਾ ਹੈ ਉਹ ਪੰਜਾਬੀ ਵਿੱਚ ਸਾਡੇ ਲਈ ਕਰਨਾ ਮੁਸ਼ਕਲ ਹੈ ਅੰਗ੍ਰੇਜ਼ੀ ਵਿੱਚ ਅਸੀਂ ਜ਼ਰੂਰ ਕਰ ਸਕਦੇ ਹਾਂ। ਸਾਡੀ ਅਗਲੀ ਪੀੜ੍ਹੀ ਦੇ ਬੰਦੇ ਇਸ ਪਾਸੇ ਜ਼ਰੂਰ ਆਪਣਾ ਯੋਗਦਾਨ ਪਾਉਣਗੇ।

ਅੰਤਰ-ਰਾਸ਼ਟਰੀ ਸਾਹਿਤ ਦੇ ਸੰਦਰਭ ਵਿੱਚ: ਮੇਰੇ ਮਨ ਵਿੱਚ ਇਸਦੀ ਬਹੁਤ ਵਧੀਆ ਤਸਵੀਰ ਉਭਰਦੀ ਹੈ। ਗਿਣਾਤਮਕ ਤੌਰ ਤੇ ਵੀ ਤੇ ਗੁਣਾਤਮਕ ਤੌਰ ਤੇ ਵੀ ਲੇਖਕ ਮੰਚ ਸਿਰਾ ਕੱਢਵਾਂ ਹੈ। ਦੂਜਿਆਂ ਥਾਵਾਂ 'ਤੇ ਜ਼ਾਤੀ ਤੌਰ ਤੇ ਲੇਖਕ ਹਨ ਜੋ ਵਧੀਆ ਕੰਮ ਕਰਦੇ ਹਨ। ਇੰਗਲੈਂਡ ਵਿੱਚ ਕਈ ਸੰਸਥਾਵਾਂ ਸਰਗਰਮ ਰਹੀਆਂ ਹਨ ਅਤੇ ਉਨ੍ਹਾਂ ਦਾ ਯੋਗਦਾਨ ਕਾਫੀ ਰਿਹਾ ਹੈ। ਹੁਣ ਮੇਰੇ ਖਿਆਲ ਵਿੱਚ ਕਨੇਡੇ ਦਾ ਪੰਜਾਬੀ ਸਾਹਿਤ ਇੰਗਲੈਂਡ ਨਾਲੋਂ ਅੱਗੇ ਵੱਧ ਰਿਹਾ ਹੈ। ਇਸਦਾ ਕਾਰਨ ਨਵੇਂ ਬੰਦਿਆ ਦਾ ਲਗਾਤਾਰ ਆਉਣਾ ਹੈ। ਹੁਣ ਅਮਰੀਕਾ ਵਿੱਚ ਵੀ ਕਾਫੀ ਲੋਕ ਆਏ ਹਨ ਤੇ ਆ ਰਹੇ ਹਨ ਪਰ ਅਜੇ ਤੱਕ ਕਨੇਡਾ ਪੰਜਾਬੀ ਸਾਹਿਤ ਵਿੱਚ ਵੱਧ ਯੋਗਦਾਨ ਪਾ ਰਿਹਾ ਹੈ। ਇਹ ਵਿਚਾਰ ਸਿਰਫ ਮੇਰੇ ਹੀ ਨਹੀਂ ਭਾਰਤ ਵਿਚਲੇ ਆਲੋਚਕਾਂ ਦੇ ਹਨ।

*? ਇਸ ਸੰਸਥਾ ਦੀ ਕਨੇਡਾ ਦੀਆਂ ਦੂਜੀਆਂ ਪੰਜਾਬੀ ਸਾਹਿਤਕ ਸੰਸਥਾਵਾਂ ਨਾਲੋਂ ਕੀ ਵਿਲੱਖਣਤਾ ਹੈ?*

**ਦਰਸ਼ਨ:** ਵੱਡੀ ਵਿਲੱਖਣਤਾ ਤਾਂ ਇਹ ਹੈ ਕਿ ਇਸਦੀਆਂ ਮੀਟਿੰਗਾਂ ਬੜੀਆਂ ਰੈਗੂਲਰ ਹੁੰਦੀਆਂ ਹਨ। ਅਸੀਂ 1984 ਤੋਂ ਪ੍ਰਧਾਨਗੀਆਂ ਸਕੱਤਰੀਆਂ ਦਾ ਚੱਕਰ ਹਟਾ ਕੇ ਸੰਕਟਾਂ ਦਾ ਮਸਲਾ ਖਤਮ ਕੀਤਾ ਹੋਇਆ ਹੈ। ਇਸ ਨਾਲ ਗੰਭੀਰਤਾ ਬਣੀ ਰਹਿੰਦੀ ਹੈ। ਅਸੀਂ ਰੈਗੂਲਰ ਕਿਤਾਬਾਂ ਤੇ ਸੈਮੀਨਾਰ ਵਗੈਰਾ ਕਰਦੇ ਰਹਿੰਦੇ ਹਾਂ। ਕਿਤਾਬਾਂ ਛਾਪਣ ਵੱਲ ਵੀ ਲੋੜੀਂਦਾ ਧਿਆਨ ਦਿੱਤਾ ਹੋਇਆ ਹੈ। ਸਭ ਤੋਂ ਵਿਲੱਖਣਤਾ ਵਾਲੀ ਗੱਲ ਇਹ ਹੈ ਕਿ ਇਸਦੇ ਮੈਂਬਰ ਲਿਖਣ ਵਿੱਚ ਐਕਟਿਵ ਬਹੁਤ ਹਨ। ਇਸ ਸੰਸਥਾ ਵਿੱਚ ਕਰੀਏਟਿਵ ਕੰਮ ਕਰਨ ਵਿੱਚ ਬਹੁਤ ਮਦਦ ਮਿਲਦੀ ਹੈ। ਮੀਟਿੰਗਾਂ ਵਿੱਚ ਜਾ ਕੇ ਬੰਦਾ ਇਨਸਪਾਇਰ ਹੁੰਦਾ ਹੈ।

*? ਹੁਣ ਤੱਕ ਤੁਹਾਡੇ ਮਨ ਵਿੱਚ ਇਸ ਸੰਸਥਾ ਦਾ ਕਿਹੋ ਜਿਹਾ ਬਿੰਬ-ਪ੍ਰਭਾਵ ਬਣਿਆਂ?*

**ਦਰਸ਼ਨ:** ਮੈਨੂੰ ਤਾਂ ਹਮੇਸ਼ਾਂ ਇਸ ਉੱਪਰ ਮਾਣ ਮਹਿਸੂਸ ਹੋਇਆ ਹੈ। ਜਿਹੜੀ ਸਭ ਤੋਂ ਵਧੀਆ ਗੱਲ ਹੈ ਉਹ ਹੈ ਕਿ ਇੱਥੇ ਮੈਂ ਜੋ ਮਹਿਸੂਸ ਕਰਦਾਂ ਉਹ ਕਹਿ ਸਕਦਾ ਹਾਂ ਤੇ ਇੱਕ ਲੇਖਕ ਵਾਸਤੇ ਇਹ ਗੱਲ ਬੜੀ ਜ਼ਰੂਰੀ ਹੈ। ਸੋ ਮੇਰੇ ਦਿਮਾਗ ਵਿੱਚ ਇਸ ਸੰਸਥਾ ਦਾ ਇੱਕ ਬਹੁਤ ਵਧੀਆ ਬਿੰਬ ਹੈ।

*? ਆਪਣੇ ਸਫਰ ਦੌਰਾਨ ਇਸ ਸੰਸਥਾ ਨੇ ਕਿਸ ਤਰ੍ਹਾਂ ਦੇ ਸੰਕਟ ਦੇਖੇ ਹਨ?*

**ਦਰਸ਼ਨ:** ਸੰਨ 1982 -83 ਦੇ ਦੁਆਲੇ ਕੁੱਝ ਮੁਸ਼ਕਲਾਂ ਮਿਸਅੰਡਰਸਟੈਂਡਿੰਗਜ਼ ਦੇ ਆਧਾਰ 'ਤੇ ਹੋਈਆਂ ਸੀ ਤੇ ਜਿਹੜੇ ਗਲਤ ਕਿਸਮ ਦੇ ਬੰਦੇ ਸਨ ਉਹ ਆਪ ਹੀ ਇਸ ਵਿਚੋਂ ਬਾਹਰ ਚਲੇ ਗਏ। ਉਹ ਸੀ ਵੀ ਬੜੀ ਥੋੜੀ ਗਿਣਤੀ। ਉਸਤੋਂ ਪਿੱਛੋਂ ਇਸ ਸੰਸਥਾ ਨੇ ਕਿਸੇ ਕਿਸਮ ਦਾ ਕੋਈ ਸੰਕਟ ਨਹੀਂ ਦੇਖਿਆ। ਇਹ ਗੱਲ ਵੱਖਰੀ ਹੈ ਕਿ ਫਿਰਕਾਪ੍ਰਸਤੀ ਵਰਗੇ ਸੰਕਟ ਫੇਸ ਕੀਤੇ ਹਨ ਤੇ ਆਪਣੇ ਵਿਚਾਰਾਂ ਕਰਕੇ ਦੁੱਖ ਤਕਲੀਫਾਂ ਝੱਲੀਆਂ ਹਨ। ਲੇਕਿਨ ਸੰਸਥਾ ਦੇ ਤੌਰ ਤੇ ਮੈਨੂੰ ਕੋਈ ਇਹੋ ਜਿਹਾ ਸੰਕਟ ਨਹੀਂ ਲੱਗਿਆ। ਇਸ ਸੰਸਥਾ ਦੇ ਬੁਨਿਆਦੀ ਮੈਂਬਰ ਹੁਣ ਵੀ ਉਹੀ ਨੇ ਜਿਹੜੇ 25 ਸਾਲ ਪਹਿਲਾਂ ਸਨ। ਭਾਵੇਂ ਕੁੱਝ ਕਾਰਨਾਂ ਵਸ ਨਾਂ ਦੀ ਤਬਦੀਲੀ ਹੋਈ ਪਰ ਇਹ ਸੰਸਥਾ ਜਦੋਂ ਤੋਂ ਬਣੀ ਹੈ 1973 ਤੋਂ ਉਸੇ ਤਰ੍ਹਾਂ ਕੰਮ ਕਰ ਰਹੀ ਹੈ। ਇਹੀ ਕਾਰਨ ਹੈ ਕਿ ਅਸੀਂ ਅੱਜ ਇਸਦੀ ਸਿਲਵਰ ਜੁਬਲੀ ਮਨਾ ਰਹੇ ਹਾਂ। ਇਹ ਇਸੇ ਕਰਕੇ ਹੈ ਕਿ ਇਸ ਵਿੱਚ ਉਹ ਪਹਿਲਾਂ ਵਾਲੇ ਬੰਦੇ ਮੌਜੂਦ ਹਨ।

*? ਹੁਣ 25 ਸਾਲਾਂ ਪਿੱਛੋਂ ਤੁਸੀਂ ਇਸ ਸੰਸਥਾ ਵਿੱਚ ਕੋਈ ਮਹੱਤਵਪੂਰਨ ਤਬਦੀਲੀ ਮਹਿਸੂਸ ਕਰਦੇ ਹੋ?*

**ਦਰਸ਼ਨ:** ਜੇ ਮੈਂ ਇਸਦੀਆਂ ਗਤੀਵਿਧੀਆਂ ਨੂੰ 1983 ਤੋਂ ਦੇਖਾਂ ਤਾਂ ਲਗਾਤਾਰ ਹੀ ਇੰਪਰੂਵਮੈਂਟ ਹੋਈ ਹੈ। ਮੈਨੂੰ ਸਗੋਂ ਕਈ ਵਾਰ ਬੜੀ ਹੈਰਾਨੀ ਹੁੰਦੀ ਹੈ ਕਿ ਲੋਕਾਂ ਦੇ ਲਿਖਣ ਢੰਗ ਵਿੱਚ, ਗੱਲਬਾਤ ਕਰਨ ਦੇ ਢੰਗ ਵਿੱਚ, ਸਹਿਨਸ਼ੀਲਤਾ ਵਿੱਚ ਬੜੀ ਵਧੀਆ ਤਬਦੀਲੀ ਆਈ ਹੈ।

*? ਤੁਹਾਡੇ ਖਿਆਲ ਵਿੱਚ ਹੁਣ ਤੱਕ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਕੀ ਹਨ?*

**ਦਰਸ਼ਨ:** ਸਭ ਤੋਂ ਵੱਡੀ ਪ੍ਰਾਪਤੀ ਹੈ ਕਿ ਲੇਖਕਾਂ ਦੇ ਲਿਖਣ ਦੀ ਪੱਧਰ ਅੱਗੇ ਨਾਲੋਂ ਬਹੁਤ ਵਧੀ ਹੈ। ਇਸ ਪਾਸੇ ਵੱਲ ਨੂੰ ਵਿਕਾਸ ਹੋਇਆ ਹੈ। ਮੇਰੇ ਖਿਆਲ ਵਿੱਚ ਏਹੀ ਲੇਖਕ ਮੰਚ ਦਾ ਮੁੱਖ ਮੰਤਵ ਹੁੰਦਾ ਸੀ ਕਿ ਅਸੀਂ ਵਧੀਆ ਲੇਖਕ ਪੈਦਾ ਕਰ ਸਕੀਏ। ਤੇ ਅਸੀਂ ਇਸ ਵਿੱਚ ਕਾਮਯਾਬ ਹੋਏ ਹਾਂ। ਪਰ ਜੇ ਲੇਖਕਾਂ ਦੀ ਲਿਖਤਾਂ ਬਾਹਰ ਨਾ ਆਉਣ ਤਾਂ ਵੀ ਗੱਲ ਨਹੀਂ ਬਣਦੀ। ਤੇ ਅਸੀਂ ਇਸ ਸੰਸਥਾ ਨਾਲ ਜੁੜੇ ਲੇਖਕ ਆਪਣੀਆਂ ਕਿਤਾਬਾਂ ਛਪਵਾਉਣ ਵਿੱਚ ਵੀ ਉਨੇ ਹੀ ਐਕਟਿਵ ਰਹੇ ਹਾਂ। ਲਿਖਣ ਦਾ ਮਿਆਰ ਕਾਫੀ ਉੱਚਾ ਉਠਿਆ ਹੈ। ਜੇ ਆਪਾਂ ਮੰਚ ਦੇ ਮੈਂਬਰਾਂ ਦੀਆਂ ਕਿਤਾਬਾਂ ਦੀ ਗਿਣਤੀ ਕਰੀਏ ਪਿਛਲੇ ਸੋਲ੍ਹਾਂ ਸਾਲਾਂ ਦੌਰਾਨ ਤਾਂ ਘੱਟੋ ਘਟ ਪੰਜਾਹ ਸੱਠ ਕਿਤਾਬਾਂ ਹੋ ਜਾਂਦੀਆਂ ਹਨ। ਤੇ ਮੰਚ ਦੇ ਮੈਂਬਰਾਂ ਦੀਆਂ ਕਿਤਾਬਾਂ ਵਲਾਂ ਲੋਕਾਂ ਦਾ ਵਧੀਆ ਹੁੰਗਾਰਾ ਵੀ ਰਿਹਾ ਹੈ। ਖਾਸ ਕਰ ਸਾਡੀ ਕਾਨਫਰੰਸ ਵਾਲੀ ਪੁਸਤਕ ਕਨੇਡੀਅਨ ਪੰਜਾਬੀ ਸਾਹਿਤ ਤੇ ਸਭਿਆਚਾਰ ਦੀ ਮੰਗ ਅਜੇ ਵੀ ਹੈ। ਤੇ ਜੋ ਅਸੀਂ ਦੂਜੀ ਕਵਿਤਾ ਦੀ ਕਿਤਾਬ 'ਮਨੁ ਪਰਦੇਸੀ ਜੇ ਥੀਐ' ਐਡਿਟ ਕੀਤੀ ਤਾਂ ਉਸਦੀ ਬਾਹਰ ਬਹੁਤ ਵਧੀਆ ਰੈਕਿਗਨੀਸ਼ਨ ਮਿਲੀ ਹੈ ਯੂਨੀਵਰਸਿਟੀਆਂ ਤੱਕ। ਉਹ ਕੋਰਸਾਂ ਵਿੱਚ ਲੱਗੀ ਹੈ। ਏਸੇ ਤਰ੍ਹਾਂ ਕਾਨਫਰੰਸਾਂ, ਕਵੀ ਦਰਬਾਰ ਤੇ ਬਾਹਰੋਂ ਆਏ ਬੰਦਿਆਂ ਨੂੰ ਮਾਣ ਦੇਣਾ ਇਹ ਸਭ ਇਸਦੀਆਂ ਪ੍ਰਾਪਤੀਆਂ ਗਿਣੀਆਂ ਜਾਣੀਆਂ ਚਾਹੀਦੀਆਂ ਹਨ।



# ਸੁਰਜੀਤ ਕਲਸੀ



*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋਏ ਹੋ, ਇਸ ਨਾਲ ਜੁੜਨ ਦੇ ਕੀ ਕਾਰਨ ਸਨ ਅਤੇ ਜੁੜਨ ਸਮੇਂ ਤੁਹਾਡੀਆਂ ਇਸ ਤੋਂ ਕਿਸ ਤਰ੍ਹਾਂ ਦੀਆਂ ਆਸਾਂ ਸਨ?*

**ਸੁਰਜੀਤ:** ਮੈਂ ਫਰਵਰੀ-ਮਾਰਚ 1974 ਵਿੱਚ ਪੰਜਾਬੀ ਸਾਹਿਤ ਸਭਾ ਵੈਨਕੂਵਰ ਦੀ ਮੈਂਬਰ ਬਣੀ। ਇਸ ਦੀ ਮੈਂਬਰ ਬਣਨ ਦਾ ਕਾਰਨ ਇਹ ਸੀ ਕਿ ਉਸ ਸਮੇਂ, ਅੱਜ ਤੋਂ 25 ਵਰ੍ਹੇ ਪਹਿਲਾਂ ਵੈਨਕੂਵਰ, ਸਰੀ, ਰਿਚਮੰਡ ਅਤੇ ਆਸ ਪਾਸ ਦੇ ਇਲਾਕਿਆਂ ਵਿੱਚ ਵਸਦੇ ਪੰਜਾਬ ਤੋਂ ਆਏ ਪੰਜਾਬੀ ਲੇਖਕਾਂ ਅਤੇ ਸਾਹਿਤ ਪ੍ਰੇਮੀਆਂ ਦੇ ਇਕੱਤਰ ਹੋਣ ਲਈ ਸਿਰਫ ਇਹੋ ਇੱਕ ਸਭਾ ਸੀ ਜਿਸ ਵਿੱਚ ਉਹ ਹਰ ਮਹੀਨੇ ਜਾ ਕੇ ਆਪਣੀਆਂ ਮੌਲਿਕ ਰਚਨਾਵਾਂ ਪੜ੍ਹ ਸਕਦੇ ਸਨ ਅਤੇ ਹੋਰਨਾਂ ਲੇਖਕਾਂ ਨਾਲ ਆਪਣੀ ਲੇਖਣੀ ਸਾਂਝੀ ਕਰ ਸਕਦੇ ਸਨ।

ਸਭਾ ਦੀ ਮੈਂਬਰ ਬਣਨ ਸਮੇਂ ਇਹੋ ਆਸ ਰੱਖਦੀ ਸਾਂ ਕਿ ਪੰਜਾਬੀ ਭਾਸ਼ਾ ਤੇ ਸਾਹਿਤ ਨੂੰ ਵਿਦੇਸ਼ੀ ਧਰਤੀ ਤੇ ਜਿਉਂਦਿਆਂ ਰੱਖਿਆ ਜਾ ਸਕੇ। ਇਹ ਆਸ ਇਹ ਸੰਸਥਾ ਪਿਛਲੇ ਪੱਚੀ ਸਾਲਾਂ ਤੋਂ ਔਖਿਆ ਸੌਖਿਆ ਪੂਰਨ ਕਰਦੀ ਆ ਰਹੀ ਹੈ। ਇਸ ਦੌਰਾਨ ਇਸ ਸੰਸਥਾ ਦਾ ਮੁਹਾਂਦਰਾ ਵੀ ਬਦਲਿਆ ਅਤੇ ਨਾਂ ਵੀ। ਇਸ ਵਿੱਚ ਬਹੁਤ ਨਵੇਂ ਲੇਖਕ ਅਤੇ ਸਾਹਿਤ ਰਸੀਏ ਸ਼ਾਮਲ ਹੋਏ ਹਨ। ਕੁੱਝ ਲੋਕ ਇਸ ਨੂੰ ਛੱਡ ਕੇ ਦੂਜੀਆਂ ਰਾਹਾਂ ਉੱਤੇ ਚਲੇ ਜਾਂਦੇ ਰਹੇ ਅਤੇ ਕੁੱਝ ਹੋਰ ਨਵੇਂ ਸ਼ਾਮਿਲ ਹੁੰਦੇ ਰਹੇ। ਸਭਾ ਦੀ ਨਿਰੰਤਰਤਾ ਕੁੱਝ ਮੁਢਲੇ ਮੈਂਬਰਾਂ ਵਲੋਂ ਬਰਕਰਾਰ ਰੱਖੀ ਗਈ ਹੈ।

*? ਇਸ ਸੰਸਥਾ ਨੇ ਤੁਹਾਨੂੰ ਕੀ ਦਿੱਤਾ ਹੈ ਅਤੇ ਤੁਸੀਂ ਇਸ ਸੰਸਥਾ ਨੂੰ ਆਪ ਕੀ ਦਿੱਤਾ ਹੈ?*

**ਸੁਰਜੀਤ:** ਪੰਜਾਬੀ ਸਾਹਿਤ ਸਭਾ ਅਤੇ ਫਿਰ ਪੰਜਾਬੀ ਲੇਖਕ ਮੰਚ ਦੀ ਮੈਂਬਰ ਹੋਣ ਦੇ ਨਾਤੇ ਮੈਨੂੰ ਮਰਦ ਪ੍ਰਧਾਨ ਸਮਾਜ ਵਿੱਚ ਰਚੇ ਜਾ ਰਹੇ ਪੰਜਾਬੀ ਸਾਹਿਤ ਦੀ ਪ੍ਰਕ੍ਰਿਆ ਨੂੰ ਨੇੜਿਉਂ ਵਾਚਣ ਅਤੇ ਜਾਨਣ ਦਾ ਮੌਕਾ ਪ੍ਰਦਾਨ ਹੋਇਆ। ਲੇਖਕਾਂ ਨੂੰ ਉਤਸਾਹਿਤ ਹੁੰਦਿਆਂ ਦੇਖ ਕੇ ਮੇਰਾ ਵੀ ਹੌਂਸਲਾ ਵਧਿਆ ਹੈ। ਕਦੀ ਕਦੀ ਅਸਾਂਵੀ ਅਤੇ ਖੁਲ੍ਹੇ ਤੌਰ ਉੱਤੇ ਨਾਕਾਅਰਾਤਮਕ ਆਲੋਚਣਾ ਅਤੇ ਕੁੱਝ ਸਾਹਿਤ ਰਸੀਆ ਵਲੋਂ 'ਪਹਿਲਾ' ਬਣੀਆਂ ਧਾਰਨਾਵਾਂ ਦਾ ਸ਼ਿਕਾਰ ਵੀ ਹੋਣਾ ਪਿਆ ਹੈ। ਸਾਹਿਤ ਪ੍ਰਤੀ ਸੱਚੀ ਪ੍ਰਤੀਬੱਧਤਾ ਉਭਰ ਕੇ ਸਾਹਮਣੇ ਨਹੀਂ ਆਈ। ਮੇਰਾ ਖਿਆਲ ਸੀ ਜਦੋਂ ਤੁਸੀਂ ਕਿਸੇ ਸੰਸਥਾ ਨਾਲ ਜੁੜ ਕੇ ਕੰਮ ਕਰਦੇ ਹੋ ਤਾਂ ਤੁਹਾਡਾ ਉਤਸਾਹ ਅਤੇ ਪ੍ਰਤੀਬੱਧਤਾ ਵੱਧਦੇ ਫੁਲਦੇ ਹਨ, ਪਰ ਇਹ ਖਿਆਲ ਹੀ ਹੈ।

ਮੈਂ ਸੰਸਥਾ ਨੂੰ ਕੀ ਦੇ ਸਕੀ ਹਾਂ? 99% ਮਰਦ ਮੈਂਬਰਾਂ ਵਾਲੀ ਸੰਸਥਾ ਦੀ ਇਕੱਲੀ ਔਰਤ ਮੈਂਬਰ ਹੋਣ ਕਰਕੇ ਮੈਂ ਸੰਸਥਾ ਵਿੱਚ ਕਿਸੇ ਕਿਸਮ ਦੀ ਖੜੋਤ ਨਹੀਂ ਆਉਣ ਦਿੱਤੀ। ਨਾ ਹੀ ਇਸ ਸੰਸਥਾ ਨੂੰ 'ਸਟਿਗਮਾਟਾਈਜ' ਹੋਣਾ ਪਿਆ ਕਿ ਇਹ ਸਿਰਫ ਮਰਦਾਂ ਦੀ ਸੰਸਥਾ ਹੈ।

1979 ਵਿੱਚ ਮੈਂ 'ਕੈਨੇਡਾ ਦੀ ਪੰਜਾਬੀ ਕਵਿਤਾ' ਨਾਮੀ ਕਾਵਿ-ਸੰਗ੍ਰਹਿ ਵਿੱਚ ਆਪਣਾ ਬਣਦਾ ਯੋਗਦਾਨ ਪਾਇਆ। 1992-93 ਵਿੱਚ 'ਮਨ ਪ੍ਰਦੇਸੀ ਜੇ ਥੀਆ' ਕਾਵਿ-ਸੰਗ੍ਰਹਿ ਦੇ ਸਹਿ-ਸੰਪਾਦਨ ਵਿੱਚ ਹਿੱਸਾ ਪਾਇਆ। 1992-93 ਵਿੱਚ ਕਨੇਡਾ ਦੇ ਨੈਸ਼ਨਲ ਬੁੱਕ ਫੈਸਟੀਵਲ ਵਿੱਚ ਪੰਜਾਬੀ ਦੀਆਂ ਕਿਤਾਬਾਂ ਦਾ ਬੁੱਕ ਫੈਸਟੀਵਲ ਲਾਉਣ ਦੇ ਕੰਮ ਵਿੱਚ ਹਿੱਸਾ ਪਾਇਆ। 1976-80 ਦਰਮਿਆਨ ਸਭਾ ਦੇ 8-10 ਮੈਂਬਰਾਂ (ਗੁਰਚਰਨ ਰਾਮਪੁਰੀ, ਦਰਸ਼ਨ ਗਿੱਲ, ਅਜਮੇਰ ਰੋਡੇ, ਸਾਧੂ ਬਿਨਿੰਗ, ਸੁਖਵੰਤ ਹੁੰਦਲ, ਅਮਰਜੀਤ ਚਾਹਲ, ਸੁਰਿੰਦਰ ਧੰਜਲ ਆਦਿ) ਦੀਆਂ ਰਚਨਾਵਾਂ ਨੂੰ ਅੰਗਰੇਜ਼ੀ ਵਿੱਚ ਅਨੁਵਾਦ ਕਰਕੇ ਅੰਗਰੇਜ਼ੀ ਦੇ ਰਸਾਲਿਆਂ - ਕਨਟੈਂਪਰੇਰੀ ਲਿਟਰੇਚਰ ਇਨ ਟਰਾਂਸਲੇਸ਼ਨਜ, ਟਰਾਂਟੋ ਸਾਊਥ ਏਸ਼ੀਅਨ ਰੀਵੀਊ, ਕਨੇਡੀਅਨ ਫਿਕਸ਼ਨ ਮੈਗਜ਼ੀਨ - ਵਿੱਚ ਛਪਵਾਇਆ। 1992 ਵਿੱਚ 'ਗਲਿੰਪਸਸ ਆਫ ਪੰਜਾਬੀ ਪੋਇਟਰੀ: ਐਨ ਐਨਥਾਲੋਜੀ ਇਨ ਇੰਗਲਿਸ਼ ਟਰਾਂਸਲੇਸ਼ਨਜ' ਨਾਂ ਦੀ ਕਿਤਾਬ ਛਪਵਾਈ। ਇਸਦੇ ਨਾਲ ਨਾਲ ਸੰਸਥਾ ਵਲੋਂ ਕੀਤੀਆਂ ਜਾਂਦੀਆਂ ਹੋਰ ਸਰਗਰਮੀਆਂ ਨੂੰ ਨੇਪਰੇ ਚਾੜ੍ਹਨ ਲਈ ਸੰਸਥਾ ਦੇ ਦੂਜੇ ਮੈਂਬਰਾਂ ਨਾਲ ਮਿਲ ਕੇ ਕੰਮ ਕੀਤਾ।

*? ਤੁਸੀਂ ਇਸ ਸੰਸਥਾ ਦੀਆਂ ਕਿਸ ਕਿਸਮ ਦੀਆਂ ਸਰਗਰਮੀਆਂ ਨੂੰ ਜ਼ਿਆਦਾ ਤਰਜੀਹ ਦਿੰਦੇ ਹੋ?*

**ਸੁਰਜੀਤ:** ਲੇਖਕਾਂ ਦੀਆਂ ਮੌਲਿਕ ਰਚਨਾਵਾਂ ਨੂੰ ਪੜ੍ਹਨ ਸੁਣਨ ਦੀ ਸਰਗਰਮੀ ਨੂੰ ਮੈਂ ਪ੍ਰਥਮ ਤਰਜੀਹ ਦਿੰਦੀ ਹਾਂ। ਰਚੇ ਸਾਹਿਤ ਨੂੰ ਲੋਕਾਂ ਤਾਈਂ ਪਹੁੰਚਾਣਾ - ਚਾਹੇ 'ਪੁਸਤਕਾਂ ਦੇ ਰੀਲੀਜ਼ ਸਮਾਗਮ' ਕਰਕੇ ਜਾਂ ਲੋਕਾਂ ਲਈ ਕਵੀ ਦਰਬਾਰ, ਕਹਾਣੀ ਦਰਬਾਰ ਕਰਕੇ- ਵੀ ਮਹੱਤਵਪੂਰਨ ਗੱਲ ਹੈ। ਕਾਨਫਰੰਸ ਸਾਲ ਵਿੱਚ ਇੱਕ ਹੋ ਜਾਵੇ ਤਾਂ ਵੀ ਠੀਕ ਹੈ।

*? ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੀ ਕੀ ਦੇਣ ਹੈ: ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ; ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ; ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ ਅਤੇ ਅੰਤਰਰਾਸ਼ਟਰੀ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ?*

**ਸੁਰਜੀਤ:** ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਪੰਜਾਬੀ ਲੇਖਕ ਮੰਚ ਨੇ ਇੱਕ ਅਹਿਮ ਹੋਂਦ ਕਾਇਮ ਕੀਤੀ ਹੈ। ਪੰਜਾਬੀ ਲੇਖਕ ਮੰਚ ਵਾਂਗ ਹੀ ਸਾਹਿਤ ਨੂੰ ਅੱਗੇ ਲਿਜਾਣ ਲਈ ਹੋਰਨਾ ਸ਼ਹਿਰਾਂ ਵਿੱਚ ਲੇਖਕ ਸਭਾਵਾਂ ਕਾਇਮ ਹਨ।

ਲੇਖਕ ਮੰਚ ਦੇ ਲੇਖਕਾਂ ਵਲੋਂ ਰਚਿਆ ਜਾਂਦਾ ਸਾਹਿਤ ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ 'ਪ੍ਰਵਾਸੀ ਪੰਜਾਬੀ ਸਾਹਿਤ ਦੀ ਇੱਕ ਭਰਪੂਰ ਸ਼ਾਖਾ ਦੇ ਰੂਪ ਵਿੱਚ ਉਭਰ ਕੇ ਸਾਹਮਣੇ ਆਇਆ ਹੈ।

ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ ਦੇਖਣ ਲਈ ਰਤਾ ਖੋਜ ਕਰਨ ਦੀ ਲੋੜ ਹੈ ਪਰ ਇੱਕ ਗੱਲ ਪੱਕੀ ਹੈ ਕਿ ਕੈਨੇਡਾ ਵਿੱਚ ਰਚਿਆ ਜਾਂਦਾ ਪੰਜਾਬੀ ਸਾਹਿਤ ਹੋਰਨਾਂ ਜ਼ਬਾਨਾਂ ਵਿੱਚ ਰਚੇ ਜਾਂਦੇ ਸਾਹਿਤ ਨਾਲੋਂ ਵਧ ਗਿਣਤੀ ਵਿੱਚ ਹੈ। ਅਨੁਵਾਦਾਂ ਰਾਹੀਂ ਇਸਦੀ ਪਛਾਣ ਬਣ ਚੁੱਕੀ ਹੈ।

ਜੇ ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਦੇਖਿਆ ਜਾਵੇ ਤਾਂ ਕਨੇਡਾ ਵਿੱਚ ਰਚੇ ਜਾਂਦੇ ਪੰਜਾਬੀ ਸਾਹਿਤ ਵਿੱਚ ਇਸ ਸੰਸਥਾ ਦੇ ਮੈਂਬਰਾਂ ਨੇ ਬਹੁਗਿਣਤੀ ਵਿੱਚ ਹਿੱਸਾ ਪਾਇਆ ਹੈ ਅਤੇ ਪਿਛਲੇ 25 ਸਾਲ ਵਿੱਚ ਕੋਈ 80 ਦੇ ਕਰੀਬ ਪੁਸਤਕਾਂ ਦਿੱਤੀਆਂ ਹਨ ਅਤੇ ਬੇਸ਼ੁਮਾਰ

'ਐਨਥਾਲੌਜੀਆਂ' ਵਿੱਚ ਸਭਾ ਦੇ ਲੇਖਕਾਂ ਦੀਆਂ ਰਚਨਾਵਾਂ ਛਪੀਆਂ ਹਨ।

*? ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੀ ਕੀ ਵਿਲੱਖਣਤਾ ਹੈ?*

**ਸੁਰਜੀਤ:** ਇਹ ਸੰਸਥਾ ਜਦੋਂ ਦੀ ਬਣੀ ਹੈ ਇੱਕ ਲੋਕਰਾਜੀ ਤਰੀਕੇ ਨਾਲ ਕੰਮ ਕਰ ਰਹੀ ਹੈ ਜਿਸ ਵਿੱਚ ਕੋਈ ਐਨੇ ਕੱਟੜ ਨਿਯਮ ਨਹੀਂ ਹਨ। ਜਦੋਂ ਕੋਈ ਮਰਜ਼ੀ ਮੈਂਬਰਸ਼ਿੱਪ ਛੱਡ ਕੇ ਜਾ ਸਕਦਾ ਹੈ - ਇਸੇ ਤਰ੍ਹਾਂ ਮੈਂਬਰ ਬਣਨ ਲਈ ਵੀ ਕੋਈ ਲੰਮੀ ਚੌੜੀ ਸ਼ਰਤ ਨਹੀਂ ਹੈ, ਸਿਰਫ ਸਾਹਿਤ ਵਿੱਚ ਸ਼ੌਕ ਹੋਣਾ ਚਾਹੀਦਾ ਹੈ। ਪਰ ਕੈਨੇਡਾ ਦੀਆਂ ਸਭਾਵਾਂ ਦੀ ਮੈਂਬਰਸ਼ਿੱਪ ਥੋੜੀ ਜਿਹੀ ਜ਼ਿਆਦਾ ਔਖੀ ਹੈ। ਮੈਂਬਰਸ਼ਿੱਪ ਛੱਡਣ ਦੇ ਨਿਯਮ ਹਨ। ਮੈਂਬਰ ਬਣਨ ਲਈ ਇੱਕ ਪੁਸਤਕ ਦਾ ਲੇਖਕ ਹੋਣਾ ਜ਼ਰੂਰੀ ਹੈ। ਮੈਂ ਰਾਈਟਰਜ਼ ਯੂਨੀਅਨ ਦੇ ਹਵਾਲੇ ਨਾਲ ਗੱਲ ਕਰ ਰਹੀ ਹਾਂ।

*? ਤੁਹਾਡੇ ਮਨ ਵਿੱਚ ਇਸ ਸੰਸਥਾ ਦਾ ਕਿਹੋ ਜਿਹਾ ਬਿੰਬ/ਪ੍ਰਭਾਵ ਬਣਿਆ ਹੈ?*

**ਸੁਰਜੀਤ:** ਲੇਖਕ ਮੈਂਬਰ ਬੜੀ ਸਾਦਗੀ ਅਤੇ ਸਰਲ ਸਹਿਜਤਾ ਨਾਲ ਹਿੱਸਾ ਲੈਂਦੇ ਹਨ। ਹੌਲੀ ਹੌਲੀ ਆਪਣਾ ਕੰਮ ਕਰੀ ਜਾ ਰਹੇ ਹਨ। ਕਿਸੇ ਨਾਲ ਦੌੜ ਨਹੀਂ ਲੱਗੀ ਹੋਈ। ਕਈ ਮੈਂਬਰ ਤਾਂ ਬਹੁਤ ਵਚਨਬੱਧ ਹਨ। ਮੇਰਾ ਖਿਆਲ ਹੈ ਸਾਰੇ ਹੀ ਮੈਂਬਰ ਲੇਖਕ ਇਸ ਗੱਲ ਦਾ ਤਾਂ ਅੰਦਰੋਂ ਪ੍ਰਣ ਕੀਤੀ ਬੈਠੇ ਨੇ ਕਿ ਜਦੋਂ ਤੱਕ ਦਮ ਹੈ ਮਾਂ ਬੋਲੀ ਅਤੇ ਪੰਜਾਬੀ ਸਾਹਿਤ ਦੀ ਸੇਵਾ ਕਰਦੇ ਰਹਿਣਗੇ। ਜਿੱਥੋਂ ਤੱਕ ਸਭਾ ਨੂੰ ਅੱਗੇ ਮੂਹਰਲੀ ਕਤਾਰ ਵਿੱਚ ਲਿਜਾਣ ਦਾ ਮਸਲਾ ਹੈ, ਉਹ ਕੋਈ ਮਸਲਾ ਹੀ ਨਹੀਂ। ਜ਼ਿੰਦਗੀ ਦੇ ਰੁਝੇਵਿਆਂ ਅਤੇ ਰੁਜ਼ਗਾਰ ਦੇ ਝਮੇਲਿਆਂ ਬਾਅਦ ਜੇ ਸਭਾ 25 ਸਾਲ ਤੁਰ ਸਕਦੀ ਹੈ ਤਾਂ ਅੱਗੇ ਵੀ ਤੁਰੀ ਜਾਏਗੀ।

*? ਆਪਣੇ ਸਫਰ ਦੌਰਾਨ ਇਸ ਸੰਸਥਾ ਨੇ ਕਿਸ ਤਰ੍ਹਾਂ ਦੇ ਸੰਕਟ ਦੇਖੇ ਹਨ?*

**ਸੁਰਜੀਤ:** ਸਭਾ ਦੇ ਧੁਰ ਤੋਂ ਮੈਂਬਰ ਹੋਣ ਦੇ ਨਾਤੇ ਕਈ ਉਤਰਾਅ ਚੜ੍ਹਾਅ ਦੇਖੇ ਹਨ। ਸ਼ਾਇਦ 1983 ਵਿੱਚ ਸਾਹਿਤ ਸਭਾ ਦਾ ਟੁੱਟਣਾ ਅਤੇ ਫਿਰ 1984 ਵਿੱਚ ਲੇਖਕ ਮੰਚ ਬਣਨਾ ਇੱਕ ਅੰਨ੍ਹੇ ਝੱਖੜ ਵਰਗਾ ਸੰਕਟ ਸੀ। ਕੁੱਝ ਮੈਂਬਰ ਜੋ ਕੁੱਝ ਸਮਾਂ ਪਿੱਛੋਂ ਸਭਾ ਦੇ ਮੈਂਬਰ ਬਣੇ ਉਹਨਾਂ ਦੀ ਸੁਹਿਰਦਤਾ ਅਹੁਦੇ ਲੈਣ ਤੱਕ ਹੀ ਸੀ। ਇਸ ਲਈ ਉਹਨਾਂ ਅਹੁਦੇ ਲੈਂਦਿਆਂ ਲੈਂਦਿਆਂ ਸਭਾ ਨੂੰ ਠੇਸ ਪਹੁੰਚਾਉਣ ਤੋਂ ਵੀ ਗੁਰੇਜ਼ ਨਹੀਂ ਕੀਤਾ। ਸੋ ਸਭਾ ਟੁੱਟਦੀ ਟੁੱਟਦੀ ਮੁਢਲੇ ਮੈਂਬਰਾਂ ਦੇ ਏਕੇ ਕਰਕੇ ਫਿਰ ਜੋੜ ਲਈ ਗਈ ਅਤੇ ਫਿਰ ਅਜਿਹੇ ਦਗਾਬਾਜ਼ੀ ਦੇ ਵਤੀਰੇ ਨੇ ਸਾਰੇ ਬਾਕੀ ਬਚੇ ਮੈਂਬਰਾਂ ਨੂੰ ਜਿਵੇਂ ਚੁਕੰਨੇ ਅਤੇ ਸਿਆਣੇ ਕਰ ਦਿੱਤਾ।

ਆਰਥਿਕ ਸੰਕਟ ਤਾਂ ਹਮੇਸ਼ਾਂ ਹੀ ਰਿਹਾ ਹੈ ਕਿਉਂਕਿ ਸਾਡੀ ਧਾਰਨਾ ਹੀ ਮੁੱਢ ਤੋਂ ਇਹੋ ਰਹੀ ਹੈ ਕਿ ਮੁਨਾਫ਼ੇ ਲਈ ਕੋਈ ਫੰਕਸ਼ਨ ਨਹੀ ਕਰਨਾ।

ਸਭਾ ਦੇ ਮੈਂਬਰਾਂ ਨੂੰ, ਜਾਂ ਸਭਾ ਦੇ ਕੰਮ ਵਿੱਚ ਉਦੋਂ ਵੀ ਠੇਸ ਲਗਦੀ ਰਹੀ ਜਦੋਂ ਸਮੇਂ ਸਮੇਂ ਇੱਕ ਦੁੱਕਾ ਮੈਂਬਰਾਂ ਨੇ ਆਪਣੀ ਹਉਂ ਦੀ ਪੂਰਤੀ ਲਈ ਭੰਡੀ ਪ੍ਰਚਾਰ ਕੀਤਾ ਅਤੇ ਫਿਰ ਗੁੱਸੇ ਹੋ ਕੇ ਸਭਾ ਨੂੰ ਛੱਡ ਗਏ।

*? ਹੁਣ 25 ਸਾਲਾਂ ਪਿੱਛੋਂ ਤੁਸੀਂ ਇਸ ਸੰਸਥਾ ਵਿੱਚ ਕੋਈ ਮਹੱਤਵਪੂਰਨ ਤਬਦੀਲੀ ਮਹਿਸੂਸ ਕਰਦੇ ਹੋ?*

**ਸੁਰਜੀਤ:** ਮੈਂਬਰਾਂ ਨੇ ਹੌਲੀ ਹੌਲੀ ਜਥੇਬੰਦਕ ਮਹਾਰਤ ਹਾਸਲ ਕਰ ਲਈ ਹੈ ਅਤੇ ਸਭਾ ਦੀ ਕਾਰਵਾਈ ਸੁਚੱਜੇ ਢੰਗ ਨਾਲ ਚਲਦੀ ਹੈ।

*? ਤੁਹਾਡੇ ਖਿਆਲ ਵਿੱਚ ਹੁਣ ਤੱਕ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਕੀ ਹਨ?*

**ਸੁਰਜੀਤ:** 80 ਦੇ ਕਰੀਬ ਪੁਸਤਕਾਂ/ਦੋ ਕਾਨਫਰੰਸਾਂ/ ਦੋ ਐਨਥਾਲੌਜੀਆਂ/ ਮੈਂਬਰਾਂ ਦੀ ਗਿਣਤੀ ਦੁੱਗਣੀ/ਦੇਸ਼ ਵਿਦੇਸ਼, ਪੰਜਾਬ, ਇੰਗਲੈਂਡ ਤੋਂ ਆਏ ਅਨੇਕਾਂ ਲੇਖਕਾਂ ਦਾ ਸੁਆਗਤ/ਆਪਣੀ ਪਛਾਣ ਅਤੇ ਹੋਂਦ ਕਾਇਮ ਕਰਨਾ।



---

## ਅਮਰਜੀਤ ਸੂਫੀ



*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋਏ ਹੋ, ਇਸ ਨਾਲ ਜੁੜਨ ਦੇ ਕੀ ਕਾਰਨ ਸਨ ਅਤੇ ਜੁੜਨ ਸਮੇਂ ਤੁਹਾਡੀਆਂ ਇਸ ਤੋਂ ਕਿਸ ਤਰ੍ਹਾਂ ਦੀਆਂ ਆਸਾਂ ਸਨ?*

**ਸੂਫੀ:** ਮੈਂ ਪੰਜਾਬੀ ਸਾਹਿਤ ਸਭਾ ਵੈਨਕੂਵਰ ਨਾਲ 1973 ਵਿੱਚ ਸੰਬੰਧਿਤ ਹੋਇਆ ਸੀ। ਉਸ ਵੇਲੇ ਇਸ ਦੀਆਂ ਮੀਟਿੰਗਾਂ ਫਰੇਜ਼ਰ-ਬਰਾਡਵੇ ਦੇ ਖੂੰਜੇ ਉੱਪਰ ਸਥਿਤ 'ਨੇਬਰ ਹੁੱਡ ਕਮਿਊਨਿਟੀ ਸੈਂਟਰ' ਵਿੱਚ ਹੁੰਦੀਆਂ ਸਨ। ਉਸ ਸਮੇਂ ਵੈਨਕੂਵਰ ਅੱਜ ਨਾਲੋਂ ਬੜਾ ਹੀ ਵੱਖਰਾ ਸੀ। ਮੈਂ ਅਤੇ ਹੋਰ ਅਜਿਹੇ ਲੋਕ ਜੋ ਵਿਜ਼ਟਿਰ ਦੇ ਤੌਰ ਉੱਪਰ ਆਏ ਸਾਂ, ਬੜੀ ਹੀ ਇਕੱਲਤਾ ਮਹਿਸੂਸ ਕਰਦੇ ਸਨ। ਖ਼ਾਸ ਕਰਕੇ ਅਜਿਹੇ ਲੋਕ ਜੋ ਪਿੱਛੇ ਦੇਸ਼ ਵਿੱਚ ਕਿਸੇ ਜਥੇਬੰਦੀ ਨਾਲ ਸੰਬੰਧਿਤ ਹੋਣ ਕਰਕੇ ਸਰਗਰਮ ਰਹੇ ਸਨ ਭਾਵੇਂ ਉਹ ਰਾਜਨੀਤਕ, ਟਰੇਡ ਯੂਨੀਅਨ ਜਾਂ ਸਾਹਿਤਕ ਖੇਤਰ ਨਾਲ ਸੰਬੰਧਿਤ ਸੀ। ਇਸ ਲਈ ਚਾਹੁੰਦੇ ਸਾਂ ਕਿ ਕਿਤੇ ਕੋਈ ਅਜਿਹੀ ਥਾਂ ਹੋਵੇ ਜਿੱਥੇ ਵਿਚਾਰ ਸਾਂਝੇ ਕਰ ਸਕੀਏ, ਇਸ ਨਵੇਂ ਦੇਸ਼ ਬਾਰੇ ਜਾਣਕਾਰੀ ਪ੍ਰਾਪਤ ਕਰ ਸਕੀਏ, ਕੁੱਝ ਸਿਰਜ ਸਕੀਏ ਜਾਂ ਸਿਰਜਣਾ ਨੂੰ ਸੁਣ ਸਕੀਏ। ਸੋ ਪੰਜਾਬੀ ਸਾਹਿਤ ਸਭਾ ਨੇ ਮੈਨੂੰ ਸੁਖਾਵਾਂ ਮਾਹੌਲ ਦਿੱਤਾ ਅਤੇ ਮਨ ਦੀ ਭਟਕਣਾ ਨੂੰ ਕਿਸੇ ਹੱਦ ਤੱਕ ਸੰਤੋਖ ਦਿੱਤਾ।

*? ਇਸ ਸੰਸਥਾ ਨੇ ਤੁਹਾਨੂੰ ਕੀ ਦਿੱਤਾ ਅਤੇ ਤੁਸੀਂ ਇਸ ਸੰਸਥਾ ਨੂੰ ਆਪ ਕੀ ਦਿੱਤਾ?*

**ਸੂਫੀ:** ਇਸ ਸੰਸਥਾ ਨੇ ਅਸਲ ਵਿੱਚ ਮੈਨੂੰ ਉਹ ਕੁੱਝ ਬਣਾਇਆ ਜੋ ਕੁੱਝ ਮੈਂ ਅੱਜ ਹਾਂ। ਇਸ ਸੰਸਥਾ ਨੇ ਮੈਨੂੰ ਲਗਾਤਾਰ ਸਿਰਜਣਾ ਕਰਨ ਲਈ ਪਰੇਰਣਾ ਦਿੱਤੀ। ਸਮਾਜੀ ਸਮੱਸਿਆ ਸਮਝਣ ਲਈ ਸਹਾਇਤਾ ਕੀਤੀ। ਬੇਸ਼ੱਕ ਮੈਂ ਮੁੱਢ ਵਿੱਚ ਕਵਿਤਾ ਹੀ ਲਿਖਦਾ ਸਾਂ ਪ੍ਰੰਤੂ ਕਦੀ ਕਦਾਈਂ ਵਾਰਤਕ ਵੀ ਲਿਖਦਾ ਸੀ। ਇਥੇ ਮੈਂ ਆਲੋਚਨਾ, ਕਹਾਣੀ ਅਤੇ ਹੋਰ ਰਾਜਨੀਤਕ ਲੇਖ ਲਿਖਣ ਲਈ ਉਤਸ਼ਾਹਿਤ ਹੋਇਆ।

ਮੈਂ ਇਸ ਸੰਸਥਾ ਨੂੰ, ਹੋਰਨਾਂ ਸਹਿਯੋਗੀ ਮੈਂਬਰਾਂ ਨਾਲ ਮਿਲਕੇ, ਅੱਜ

ਦੇ ਰੂਪ ਵਿੱਚ ਸਥਾਪਤ ਕਰਨ ਵਿੱਚ ਆਪਣੇ ਵਿੱਤ ਅਨੁਸਾਰ ਯੋਗਦਾਨ ਪਾਇਆ ਹੈ। ਪ੍ਰੰਤੂ ਇਸ ਗੱਲ ਲਈ ਮੈਨੂੰ ਖੁਸ਼ੀ ਹੈ ਕਿ ਜੋ ਕੁੱਝ ਵੀ ਮੈਂ ਕੀਤਾ ਹੈ ਉਹ ਪ੍ਰਤੀਬੱਧਤਾ ਅਤੇ ਇਮਾਨਦਾਰੀ ਨਾਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਕਈ ਹੋਰਨਾਂ ਵਾਂਗੂ ਇਸ ਨੂੰ ਆਪਣੇ ਨਿੱਜੀ ਸੁਆਰਥ ਲਈ ਵਰਤਣ ਦੀ ਉੱਕਾ ਹੀ ਕੋਸ਼ਿਸ਼ ਨਹੀਂ ਕੀਤੀ। ਸਗੋਂ ਅਜਿਹਾ ਕਰਨ ਵਾਲਿਆਂ ਦੀ ਨੁਕਤਾਚੀਨੀ ਕੀਤੀ ਜਿਸ ਨਾਲ ਉਹਨਾਂ ਦੀ ਨਾਰਾਜ਼ਗੀ ਵੀ ਸਹੇੜਨੀ ਪਈ। ਪ੍ਰੰਤੂ ਮੈਂ ਕਿਸੇ ਨੂੰ ਬਿਨਾਂ ਵਜ੍ਹਾ ਨੁਕਤਾਚੀਨੀ ਕਰਕੇ ਨੀਵਾਂ ਦਿਖਾਉਣ ਦਾ ਯਤਨ ਨਹੀਂ ਕੀਤਾ। ਮੈਂ ਸਮਝਦਾ ਹਾਂ ਕਿ ਮੇਰੀ ਅਜਿਹੀ ਪਹੁੰਚ ਸਭਾ/ਮੰਚ ਨੂੰ ਮੇਰੇ ਵਲੋਂ ਸਨਿਮਰ ਭੇਟ ਹੀ ਹੈ।

*? ਤੁਸੀ ਇਸ ਸੰਸਥਾ ਦੀਆਂ ਕਿਸ ਕਿਸਮ ਦੀਆਂ ਸਰਗਰਮੀਆਂ ਨੂੰ ਜ਼ਿਆਦਾ ਤਰਜੀਹ ਦਿੰਦੇ ਹੋ?*

**ਸੂਫੀ:** ਮੇਰੇ ਵਿਚਾਰ ਵਿੱਚ ਪੰਜਾਬੀ ਲੇਖਕ ਮੰਚ ਨੂੰ ਆਪਣੀਆਂ ਮਾਸਿਕ ਮੀਟਿੰਗਾਂ ਤੋਂ ਬਿਨਾਂ ਸਾਲ ਵਿੱਚ ਤਿੰਨ ਜਾਂ ਚਾਰ ਸਮਾਗਮ ਕਰਨੇ ਚਾਹੀਦੇ ਹਨ ਜਿਹਨਾਂ ਵਿੱਚ ਵੱਖੋ ਵੱਖ ਵਿਸ਼ੇ ਰੱਖ ਕੇ ਉਹਨਾਂ ਉੱਪਰ ਗੋਸ਼ਟੀਆਂ ਕੀਤੀਆਂ ਜਾਣ। ਕਵੀ ਦਰਬਾਰ ਅਤੇ ਕਹਾਣੀ ਦਰਬਾਰ ਕੀਤੇ ਜਾਣ। ਇਸ ਤਰ੍ਹਾਂ ਨਾਲ ਸਾਹਿਤ ਨੂੰ ਅਤੇ ਲੋਕਾਂ ਨੂੰ ਇੱਕ ਦੂਜੇ ਦੇ ਨੇੜੇ ਲਿਆਂਦਾ ਜਾ ਸਕਦਾ ਹੈ। ਮੇਰੇ ਵਿਚਾਰ ਵਿੱਚ ਦਸ ਸਾਲਾਂ ਵਿੱਚ ਇੱਕ ਵਾਰ ਪੇਪਰ ਲਿਖ ਕੇ ਬਹਿਸ ਕਰ ਲੈਣੀ ਕਾਫੀ ਨਹੀਂ। ਲੇਖਕ ਮੰਚ ਵਰਗੀ ਮਹੱਤਵ ਪੂਰਨ ਸੰਸਥਾ ਨੂੰ, ਸਮਰਥਾ ਹੁੰਦਿਆਂ ਹੋਇਆਂ, ਕਾਰਜਸ਼ੀਲ ਜਾਂ ਉਪਯੋਗੀ ਨਾ ਬਣਾਉਣਾ ਇੱਕ ਗੰਭੀਰ ਕਮਜ਼ੋਰੀ ਵੱਲ ਸੰਕੇਤ ਹੈ।

*? ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੀ ਕੀ ਦੇਣ ਹੈ: ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ; ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ; ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ; ਅੰਤਰ-ਰਾਸ਼ਟਰੀ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਜਾਂ ਕਨੇਡਾ ਤੋਂ ਬਾਹਰ ਜਿਹੜਾ ਪੰਜਾਬੀ ਸਾਹਿਤ ਲਿਖਿਆ ਜਾ ਰਿਹਾ ਹੈ ਉਸ ਦੇ ਸੰਦਰਭ ਵਿੱਚ?*

**ਸੂਫੀ:** ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ, ਮੰਚ ਦੀ ਅਹਿਮ ਦੇਣ ਹੈ। ਇਸ ਦੇ ਲੇਖਕਾਂ ਦੀਆਂ ਰਚਨਾਵਾਂ ਡਾਲਰਾਂ ਦੇ ਜ਼ੋਰ ਨਾਲ ਛਪੀਆਂ ਹੋਈਆਂ ਨਹੀਂ ਸਗੋਂ ਵਿਸ਼ੇ ਵਸਤੂ ਦੇ ਪੱਖੋਂ ਕਨੇਡੀਅਨ ਸਮਾਜ ਵਿੱਚ ਸਾਡੇ ਲੋਕਾਂ ਦੇ ਜੀਵਨ ਨੂੰ ਪ੍ਰਤੀਬਿੰਬਤ ਕਰਦੀਆਂ ਹਨ। 1987 ਦੀ ਪਹਿਲੀ ਕਨੇਡੀਅਨ ਪੰਜਾਬੀ ਕਾਨਫਰੰਸ ਉੱਤੇ ਪੜ੍ਹੇ ਗਏ ਪਰਚਿਆਂ ਦੀ ਪੁਸਤਕ ਤੇ ਦੋ ਕਾਵਿ ਸੰਗ੍ਰਹਿ ਇਸ ਦੀ ਗਵਾਹੀ ਹਨ। ਮੰਚ ਦੇ ਲੇਖਕਾਂ ਨੇ ਸਾਹਿਤ ਦੇ ਸਾਰੇ ਰੂਪਾਂ - ਕਵਿਤਾ, ਕਹਾਣੀ, ਨਾਟਕ ਅਤੇ ਨਾਵਲ ਤੋਂ ਬਿਨਾਂ ਆਲੋਚਨਾ ਅਤੇ ਹੋਰ ਮਹੱਤਵਪੂਰਨ 'ਨਾਨ-ਫਿਕਸ਼ਨ' ਪੁਸਤਕਾਂ ਛਾਪਕੇ ਜ਼ਿਕਰਯੋਗ ਕੰਮ ਕੀਤਾ ਹੈ।

ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਵੈਨਕੂਵਰ ਲੇਖਕ ਮੰਚ ਦਾ ਜੋ ਸਤਿਕਾਰਯੋਗ ਨਾਂ ਬਣਿਆ ਹੈ, ਉਹ ਇਸ ਦੇ ਲੇਖਕਾਂ ਦੀਆਂ ਗੰਭੀਰ ਲਿਖਤਾਂ ਅਤੇ ਬਹਿਸਾਂ ਦੇ ਸਿੱਟੇ ਵਜੋਂ ਹੀ ਹੈ। ਇਹ ਆਪਣੇ ਆਪ ਵਿੱਚ ਇੱਕ ਵਿਸ਼ੇਸ਼ ਪ੍ਰਾਪਤੀ ਹੈ ਕਿ ਲੇਖਕ ਮੰਚ ਜਿਸ ਜ਼ਬਤ ਅਤੇ ਅਰੁਕ ਤੋਰ ਤੁਰਦਾ ਜਾ ਰਿਹਾ ਹੈ ਉਸ ਦੇ ਤਹਿ ਕੀਤੇ ਪੈਂਡੇ ਦੀਆਂ ਪੈੜਾਂ ਉੱਤੇ ਸਾਲ ਦਰ ਸਾਲ ਦੀ ਪ੍ਰਾਪਤੀ ਦਾ ਰੰਗ ਹੋਰ ਗੂਹੜਾ ਹੁੰਦਾ ਜਾ ਰਿਹਾ ਹੈ। ਸਮੁੱਚੀਆਂ ਪੰਜਾਬੀ ਸਾਹਿਤਕ ਸਰਗਰਮੀਆਂ ਵਿਚੋਂ ਵੈਨਕੂਵਰ ਲੇਖਕ ਮੰਚ ਨੂੰ ਜੇ ਕਰ ਖ਼ਾਰਜ ਕਰ ਦੇਈਏ ਤਾਂ ਇੱਕ ਵੱਡਾ ਖੱਪਾ ਨਜ਼ਰ ਪਵੇਗਾ।

ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ, ਪੰਜਾਬੀ ਲੇਖਕ ਮੰਚ ਦਾ ਕਦੇ ਕੋਈ ਵਿਸ਼ੇਸ਼ ਤੁਲਨਾਤਮਿਕ ਅਧਿਅਨ ਮੇਰੀ ਨਜ਼ਰ ਵਿੱਚ ਨਹੀਂ ਆਇਆ। ਫਿਰ ਵੀ ਜੇ ਕਰ ਇਹਨਾਂ ਪੱਖਾਂ ਉੱਪਰ ਕੰਮ ਕੀਤਾ ਜਾਵੇ ਤਾਂ ਪੰਜਾਬੀ ਲੇਖਕ ਮੰਚ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕੇਗਾ। ਫਿਰ ਵੀ ਪੰਜਾਬੀ ਭਾਸ਼ਾ ਤੋਂ ਬਾਹਰ ਕਨੇਡਾ ਦੀਆਂ ਦੋਵੇਂ ਕੌਮੀ ਭਾਸ਼ਾਵਾਂ, ਖਾਸ ਕਰਕੇ ਅੰਗਰੇਜ਼ੀ ਸਾਹਿਤ ਦੇ ਪਾਠਕਾਂ ਤੱਕ ਅਨੁਵਾਦ ਰੂਪ ਵਿੱਚ ਪੁੱਜਣ ਨਾਲ ਹੀ ਉਹਨਾਂ ਦੀ ਰਾਏ ਇਸ ਦੀ ਪੱਧਰ ਦਾ ਨਿਰਨਾ ਕਰ ਸਕਦੀ ਹੈ।

ਅੰਤਰਰਾਸ਼ਟਰੀ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਪੰਜਾਬੀ ਲੇਖਕ ਮੰਚ ਵੈਨਕੂਵਰ ਦਾ ਸਥਾਨ ਮੈਂ ਪਹਿਲੇ ਨੰਬਰ ਉੱਪਰ ਮਿਥਦਾ ਹਾਂ। ਦੁਨੀਆਂ ਭਰ ਦੇ ਕਿਸੇ ਵੀ ਦੇਸ਼ ਦਾ ਪੰਜਾਬੀ ਲੇਖਕ ਕਨੇਡਾ ਦੇ ਦੌਰੇ ਸਮੇਂ ਸਾਡੇ ਲੇਖਕ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਣ ਦੀ ਤਾਂਘ ਰੱਖਦਾ ਹੈ। ਇਸ ਨਾਲ ਮੰਚ ਦੇ ਮੈਂਬਰਾਂ ਨਾਲ ਸਿੱਧੇ ਸੰਪਰਕ ਅਤੇ ਪਰਸਪਰ ਗਿਆਨ ਵਟਾਂਦਰਾ ਹੁੰਦਾ ਹੈ ਅਤੇ ਤਜਰਬੇ ਵਿੱਚ ਵਾਧਾ ਹੁੰਦਾ ਹੈ।

*? ਇਸ ਸੰਸਥਾ ਦੀ ਕਨੇਡਾ ਦੀਆਂ ਦੂਜੀਆਂ ਸੰਸਥਾਵਾਂ ਨਾਲੋਂ ਕੀ ਵਿਲੱਖਣਤਾ ਹੈ?*

**ਸੂਫੀ:** ਲੇਖਕ ਮੰਚ ਦੀ ਵੱਡੀ ਪ੍ਰਾਪਤੀ ਇਸ ਦੀਆਂ ਸਰਗਰਮੀਆਂ ਅਤੇ ਮੀਟਿੰਗਾਂ ਦੀ ਨਿਰੰਤਰਤਾ ਵਿੱਚ ਹੈ। ਇਹ ਮੈਂਬਰਸ਼ਿੱਪ ਦੇ ਪੱਖੋਂ ਭਾਰਤ ਤੋਂ ਬਾਹਰ ਸ਼ਾਇਦ ਸਭ ਤੋਂ ਵੱਡੀ ਸਾਹਿਤਕ ਸੰਸਥਾ ਹੈ। ਇਸਦੇ ਲੇਖਕਾਂ ਦੀਆਂ ਲਿਖਤਾਂ ਤੇ ਸਰਗਰਮੀਆਂ ਦੀ ਰੀਪੋਰਟ ਇਸ ਦਾ ਨਾਂ ਚਮਕਾਉਂਦੀ ਹੈ।

ਇਸਦੇ ਮੈਂਬਰਾਂ ਦੀ ਵਿਸ਼ਾਲ ਦ੍ਰਿਸ਼ਟੀ ਦੇ ਕਾਰਨ ਇਸ ਨੂੰ ਕੋਈ ਵੀ ਨੁਕਸਾਨ ਨਹੀਂ ਪਹੁੰਚਾ ਸਕਦਾ। ਫਿਰ ਵੀ ਸ੍ਰ: ਬਾਵਾ ਬਲਵੰਤ ਦੇ ਕਹਿਣ ਵਾਂਗੂੰ "ਸਮਾਂ ਸੂਲ ਦੀਆਂ ਛੁਰੀਆਂ ਉਲਾਰਦਾ ਰਿਹਾ" ਹੈ ਅਤੇ ਮੰਚ ਦੀ ਸਜੀਵਤਾ ਦੇ ਰੋਮ ਤੱਕ ਨੂੰ ਵੀ ਖੰਡਿਤ ਨਹੀਂ ਕਰ ਸਕਿਆ।

*? ਤੁਹਾਡੇ ਮਨ ਵਿੱਚ ਇਸ ਸੰਸਥਾ ਦਾ ਕਿਹੋ ਜਿਹਾ ਬਿੰਬ-ਪ੍ਰਭਾਵ ਬਣਿਆ ਹੈ?*

**ਸੂਫੀ:** ਮੇਰੇ ਮਨ ਵਿੱਚ ਪੰਜਾਬੀ ਲੇਖਕ ਮੰਚ ਵੈਨਕੂਵਰ ਦਾ ਬਿੰਬ ਇੱਕ ਪਰੋੜ ਸੰਸਥਾ ਦੇ ਰੂਪ ਵਿੱਚ ਉਕਰਿਆ ਹੈ। ਅਨੇਕਾਂ ਉਤਰਾਵਾਂ ਚੜ੍ਹਾਵਾਂ, ਚੰਗੇ ਅਤੇ ਢਿੱਲੇ ਪ੍ਰਬੰਧਕਾਂ ਦੇ ਹੱਥਾਂ ਵਿਚੋਂ ਗੁਜ਼ਰਨ ਦੇ ਸਿੱਟੇ ਵਜੋਂ ਵੀ ਸੰਤੁਲਨ ਨੂੰ ਕਾਇਮ ਰੱਖਣ ਵਿੱਚ ਕਾਮਯਾਬ ਹੋਇਆ ਹੈ।

ਮੰਚ ਦੇ ਹਿਸਾਬ ਕਿਤਾਬ ਲਈ ਜਿਹੜੇ ਮੈਂਬਰਾਂ ਨੇ ਕੰਮ ਕੀਤਾ ਹੈ ਉਹਨਾਂ ਦੀ ਇਮਾਨਦਾਰੀ ਅਤੇ ਪਹਿਲੇ ਦਰਜੇ ਦੇ ਸੰਜਮ ਨੇ ਇਸ ਨੂੰ ਸੰਸਥਾਵਾਂ ਵਿੱਚ ਆਮ ਪੈਦਾ ਹੋਣ ਵਾਲੇ ਝਗੜਿਆਂ ਤੋਂ ਲਗਾਤਾਰ ਮੁਕਤ ਰੱਖਿਆ ਹੈ।

*? ਆਪਣੇ ਸਫਰ ਦੌਰਾਨ ਇਸ ਸੰਸਥਾ ਨੇ ਕਿਸ ਤਰ੍ਹਾਂ ਦੇ ਸੰਕਟ ਦੇਖੇ ਹਨ?*

**ਸੂਫੀ:** ਆਪਣੇ ਸਫਰ ਦੌਰਾਨ ਲੇਖਕ ਸਭਾ ਨੇ ਇੱਕ ਵਾਰ ਹੀ ਵੱਡੇ ਸੰਕਟ ਦਾ ਸਾਹਮਣਾ ਕੀਤਾ ਹੈ। ਜਿਸ ਦੇ ਸਿੱਟੇ ਵਜੋਂ "ਪੰਜਾਬੀ ਸਾਹਿਤ ਸਭਾ ਵੈਨਕੂਵਰ" ਦਾ ਨਾਂ ਇਸ ਕੋਲੋਂ ਬੇਸ਼ੱਕ ਖੁੱਸ ਗਿਆ, ਪ੍ਰੰਤੂ ਇਸ ਨਾਂ ਦੀ ਦੁਰਵਰਤੋਂ ਕਰਨਾ ਪਹਿਲਾਂ ਵੀ ਅਤੇ ਅਜੇ ਵੀ ਅਸੰਭਵ ਹੈ। ਕਾਰਨ ਸਿਰਫ ਤੇ ਸਿਰਫ ਇਹ ਹੈ ਕਿ ਇਸ ਦੀ ਮੈਂਬਰਸ਼ਿੱਪ ਜਿੰਨਾ ਚਿਰ ਉਸ ਨਾਂ ਹੇਠ ਕੰਮ ਕਰਦੀ ਰਹੀ, ਉਹ ਨਾਂ ਹੀ ਸਥਾਪਤ ਰਿਹਾ। ਹੁਣ ਜਦੋਂ ਕਿ ਪੰਜਾਬੀ ਲੇਖਕ ਮੰਚ ਦੇ ਨਾਂ ਹੇਠ ਸਾਹਿਤਕ ਸਰਗਰਮੀਆਂ ਲਗਾਤਾਰ ਜਾਰੀ ਹਨ ਤਾਂ ਪਹਿਲੇ ਨਾਂ ਦੀ ਸਭਾ ਹੁਣ ਵਾਲੇ ਮੰਚ ਨਾਲ

ਇਸ ਕਦਰ ਆਤਮਸਾਤ ਹੋ ਗਈ ਹੈ ਕਿ ਦੋ ਨਾਵਾਂ ਦਾ ਭੁਲੇਖਾ ਤੱਕ ਨਹੀਂ ਪੈਂਦਾ।

ਉਸ ਸੰਕਟ ਨੇ ਸਭਾ ਦੇ ਮੈਂਬਰਾਂ ਨੂੰ ਇਸ ਕਦਰ ਸਿਆਣੇ ਕਰ ਦਿੱਤਾ ਹੈ ਕਿ ਹੁਣ ਉਸ ਤਰ੍ਹਾਂ ਦੇ ਕਿਸੇ ਵੀ ਸੰਕਟ ਦੀ ਕਲਪਨਾ ਤੱਕ ਨਹੀਂ ਕੀਤੀ ਜਾ ਸਕਦੀ। ਇਸ ਸੰਕਟ ਵਿੱਚ ਮੇਰਾ ਨਿੱਜੀ ਤੌਰ ਉੱਤੇ ਅਹਿਮ ਰੋਲ ਰਿਹਾ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਵੀ ਹੈ ਤੇ ਮਾਣ ਵੀ ਕਿ ਨਵੇਂ ਮੰਚ ਦੀ ਸਿਰਜਣਾ ਵਿੱਚ, ਮੇਰੇ ਵਲੋਂ ਭਵਿੱਖ ਮੁਖੀ ਰੋਲ ਅਤੇ ਪਹੁੰਚ ਅਪਣਾਈ ਗਈ। ਇਸ ਮੰਚ ਦੀ ਸਿਰਜਣਾ 4 ਜੂਨ 1984 ਨੂੰ "ਸਾਊਥ ਸਲੋਪ ਕਮਿਊਨਿਟੀ ਸੈਂਟਰ ਵੈਨਕੂਵਰ" ਵਿੱਚ ਇੱਕ ਇਤਿਹਾਸਕ ਮੀਟਿੰਗ ਸਮੇਂ ਹੋਈ।

*? ਤੁਹਾਡੇ ਖਿਆਲ ਵਿੱਚ ਹੁਣ ਤੱਕ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਕੀ ਹਨ?*

**ਸੂਫੀ:** ਹੁਣ ਤੱਕ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਨੂੰ ਹੇਠ ਲਿਖੇ ਅਨੁਸਾਰ ਦੇਖਿਆ ਜਾ ਸਕਦਾ ਹੈ:- 1) ਇੱਕ ਸੰਸਥਾ ਵਲੋਂ ਇਸਦਾ ਨਿਰੰਤਰ ਕਾਰਜਸ਼ੀਲ ਰਹਿਣਾ; 2) ਦੋ ਕਾਵਿ ਸੰਗ੍ਰਹਿ ਅਤੇ ਖੋਜ ਪੱਤਰਾਂ ਦੇ ਸੰਗ੍ਰਹਿ ਦਾ ਛਾਪਣਾ; 3) 1987 ਦੀ ਇਤਿਹਾਸਕ ਕਨੇਡੀਅਨ ਪੰਜਾਬੀ ਸਾਹਿਤਕ ਕਾਨਫਰੰਸ; 4) ਨਵੇਂ ਮੈਂਬਰਾਂ ਨੂੰ ਉਤਸ਼ਾਹਤ ਕਰਨਾ ਅਤੇ ਉਹਨਾਂ ਦੀਆਂ ਲਿਖਤਾਂ ਵਿੱਚ ਸੁਧਾਰ ਹੋਣਾ; 5) ਸਭਾ ਦੇ ਮੈਂਬਰਾਂ ਵਲੋਂ ਲਿਖੀਆਂ ਗਈਆਂ ਦੋ ਦਰਜਣ ਤੋਂ ਵੱਧ ਪੁਸਤਕਾਂ ਨੂੰ ਰੀਲੀਜ਼ ਕਰਨਾ; 6) ਸਭਾ ਦੇ ਕੁੱਝ ਮੈਂਬਰਾਂ ਦਾ ਅਜੋਕੇ ਚੰਗੇ ਪੰਜਾਬੀ ਸਾਹਿਤਕਾਰਾਂ ਵਿੱਚ ਗਿਣੇ ਜਾਣਾ।



---

# ਮਹਿੰਦਰ ਸੂਮਲ



*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋਏ ਹੋ, ਇਸ ਨਾਲ ਜੁੜਨ ਦੇ ਕੀ ਕਾਰਨ ਸਨ ਅਤੇ ਜੁੜਨ ਸਮੇਂ ਤੁਹਾਡੀਆਂ ਇਸ ਤੋਂ ਕਿਸ ਤਰ੍ਹਾਂ ਦੀਆਂ ਆਸਾਂ ਸਨ?*

**ਮਹਿੰਦਰ:** ਇਹ ਗੱਲ 1972 ਦੀ ਹੈ ਜਦੋਂ ਸਾਧੂ ਨੇ ਮੇਰੇ ਨਾਲ ਗੱਲ ਕੀਤੀ ਕਿ ਇਥੇ ਕੁੱਝ ਲੇਖਕ ਮਿਲ ਕੇ ਬੈਠਦੇ ਹਨ ਆਪਾਂ ਨੂੰ ਉੱਥੇ ਜਾਣਾ ਚਾਹੀਦਾ ਹੈ। ਉਸ ਸਮੇਂ ਗੁਰਚਰਨ ਰਾਮਪੁਰੀ, ਗੁਰਦਿਆਲ ਕੰਵਲ ਜੋ ਨਵੀਂ ਧਰਤੀ ਕੱਢਦਾ ਹੁੰਦਾ ਸੀ ਅਤੇ ਕੁੱਝ ਹੋਰ ਲੋਕ ਮਿਲ ਕੇ ਬੈਠਦੇ ਸਨ। ਫਿਰ ਅਸੀਂ ਵੀ ਉਹਨਾਂ ਮੀਟਿੰਗਾਂ ਵਿੱਚ ਜਾਣ ਲੱਗ ਪਏ। ਸਾਧੂ ਤਾਂ ਥੋੜਾ ਬਹੁਤ ਲਿਖਦਾ ਹੁੰਦਾ ਸੀ ਅਤੇ ਆਪਣੀਆਂ ਕਵਿਤਾਵਾਂ ਉੱਥੇ ਸੁਣਾਉਂਦਾ ਸੀ ਪਰ ਮੈਂ ਨਹੀਂ ਕਦੇ ਕੋਈ ਕਵਿਤਾ ਵਗੈਰਾ ਉੱਥੇ ਸੁਣਾਈ। ਪਰ ਮੀਟਿੰਗਾਂ ਵਿੱਚ ਅਸੀਂ ਲਗਾਤਾਰ ਜਾਂਦੇ ਰਹੇ। ਫਿਰ ਮੈਂ ਵੀ ਕੁੱਝ ਕਵਿਤਾਵਾਂ ਲਿਖੀਆਂ ਅਤੇ ਮੀਟਿੰਗਾਂ ਵਿੱਚ ਸੁਣਾਉਣੀਆਂ ਸ਼ੁਰੂ ਕਰ ਦਿੱਤੀਆਂ। ਇਹ ਸ਼ਾਇਦ 1973 ਦੀ ਗੱਲ ਹੈ, ਜਦੋਂ ਧੰਜਲ ਇਥੇ ਆਇਆ ਅਤੇ ਹੋਰ ਵੀ ਕਈ ਕਵੀ (ਲੇਖਕ) ਇਥੇ ਇਕੱਠੇ ਹੋ ਗਏ। ਉਹਨਾਂ ਸਾਰਿਆਂ ਨੇ ਰਲ ਕੇ ਗੱਲ ਕਹੀ ਕਿ ਸਾਨੂੰ ਇਸ ਜਥੇਬੰਦੀ ਨੂੰ ਕੋਈ ਨਾਂ ਦੇਣਾ ਚਾਹੀਦਾ ਹੈ।

*? ਇਸ ਜਥੇਬੰਦੀ ਨਾਲ ਜੁੜਨ ਪਿੱਛੇ ਤੁਹਾਡੇ ਕੀ ਕਾਰਨ ਸਨ ਅਤੇ ਤੁਹਾਨੂੰ ਇਸ ਤੋਂ ਕੀ ਆਸਾਂ ਸਨ?*

**ਮਹਿੰਦਰ:** ਮੈਂ ਕਵੀਆਂ, ਆਰਟਿਸਟਾਂ, ਲੇਖਕਾਂ ਅਤੇ ਸਾਹਿਤਕਾਰਾਂ ਨੂੰ ਹਮੇਸ਼ਾ ਸੁਣਦਾ ਅਤੇ ਉਹਨਾਂ ਦੀ ਬੜੀ ਇੱਜ਼ਤ ਕਰਦਾ ਹਾਂ। ਇੰਡੀਆ ਵਿੱਚ ਵੀ ਮੈਂ ਉਹਨਾਂ ਦੀ ਰਿਸਪੈਕਟ ਕਰਦਾ ਸੀ। ਮੈਨੂੰ ਬਹੁਤ ਚੰਗਾ ਲੱਗਦਾ ਸੀ ਜਦੋਂ ਮੈਂ ਕਿਸੇ ਕਵੀ ਨੂੰ ਮਿਲਦਾ ਸਾਂ। ਜਿਵੇਂ ਮੈਂ ਪਹਿਲਾ ਦੱਸਿਆ ਹੈ ਕਿ ਪਹਿਲਾਂ ਪਹਿਲ ਮੈਂ ਸ੍ਰੋਤੇ ਵਜੋ ਜਾਂਦਾ ਰਿਹਾ। ਸਾਈਡ ਉੱਤੇ ਮੈਂ ਇੱਕ ਭੰਗੜੇ ਦੀ ਟੀਮ ਨਾਲ ਵੀ ਸੰਬੰਧਤ ਸੀ। ਮੈਂ ਉਹਦੇ ਲਈ ਗੀਤ ਲਿਖਦਾ ਸੀ ਅਤੇ ਬਾਹਰ ਪ੍ਰੋਗਰਾਮਾਂ ਉੱਤੇ ਜਾਂਦਾ ਸੀ। ਇਸ ਨਾਲ ਮੈਨੂੰ ਅੰਦਰੋਂ ਮਹਿਸੂਸ ਹੁੰਦਾ ਸੀ ਅਤੇ ਮੇਰੀ ਰੂਹ ਕਰਦੀ ਸੀ ਕਿ ਮੈ ਵੀ ਕਵਿਤਾ ਲਿਖਾਂ। ਨਾਲ ਦੀ ਨਾਲ ਇਹ ਵੀ ਅਹਿਸਾਸ ਸੀ ਕਿ ਬਈ ਇਹ ਇੱਕ ਚੰਗਾ ਕੰਮ ਹੈ। ਪਰ ਉਸ ਸਮੇਂ ਮੈਨੂੰ ਪਿਆਰ ਨਾਲ ਸੰਬੰਧਤ ਕੋਈ ਵੀ ਕਵਿਤਾ ਚੰਗੀ ਨਹੀਂ ਸੀ ਲੱਗਦੀ। ਮੈਂ ਵੀ ਇੰਡੀਆ ਵਿੱਚ ਨਕਸਲਾਈਟ ਲਹਿਰ ਦੇ ਨਾਲ ਜਾਂ ਖੱਬੀਆਂ ਧਿਰਾਂ ਦੇ ਨਾਲ ਕੰਮ ਕਰਦਾ ਆਇਆ ਸੀ। ਮੇਰੇ ਮਨ ਵਿੱਚ ਸੀ ਕਿ ਜਿਵੇਂ ਸੰਤ ਰਾਮ ਉਦਾਸੀ ਦੀ ਕਵਿਤਾ ਹੈ ਜਾਂ ਉਸਦੇ ਗੀਤ ਹਨ, ਉਸ ਤਰ੍ਹਾਂ ਦੇ ਗੀਤ ਲਿਖੇ ਜਾਣ।

*? ਇਸ ਸੰਸਥਾ ਨੇ ਤੁਹਾਨੂੰ ਹੁਣ ਤੱਕ ਕੀ ਦਿੱਤਾ?*

**ਮਹਿੰਦਰ:** ਇੱਕ ਸੰਸਥਾ ਦੇ ਨਾਲ ਬੱਝੇ ਹੋਣ ਸਦਕਾ ਤੁਸੀਂ ਸੰਸਥਾ ਵਿੱਚ ਆਉਣ ਵਾਲੇ ਵੱਖ ਵੱਖ ਲੋਕਾਂ ਦੇ ਵਿਚਾਰ ਸੁਣਦੇ ਸੀ। ਇਸ ਸੰਸਥਾ ਵਿੱਚ ਹੋਣ ਕਰਕੇ ਤੁਸੀਂ ਉਹਨਾਂ ਲੋਕਾਂ ਨੂੰ ਸੁਣਦੇ ਹੋ ਜੋ ਆਪਣੀਆਂ ਲਿਖਤਾਂ ਅਤੇ ਆਪਣੀਆਂ ਕਵਿਤਾਵਾਂ ਵਿੱਚ ਬੜੇ ਸੁਲਝੇ ਹੋਏ ਵਿਚਾਰ ਪੇਸ਼ ਕਰਦੇ ਹਨ। ਇਸ ਨਾਲ ਤੁਹਾਨੂੰ ਕਈ ਕਿਸਮ ਦੀ ਸਿੱਖਿਆ ਮਿਲਦੀ ਹੈ। ਤੁਸੀਂ ਆਪਣਾ ਮਨ ਸਾਫ ਰੱਖਦੇ ਹੋ। ਦੂਸਰੀ ਗੱਲ ਤੁਹਾਨੂੰ ਸੱਚ ਬੋਲਣ ਦੀ ਸਿੱਖਿਆ ਮਿਲਦੀ ਹੈ ਅਤੇ ਜ਼ਿੰਦਗੀ ਵਿੱਚ ਜਿਹੜੀ ਬੇਇਨਸਾਫੀ ਹੁੰਦੀ ਹੈ ਉਹਦੇ ਬਰਖਲਾਫ ਖੜ੍ਹਨਾ ਚਾਹੀਦਾ। ਇਹ ਹੀ ਕਾਰਨ ਸੀ ਕਿ ਕਮਿਊਨਿਟੀ ਵਿੱਚ ਜਿਹੜੀ ਵੀ ਜਥੇਬੰਦੀ ਕੋਈ ਚੰਗਾ ਕੰਮ ਕਰਦੀ ਸੀ ਮੇਰਾ ਉਹਦੇ ਨਾਲ ਸਦਾ 'ਲਿੰਕ' ਰਿਹਾ ਹੈ। ਮੰਚ ਤੋਂ ਮੈਂ ਕਾਫੀ ਕੁੱਝ ਸਿੱਖਿਆ।

*? ਤੁਸੀਂ ਇਸ ਸੰਸਥਾ ਨੂੰ ਆਪ ਕੀ ਦਿੱਤਾ?*

**ਮਹਿੰਦਰ:** ਇਸ ਸੰਸਥਾ ਨੂੰ ਇਕੱਠੇ ਰੱਖਣ ਵਿੱਚ ਮੈਂ ਕਾਫੀ ਕੰਮ ਕੀਤਾ ਹੈ। ਸੰਸਥਾ ਇੱਕ ਵਾਰ ਟੁੱਟ ਚੁੱਕੀ ਸੀ। ਇਹਦੇ ਵਿੱਚ ਵੱਖ ਵੱਖ ਵਿਚਾਰਾਂ ਦੇ ਲੋਕ ਸੀ। ਜਿਹੜੇ ਲੋਕ ਮੇਰੇ ਵਿਚਾਰਾਂ ਨਾਲ ਸਾਂਝ ਰੱਖਦੇ ਸੀ, ਮੈਂ ਉਹਨਾਂ ਨੂੰ 1984 ਵਿੱਚ ਘਰ ਘਰ ਫੋਨ ਕਰ ਕੇ ਕਿਹਾ ਕਿ ਆਪਾਂ ਇੱਕ ਵਿਚਾਰ ਦੇ ਲੋਕ ਹਾਂ, ਆਪਾਂ ਨੂੰ ਇਕੱਠੇ ਹੋ ਕੇ ਬੈਠਣਾ ਚਾਹੀਦਾ ਹੈ। ਇਸ ਮਾਮਲੇ ਵਿੱਚ ਮੈਂ ਕਾਫੀ ਕੰਮ ਕੀਤਾ ਹੈ।

*? ਇਸ ਸੰਸਥਾ ਦੀਆਂ ਕਿਸ ਤਰ੍ਹਾਂ ਦੀਆਂ ਸਰਗਰਮੀਆਂ ਹਨ ਅਤੇ ਤੁਸੀਂ ਉਹਨਾਂ ਵਿਚੋਂ ਕਿਹੜੀਆਂ ਸਰਗਰਮੀਆਂ ਨੂੰ ਤਰਜੀਹ ਦਿੰਦੇ ਹੋ?*

**ਮਹਿੰਦਰ:** ਮੈਂ ਸਭ ਤੋਂ ਵੱਧ ਤਾਂ ਇਸ ਗੱਲ ਨੂੰ ਤਰਜੀਹ ਦਿੰਦਾ ਹਾਂ ਕਿ ਜਿਹੜਾ ਉੱਥੇ ਚੰਗਾ ਲਿਖਿਆ ਜਾਂਦਾ ਹੈ ਉਹ ਲੋਕਾਂ ਤੱਕ ਪਹੁੰਚਣਾ ਚਾਹੀਦਾ ਹੈ। ਪਰ ਮੇਰਾ ਖਿਆਲ ਹੈ ਕਿ ਏਨਾ ਕੰਮ ਅਜੇ ਲੇਖਕ ਮੰਚ ਤੋਂ ਹੋਇਆ ਨਹੀਂ। ਲੇਖਕਾਂ ਦੀਆਂ ਰਚਨਾਵਾਂ ਛਪ ਤਾਂ ਜਾਂਦੀਆਂ ਹਨ ਪਰ ਅਜੇ ਤੱਕ ਏਨਾ ਕੰਮ ਨਹੀਂ ਹੋਇਆ ਕਿ ਉਹ ਲੋਕਾਂ ਤੱਕ ਪਹੁੰਚ ਸਕਣ। ਲੇਖਕ ਤਾਂ ਗਿਣਤੀ ਵਿੱਚ ਕਾਫੀ ਵਧੀ ਜਾਂਦੇ ਹਨ ਪਰ ਸਾਡੇ ਕੋਲ ਜਿਹੜੇ ਸ੍ਰੋਤੇ ਜਾਂ ਪਾਠਕ ਹਨ, ਉਹਨਾਂ ਦੀ ਗਿਣਤੀ ਅਜੇ ਤੱਕ ਏਨੀ ਨਹੀਂ ਹੋਈ ਕਿ ਅਸੀਂ ਆਪਣਾ ਕੰਮ ਉਹਨਾਂ ਨੂੰ ਚੰਗੀ ਤਰ੍ਹਾਂ ਦਿਖਾ ਸਕੀਏ।

*? ਤੁਹਾਡੇ ਖਿਆਲ ਵਿੱਚ ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਇਸ ਸੰਸਥਾ ਦੀ ਕੀ ਦੇਣ ਹੈ?*

**ਮਹਿੰਦਰ:** ਸਾਡੇ ਕੋਲ ਕਾਫੀ ਚੰਗਾ ਲਿਖਣ ਵਾਲੇ ਲੇਖਕ ਹਨ ਜੋ ਵੱਖ ਵੱਖ ਰੂਪਾਂ ਵਿੱਚ ਲਿਖਦੇ ਹਨ ਜਿਵੇਂ: ਕਵਿਤਾ, ਲੇਖ, ਕਹਾਣੀਆਂ ਆਦਿ। ਪੰਜਾਬੀ ਸਾਹਿਤ ਦੇ ਖੇਤਰ ਵਿੱਚ ਇਸ ਗੱਲ ਦੀ ਚਰਚਾ ਹੈ। ਬਾਹਰੋਂ ਦੇਖਣ ਵਾਲੇ ਲੋਕ ਇਹ ਵੀ ਸੋਚਦੇ ਹਨ ਕਿ ਇਹ 25-30 ਬੰਦੇ ਕਿਸ ਤਰ੍ਹਾਂ ਬਹਿੰਦੇ ਹਨ। ਇਹਦਾ ਖੱਬੀਆਂ ਧਿਰਾਂ ਉੱਤੇ ਵੀ ਕਾਫੀ ਅਸਰ ਪੈਂਦਾ ਹੈ। ਸਮੁੱਚੇ ਪੰਜਾਬੀ ਭਾਈਚਾਰੇ ਉੱਤੇ ਵੀ ਅਸਰ ਪੈਂਦਾ ਹੈ।

*? ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੀ ਕੀ ਵਿਲੱਖਣਤਾ ਹੈ?*

**ਮਹਿੰਦਰ:** ਇੱਕ ਤਾਂ ਇਹਦੇ ਵਿੱਚ ਪਰੈਜ਼ੀਡੈਂਟ ਜਾਂ ਸੈਕਟਰੀ ਦਾ ਰੌਲਾ ਨਹੀਂ ਪੈਂਦਾ। ਜੇ ਕੋਈ ਇੱਕ ਬੰਦਾ ਆਪਣੀ ਮਰਜ਼ੀ ਇਹਦੇ ਉੱਤੇ ਜੋਰ ਨਾਲ ਠੋਸਣਾ ਚਾਹੇ ਤਾਂ ਉਹਦੀ ਮਰਜ਼ੀ ਨਹੀਂ ਚੱਲਦੀ। ਵੱਖ ਵੱਖ ਵਿਚਾਰ ਰੱਖਦੇ ਹੋਏ ਵੀ ਇਸ ਸੰਸਥਾ ਦੇ ਮੈਂਬਰ ਲੇਖਕ ਮਿਲਕੇ ਬਹਿੰਦੇ ਹਨ। ਸਾਹਿਤ ਤੋਂ ਬਿਨਾਂ ਹੋਰ ਵੀ ਗੱਲਾਂ ਕਰਦੇ ਹਨ। ਜੇ ਮੀਟਿੰਗ ਵਿੱਚ ਕੋਈ ਮਾੜੀ ਮੋਟੀ ਗੱਲ ਹੋ ਵੀ ਜਾਵੇ ਤਾਂ ਉਹ ਉਹਨੂੰ ਹਾਂ ਪੱਖੀ ਢੰਗ ਨਾਲ ਲੈਂਦੇ ਹਨ। ਇਹ ਇਸਦੀ ਵਿਲੱਖਣਤਾ ਹੈ।

*? ਤੁਹਾਡੇ ਮਨ ਵਿੱਚ ਇਸ ਸੰਸਥਾ ਦਾ ਕਿਸ ਤਰ੍ਹਾਂ ਦਾ ਬਿੰਬ ਉਭਰਦਾ ਹੈ?*

**ਮਹਿੰਦਰ:** ਮੈਂ ਇਸ ਸੰਸਥਾ ਨੂੰ ਬਹੁਤ ਜ਼ਿਆਦਾ ਪਿਆਰ ਕਰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਇਹ ਬਣੀ ਰਹੇ। ਮੈਂ ਚਾਹੁੰਦਾ ਹਾਂ ਕਿ ਇਹਦਾ ਕੰਮ ਹੋਰ ਹੋਵੇ। ਭਾਵੇਂ ਮੈਂ ਏਨਾ ਕੰਮ ਨਹੀਂ ਕਰ ਸਕਦਾ ਪਰ ਜੋ ਕੰਮ ਹੋ ਰਿਹਾ ਹੈ ਜਾਂ ਜਿਹੜੇ ਲੋਕ ਮੂਹਰੇ ਹੋ ਕੇ ਕੰਮ ਕਰਦੇ ਹਨ ਮੈਂ ਉਹਨਾਂ ਦੀ ਬਹੁਤ ਪ੍ਰਸ਼ੰਸਾ ਕਰਦਾ ਹਾਂ ਅਤੇ ਮੇਰੇ ਮਨ ਦੇ ਵਿੱਚ ਇਹਦਾ ਬਹੁਤ ਵਧੀਆ ਇਮੇਜ ਹੈ।

*? ਜਦੋਂ ਕੋਈ ਵੀ ਸੰਸਥਾ ਏਨਾ ਚਿਰ ਚਲਦੀ ਹੈ ਤਾਂ ਉਹਦੇ ਵਿੱਚ ਕਈ ਤਰ੍ਹਾਂ ਦੇ ਉਤਰਾਅ ਚੜਾਅ ਆਉਂਦੇ ਹਨ, ਸੰਕਟ ਆਉਂਦੇ ਹਨ। ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੇ ਸਫਰ ਦੌਰਾਨ ਕੋਈ ਇਸ ਤਰ੍ਹਾਂ ਦੇ ਸੰਕਟ ਆਏ ਹਨ?*

**ਮਹਿੰਦਰ:** ਵੱਡਾ ਸੰਕਟ ਤਾਂ ਇਹਦੇ ਵਿੱਚ ਇਹ ਹੀ ਆਇਆ ਸੀ ਕਿ ਕੁੱਝ ਬੰਦਿਆਂ ਨੇ ਇਹਨੂੰ (ਪੰਜਾਬੀ ਲਿਟਰੇਰੀ ਐਸੋਸੀਏਸ਼ਨ ਨੂੰ) ਆਪਣੇ ਨਾਂ ਰਜਿਸਟਰ ਕਰਵਾ ਲਿਆ ਸੀ। ਉਹਤੋਂ ਬਾਅਦ ਮਨਾਂ ਵਿੱਚ ਥੋੜੀਆਂ ਬਹੁਤ ਕੁੜਤਨਾਂ ਵੀ ਆਈਆਂ ਸਨ। ਪਰ ਕਿਉਂਕਿ ਇਹਦੇ ਮੈਂਬਰਾਂ ਵਿਚ ਬਹੁਤੇ ਸੁਲਝੇ ਹੋਏ ਬੰਦੇ ਹਨ ਇਸ ਲਈ ਉਹਨਾਂ ਨੇ ਕੁੜਤਨਾਂ ਨੂੰ ਵੱਖ ਰੱਖ ਕੇ ਇਸ ਸੰਸਥਾ ਨੂੰ ਨਵਾਂ ਰੂਪ ਦੇਣ ਦੀ ਕਾਮਯਾਬ ਕੋਸ਼ਿਸ਼ ਕੀਤੀ ਹੈ। ਉਸਤੋਂ ਬਾਅਦ ਅਜੇ ਤੱਕ ਮੈਨੂੰ ਕੋਈ ਸੰਕਟ ਵਾਲੀ ਗੱਲ ਨਹੀਂ ਲੱਗਦੀ। ਹਾਂ ਕਠਿਨਾਈਆਂ ਜ਼ਰੂਰ ਹਨ। ਨਤੀਜੇ ਵਜੋਂ ਅਸੀਂ ਉਨੀ ਤੇਜ਼ੀ ਨਾਲ ਇਹਦੇ ਵਿੱਚ ਕੰਮ ਨਹੀਂ ਕਰ ਰਹੇ, ਜਿੰਨੀ ਤੇਜ਼ੀ ਨਾਲ ਅਸੀਂ ਇਸ ਵਿੱਚ ਕੰਮ ਕਰਨ ਬਾਰੇ ਸੋਚਦੇ ਹਾਂ।

*? ਤੁਹਾਡੇ ਖਿਆਲ ਵਿੱਚ ਪਿਛਲੇ 25 ਸਾਲਾਂ ਦੌਰਾਨ ਇਸ ਸੰਸਥਾ ਵਿੱਚ ਕੋਈ ਮਹੱਤਵਪੂਰਨ ਤਬਦੀਲੀਆਂ ਵੀ ਆਈਆਂ ਹਨ?*

**ਮਹਿੰਦਰ:** ਮੇਰਾ ਖਿਆਲ ਹੈ ਕਿ ਥੋੜ੍ਹੀਆਂ ਜਿਹੀਆਂ ਤਬਦੀਲੀਆਂ ਆਈਆਂ ਹਨ। ਪਹਿਲਾਂ 'ਯੰਗ ਜਨਰੇਸ਼ਨ' ਦੇ ਜਿਹੜੇ ਮੁੰਡੇ ਆਏ ਸੀ, ਜਿਹਨਾਂ ਦੇ ਵਿੱਚ ਮੈਂ ਵੀ ਸੀ, ਅਸੀਂ ਥੋੜਾ ਜਿਹਾ ਜ਼ਿਆਦਾ 'ਤੱਤੇਪਣ' ਵੱਲ ਨੂੰ ਜਾਂਦੇ ਸੀ। ਜੇ ਕੋਈ ਦੂਸਰੇ ਪਾਸੇ ਦੀ ਕਵਿਤਾ ਲਿਖ ਦਿੰਦਾ ਸੀ ਤਾਂ ਅਸੀਂ ਸੋਚਦੇ ਸੀ ਕਿ ਉਹ ਲੇਖਕ ਪਿੱਛਾਂਹ-ਖਿੱਚੂ ਹੈ। ਪਰ ਹੁਣ ਹਰ ਮੈਂਬਰ ਜ਼ਿਆਦਾ ਤੌਰ ਉੱਤੇ ਦਿਲ ਨਾਲੋਂ ਦਿਮਾਗ ਨਾਲ ਸੋਚਣ ਦੀ ਕੋਸ਼ਿਸ਼ ਕਰਦਾ ਹੈ। ਹੁਣ ਥੋੜਾ ਥੋੜਾ ਲੋਕ ਬਦਲੇ ਹਨ। ਇਸ ਕਾਰਨ ਸੰਸਥਾ ਨੂੰ ਕਾਫੀ ਫਾਇਦਾ ਹੋਇਆ ਹੈ।

*? ਹੁਣ ਤੱਕ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਕਿਹੜੀਆਂ ਕਿਹੜੀਆਂ ਹਨ?*

**ਮਹਿੰਦਰ:** ਮੇਰਾ ਖਿਆਲ ਹੈ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਦੋ ਕਾਨਫਰੰਸਾਂ ਹਨ ਜਿਹੜੀਆਂ ਇਸ ਸੰਸਥਾ ਨੇ ਕੀਤੀਆਂ ਹਨ। ਪਹਿਲੀ ਕਾਨਫਰੰਸ 1987 ਦੇ ਵਿੱਚ ਕੀਤੀ ਸੀ, ਮੇਰੇ ਖਿਆਲ ਦੇ ਵਿੱਚ ਉਹ ਕਾਫੀ ਵੱਡੀ ਪ੍ਰਾਪਤੀ ਸੀ। ਸੰਸਥਾ ਵਲੋਂ ਤਿੰਨ ਕਿਤਾਬਾਂ ਛਾਪੀਆਂ ਗਈਆਂ ਹਨ। ਲੋਕਾਂ ਤਕ ਕਿਤਾਬਾਂ ਪਹੁੰਚਾਉਣ ਲਈ ਇੱਕ ਦੋ ਵਾਰ ਮਾਰਕੀਟ ਦੇ ਵਿੱਚ ਕਿਤਾਬਾਂ ਦਾ ਸਟਾਲ ਲਾਇਆ ਸੀ ਉਹ ਬੜੀ ਚੰਗੀ ਗੱਲ ਸੀ। ਦੋ ਕੁ ਵਾਰੀ ਟੈਲੀਵਿਯਨ ਉੱਤੇ ਕਵੀ ਦਰਬਾਰ ਕੀਤਾ ਗਿਆ ਸੀ। ਉਹ ਲੋਕਾਂ ਵਲੋਂ ਕਾਫੀ ਸਲਾਹਿਆ ਗਿਆ ਸੀ। ਮੇਰੇ ਖਿਆਲ ਵਿੱਚ ਇਹ ਸਭ ਕੁੱਝ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਹਨ। ਹੋਰ ਇਹ ਗੱਲ ਹੈ ਕਿ ਜਦੋਂ ਵੀ ਕਦੇ ਬਾਹਰੋਂ ਕੋਈ ਚੰਗਾ ਬੰਦਾ ਆਉਂਦਾ ਹੈ ਤਾਂ ਇਸ ਸੰਸਥਾ ਦੇ ਮੈਂਬਰ ਉਹਦੇ ਨਾਲ ਬੈਠਦੇ ਹਨ ਅਤੇ ਵਿਚਾਰ ਵਟਾਂਦਰਾ ਕਰਦੇ ਹਨ। ਉਹਦੀ ਗੱਲ ਸੁਣਦੇ ਹਨ ਅਤੇ ਆਪਣੀ ਗੱਲ ਦਸਦੇ ਹਨ। ਇਹ ਬਹੁਤ ਚੰਗੀ ਗੱਲ ਹੈ। ●

# ਬਲਦੇਵ ਦੂਹੜੇ



*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋਏ ਹੋ, ਇਸ ਨਾਲ ਜੁੜਨ ਦੇ ਕੀ ਕਾਰਨ ਸਨ ਅਤੇ ਜੁੜਨ ਸਮੇਂ ਤੁਹਾਡੀਆਂ ਇਸ ਤੋਂ ਕਿਸ ਤਰ੍ਹਾਂ ਦੀਆਂ ਆਸਾਂ ਸਨ?*

**ਬਲਦੇਵ:** ਮੈਂ ਪੰਜਾਬੀ ਸਾਹਿਤ ਸਭਾ ਦੇ ਮੁਢਲੇ ਮੈਂਬਰਾਂ ਵਿਚੋਂ ਹਾਂ। 1970 ਵਿੱਚ ਮੈਂ, ਗੁਰਚਰਨ ਰਾਮਪੁਰੀ, ਗੁਰਮੇਲ ਰਾਹੀ ਅਤੇ ਕੁੱਝ ਹੋਰ ਲੋਕ ਕੁੱਝ ਅਰਸੇ ਬਾਅਦ ਕਿਸੇ ਨਾ ਕਿਸੇ ਰੈਸਟੋਰੈਂਟ ਵਿੱਚ ਮਿਲਿਆ ਕਰਦੇ ਸਾਂ। ਅਸੀਂ ਇੱਕ ਦੂਜੇ ਦੀਆਂ ਲਿਖਤਾਂ ਸੁਣਦੇ ਅਤੇ ਗੱਪ ਸ਼ੱਪ ਮਾਰਿਆ ਕਰਦੇ ਸਾਂ। ਪੰਜਾਬੀ ਕਮਿਊਨਿਟੀ ਉਹਨਾਂ ਦਿਨਾਂ ਵਿੱਚ ਬਹੁਤ ਛੋਟੀ ਸੀ ਅਤੇ ਕਨੇਡਾ ਦੇ ਸਭਿਆਚਾਰ ਨਾਲ ਸਾਡੇ ਰਿਸ਼ਤੇ ਵਿੱਚ ਬੇਹੱਦ ਓਪਰਾਪਨ ਸੀ। ਇਹ ਮੀਟਿੰਗਾਂ ਰੂਹ ਨੂੰ ਜੀਵਤ ਰੱਖਣ ਵਿੱਚ ਅਹਿਮ ਰੋਲ ਅਦਾ ਕਰਦੀਆਂ ਸਨ। ਪਰ ਇਹ ਬੜੀਆਂ ਬੇਰਸਮੀ ਮੀਟਿੰਗਾਂ ਸਨ।

ਇਸ ਨਾਲ ਜੁੜਨ ਦੇ ਕਾਰਨ ਤਾਂ ਸਾਹਿਤ ਅਤੇ ਫਲਸਫੇ ਨਾਲ ਲਗਨ ਸੀ ਪਰ ਇਸ ਸੰਸਥਾ ਨਾਲ ਜੁੜੇ ਰਹਿਣ ਦਾ ਕਾਰਨ ਇਹ ਆਸ ਸੀ ਕਿ ਇਹ ਸੰਸਥਾ ਜਲੰਧਰ ਦੇ ਕਾਫੀ ਹਾਊਸ ਵਾਂਗ ਖਿੰਡੇ ਪੁੰਡੇ ਸਾਹਿਤਕ ਭਾਈਚਾਰੇ ਨੂੰ ਇੱਕ ਮੰਚ ਉੱਤੇ ਇਕੱਠਾ ਕਰ ਕੇ ਸਾਹਿਤਕ ਰਚਨਾਤਮਕਤਾ ਨੂੰ ਕਾਇਮ ਰੱਖੇਗੀ। ਇਸ ਸੰਸਥਾ ਨੇ ਇਹ ਰੋਲ ਬਹੁਤ ਚੰਗੀ ਤਰ੍ਹਾਂ ਨਿਭਾਇਆ।

ਅਹਿਮੀਅਤ ਅਤੇ ਕਦਰ ਵਿੱਚ ਇਹੀ ਫਰਕ ਹੈ ਕਿ ਕੋਈ ਚੀਜ਼ ਕਿਸੇ ਇੱਕ ਵਿਅਕਤੀ ਲਈ ਅਹਿਮ ਹੋ ਸਕਦੀ ਹੈ ਪਰ ਜੇ ਇਹ ਬਹੁਤ ਸਾਰੇ ਲੋਕਾਂ ਲਈ ਅਹਿਮ ਹੋਵੇ ਤਾਂ ਇਹ ਕਦਰ ਬਣ ਜਾਂਦੀ ਹੈ। ਸਾਹਿਤਕ ਕਦਰਾਂ ਵੀ ਇੰਝ ਹੀ ਹਨ। ਪੰਜਾਬੀ ਵਿੱਚ ਪਾਠਕਾਂ ਦੀ ਕਮੀ ਹੋਣ ਕਰਕੇ ਬਹੁਤ ਜ਼ਰੂਰੀ ਹੈ ਕਿ ਸਾਹਿਤਕ ਕਦਰਾਂ ਨੂੰ ਕਾਇਮ ਰੱਖਣ ਲਈ ਲੇਖਕਾਂ ਦਾ ਭਾਈਚਾਰਾ ਹੋਵੇ।

*? ਇਸ ਸੰਸਥਾ ਨੇ ਤੁਹਾਨੂੰ ਹੁਣ ਤੱਕ ਕੀ ਦਿੱਤਾ?*

**ਬਲਦੇਵ:** ਇਸ ਸੰਸਥਾ ਨੇ ਅਦੀਬਾਂ ਦਾ ਭਾਈਚਾਰਾ ਦਿੱਤਾ। ਸਾਹਿਤਕ ਕਦਰਾਂ ਕੀਮਤਾਂ ਨੂੰ ਕਾਇਮ ਰੱਖਣ ਵਿੱਚ ਮਦਦ ਕੀਤੀ। ਸੱਤਰਵਿਆਂ ਵਿੱਚ ਜਦੋਂ ਇਹ ਮੀਟਿੰਗਾਂ ਸ਼ੁਰੂ ਹੋਈਆਂ, ਕਨੇਡਾ ਵਿੱਚ ਸਨਅਤੀ ਯੁੱਗ ਚਲ ਰਿਹਾ ਸੀ ਅਤੇ ਕੰਮ ਬੜੇ ਔਖੇ ਅਤੇ ਮਸ਼ੀਨੀ ਪੁਨਰੁਕਤੀ ਵਾਲੇ ਸਨ ਜਿਸ ਨਾਲ ਇਨਸਾਨ ਇੱਕ ਮਸ਼ੀਨ ਬਣ ਕੇ ਰਹਿ ਜਾਂਦਾ ਸੀ। ਪਰਵਾਸ ਦੇ ਪਹਿਲੇ ਸਾਲਾਂ ਵਿੱਚ ਤਾਂ ਉਂਝ ਹੀ ਬਹੁਤ ਟੁੱਟ ਭੱਜ ਹੁੰਦੀ ਹੈ ਪਰ ਜਦੋਂ ਨਾਲ ਹੱਡ ਤੋੜਵੀਂ ਮਿਹਨਤ ਕਰਨੀ ਪਵੇ ਤਾਂ ਜ਼ਿੰਦਗੀ ਰੋਟੀ ਦੀ ਦੌੜ ਤੱਕ ਮਹਿਦੂਦ ਹੋ ਜਾਂਦੀ ਹੈ। ਇਸ ਬਾਰੇ ਮੈਂ ਇੱਕ ਕਵਿਤਾ 'ਸਭਿਆਚਾਰ ਦੀ ਮੌਤ' ਵੀ ਲਿਖੀ ਸੀ। ਪੰਜਾਬੀ ਸਾਹਿਤ ਸਭਾ ਜਾਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਨੇ ਸਾਹਿਤਕ ਕਦਰਾਂ ਕੀਮਤਾਂ ਨੂੰ ਕਾਇਮ ਰੱਖ ਕੇ ਸਾਡੀ ਰੂਹ ਨੂੰ ਮਰਨ ਤੋਂ ਬਚਾਇਆ। ਇਹ ਇਸ ਸੰਸਥਾ ਦੀ ਬਹੁਤ ਵੱਡੀ ਦੇਣ ਹੈ।

ਮੈਂ ਜ਼ਾਤੀ ਤੌਰ ਤੇ ਤਾਂ ਸ਼ਾਇਦ ਇਸ ਸੰਸਥਾ ਨੂੰ ਕੋਈ ਦੇਣ ਨਹੀਂ ਦਿੱਤੀ ਸਿਵਾਏ ਇਸ ਗੱਲ ਦੇ ਕਿ ਦੋ ਕੁ ਵਾਰ ਕੋਆਰਡੀਨੇਟਰ ਬਣ ਕੇ ਸੇਵਾ ਕੀਤੀ ਹੈ ਅਤੇ ਮੀਟਿੰਗਾਂ ਵਿੱਚ ਹਾਜ਼ਰੀ ਭਰ ਕੇ ਇਸ ਸੰਸਥਾ ਦੇ ਮੁਸਲਸਲ ਰਹਿਣ ਵਿੱਚ ਸ਼ਾਇਦ ਹਿੱਸਾ ਪਾਇਆ ਹੋਵੇ। ਸ਼ਾਇਦ ਥੋੜਾ ਬਹੁਤਾ ਇਸ ਦੀ ਸਰੰਚਨਾਤਮਕ ਬੁਨਿਆਦ ਵਿੱਚ ਹਿੱਸਾ ਪਾਇਆ ਹੋਵੇ। ਜਦੋਂ ਅਸੀਂ ਗੈਰ-ਰਸਮੀ ਲਿਟਰੇਰੀ ਮੀਟਿੰਗਾਂ ਸ਼ੁਰੂ ਕੀਤੀਆਂ ਤਾਂ ਇਹ ਨਿਰਨਾ ਕੀਤਾ ਕਿ ਕਿਸੇ ਸਾਹਿਤਕ ਸੰਸਥਾ ਨੂੰ ਪ੍ਰਧਾਨਗੀਆਂ ਦੇ ਰੌਲੇ ਤੋਂ ਬਚਾਉਣ ਲਈ ਇਸ ਨੂੰ ਇਹਨਾਂ ਅਹੁਦਿਆਂ ਤੋਂ ਮੁਕਤ ਰੱਖਣਾ ਚਾਹੀਦਾ ਹੈ। ਹੁਣ ਕੁੱਝ ਸਾਲ ਪਹਿਲਾਂ ਲੇਖਕ ਮੰਚ ਦਾ ਸੰਵਿਧਾਨ ਬਣਾਉਣ ਵਿੱਚ ਯੋਗ ਹਿੱਸਾ ਪਾਇਆ।

*? ਤੁਸੀਂ ਇਸ ਸੰਸਥਾ ਦੀਆਂ ਕਿਸ ਕਿਸਮ ਦੀਆਂ ਸਰਗਰਮੀਆਂ ਨੂੰ ਜ਼ਿਆਦਾ ਤਰਜੀਹ ਦਿੰਦੇ ਹੋ?*

**ਬਲਦੇਵ:** ਇਸ ਸੰਸਥਾ ਦੀਆਂ ਸਰਗਰਮੀਆਂ ਸੀਮਤ ਹਨ। ਇਹ ਸਿਰਫ ਮੀਟਿੰਗਾਂ ਕਰਦੀ ਹੈ ਅਤੇ ਕਦੇ ਕਦਾਈਂ ਕਾਨਫਰੰਸ ਜਾਂ ਕਿਤਾਬ-ਰੀਲੀਜ਼ ਵਗੈਰਾ ਦੇ ਸਮਾਰੋਹ ਕਰਦੀ ਹੈ। ਇਹ ਸਭ ਕੁੱਝ ਮੈਨੂੰ ਜ਼ਰੂਰੀ ਵੀ ਅਤੇ ਚੰਗਾ ਵੀ ਲੱਗਦਾ ਹੈ। ਬਾਹਰੋਂ ਆਏ ਲਿਖਾਰੀਆਂ ਨਾਲ ਮੀਟਿੰਗਾਂ ਵੀ ਚੰਗੀਆਂ ਰਹਿੰਦੀਆਂ ਹਨ। ਬਹੁਤ ਵਾਰ ਇਸ ਸੰਸਥਾ ਦੇ ਮੈਂਬਰਾਂ ਵਲੋਂ ਬਾਹਰੋਂ ਆਏ ਲਿਖਾਰੀਆਂ ਨਾਲ ਸ਼ਾਮ ਦਾ ਡਿਨਰ ਆਦਿ ਹੁੰਦਾ ਹੈ ਜੋ ਲੇਖਕ ਮੰਚ ਵਲੋਂ ਤਾਂ ਨਹੀਂ ਹੁੰਦਾ ਪਰ ਹਾਜ਼ਰ ਲੋਕ ਮੈਂਬਰ ਲੇਖਕਾਂ ਵਿਚੋਂ ਚੁਣਵੇਂ ਲੋਕ ਹੁੰਦੇ ਹਨ। ਇਹਨਾਂ ਵਿੱਚ ਕਈ ਸ਼ਾਮਾਂ ਬਹੁਤ ਖ਼ੂਬਸੂਰਤ ਹੋ ਨਿਬੜਦੀਆਂ ਹਨ। ਕਦੇ ਕਦੇ ਗਰਮੀਆਂ ਵਿੱਚ ਸਾਲਾਨਾ ਬਾਰਬੇਕਿਊ ਜਾਂ ਉਂਝ ਹੀ ਸ਼ਾਮ ਦੀ ਖੁਲ੍ਹੀ ਇਕੱਤਰਤਾ ਬੜੀ ਵਧੀਆ ਰਹੀ ਹੈ। ਪੰਜਾਬ ਵਿੱਚ ਗੰਭੀਰ ਸ਼ਬਦ ਨੂੰ ਬਹੁਤ ਰਹੱਸ ਨਾਲ ਵਰਤਿਆ ਜਾਂਦਾ ਹੈ, ਮੈਂ ਉਸ ਤਰੀਕੇ ਨਾਲ ਇਸ ਸ਼ਬਦ ਨੂੰ ਨਹੀਂ ਵਰਤ ਰਿਹਾ ਪਰ ਕਦੇ ਕਦੇ ਗੰਭੀਰ ਪਰ ਤਹਿਜ਼ੀਬ ਦੇ ਦਾਇਰੇ ਦੇ ਅੰਦਰ ਰਹਿ ਕੇ ਕੀਤੀਆਂ ਬਹਿਸਾਂ ਦਾ ਦੌਰ ਵੀ ਚਲਦਾ ਰਿਹਾ ਹੈ। ਇਹ ਚੰਗੀ ਚੀਜ਼ ਹੈ ਸਿਰਫ ਜੇ ਅਸੀਂ ਇਸ ਵਿੱਚ ਲੋੜ ਤੋਂ ਵੱਧ ਗੰਭੀਰ ਨਾ ਹੋ ਜਾਈਏ।

*? ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੀ ਕੀ ਦੇਣ ਹੈ: ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ; ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ; ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ; ਅੰਤਰ-ਰਾਸ਼ਟਰੀ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਜਾਂ ਕਨੇਡਾ ਤੋਂ ਬਾਹਰ ਜਿਹੜਾ ਪੰਜਾਬੀ ਸਾਹਿਤ ਲਿਖਿਆ ਜਾ ਰਿਹਾ ਹੈ ਉਸ ਸੰਦਰਭ ਵਿੱਚ?*

**ਬਲਦੇਵ:** ਕਨੇਡਾ ਵਿੱਚ ਵਸਦੇ ਪੰਜਾਬੀਆਂ ਦੇ ਵਸੇਬੇ ਦੇ ਇਤਿਹਾਸ ਵਿੱਚ ਵੈਨਕੂਵਰ ਮਹਾਂਨਗਰ ਦੀ ਬਹੁਤ ਮਹੱਤਤਾ ਹੈ ਜਿਸ ਦੇ ਵਿਸਥਾਰ ਦੀ ਇਥੇ ਲੋੜ ਨਹੀਂ। ਸੋ ਇਸ ਮਹੱਤਤਾ ਸਦਕਾ ਦੁਨੀਆਂ ਦੇ ਇਸ ਸ਼ਹਿਰ ਅਤੇ ਕਨੇਡਾ ਦੇ ਇਸ ਹਿੱਸੇ ਦੇ ਜੀਵਨ ਅਨੁਭਵ ਨੂੰ ਸਾਹਿਤ ਵਿੱਚ ਅੰਕਿਤ ਕਰਨਾ ਜ਼ਰੂਰੀ ਹੈ। ਪੰਜਾਬੀ ਸਾਹਿਤ ਸਭਾ-ਪੰਜਾਬੀ ਲੇਖਕ ਮੰਚ ਦੇ ਮੈਂਬਰਾਂ ਨੇ ਆਪਣੀ ਯੋਗਤਾ ਅਨੁਸਾਰ ਇਸ ਜੀਵਨ ਅਨੁਭਵ ਨੂੰ ਲਿਖਤਾਂ ਰਾਹੀਂ ਪੇਸ਼ ਕਰਨ ਦਾ ਯਤਨ ਕੀਤਾ ਹੈ। ਇਹੋ ਇਸ ਸੰਸਥਾ ਦੀ ਅਹਿਮੀਅਤ ਹੈ। ਇਹ ਪੰਜਾਬੀ ਸਾਹਿਤ ਦੇ ਗੁਲਦਸਤੇ ਵਿੱਚ ਇੱਕ ਅਹਿਮ ਵਾਧਾ ਹੈ। ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਗੱਲ ਕਰੀਏ ਤਾਂ ਕਨੇਡਾ ਵਿੱਚ ਹੋਰ ਵੀ ਕਈ ਥਾਵਾਂ ਉੱਤੇ, ਮੌਂਟਰੀਅਲ,

ਟਰਾਂਟੋ, ਐਡਮੰਟਨ ਆਦਿ ਸ਼ਹਿਰਾਂ ਵਿੱਚ ਸਾਹਿਤ ਸਭਾਵਾਂ ਹੋਂਦ ਵਿੱਚ ਆਈਆਂ ਹਨ ਪਰ ਮੈਂ ਉਹਨਾਂ ਬਾਰੇ ਬਹੁਤਾ ਨਹੀਂ ਜਾਣਦਾ। ਮੇਰੇ ਖਿਆਲ ਵਿੱਚ ਇਤਨੀ ਲੰਬੀ ਹਿਸਟਰੀ ਵਾਲੀ ਆਰਗੇਨਾਈਜ਼ੇਸ਼ਨ ਹੋਰ ਕਿਤੇ ਨਹੀਂ ਬਣੀ। ਵੈਨਕੂਵਰ ਵਿੱਚ ਵੀ ਹੋਰ ਕਈ ਸਾਹਿਤਕ ਸੰਸਥਾਵਾਂ ਹੋਂਦ ਵਿੱਚ ਆਈਆਂ ਹਨ ਪਰ ਉਹਨਾਂ ਬਾਰੇ ਮੇਰੀ ਜਾਣਕਾਰੀ ਸੀਮਤ ਹੈ।

ਸਮੁੱਚੇ ਪੰਜਾਬੀ ਸਾਹਿਤ ਵਿੱਚ ਵੀ ਇਸ ਸੰਸਥਾ ਦੀ ਵਿਸ਼ੇਸ਼ ਅਹਿਮੀਅਤ ਹੈ ਕਿਉਂਕਿ ਪੰਜਾਬ ਵਿੱਚ ਬੈਠੇ ਲੇਖਕ ਇੱਥੋਂ ਦੀ ਜ਼ਿੰਦਗੀ ਦਾ ਸਹੀ ਚਿਤ੍ਰਣ ਨਹੀਂ ਕਰ ਸਕਦੇ। ਆਪਣੀ ਉਮਰ, ਇਨਟੈਗਰਟੀ ਅਤੇ ਲਗਾਤਾਰ ਚਲਦੇ ਰਹਿਣ ਕਾਰਨ ਇਹ ਸੰਸਥਾ ਇੱਕ ਵਿਸ਼ੇਸ਼ ਥਾਂ ਰੱਖਦੀ ਹੈ।

ਪੰਜਾਬੀ ਜੀਵਨ ਅਨੁਭਵ ਨੂੰ ਅਸੀਂ ਦੋ ਭਾਸ਼ਾਵਾਂ ਰਾਹੀਂ ਪੇਸ਼ ਕਰ ਸਕਦੇ ਸਾਂ – ਪੰਜਾਬੀ ਵਿੱਚ ਜਾਂ ਅੰਗਰੇਜ਼ੀ ਵਿੱਚ। ਇਸ ਸੰਸਥਾ ਨੇ ਦੋਹਾਂ ਰਾਹੀਂ ਪ੍ਰਗਟਾ ਲਈ ਮਹੌਲ ਪੈਦਾ ਕੀਤਾ ਹੈ। ਕਈ ਮੈਂਬਰ ਦੋਨਾਂ ਜ਼ੁਬਾਨਾਂ ਵਿੱਚ ਲਿਖਦੇ ਹਨ। ਜੇ ਇਹ ਸੰਸਥਾ ਨਾ ਹੁੰਦੀ ਤਾਂ ਉਹ ਸ਼ਾਇਦ ਅੰਗਰੇਜ਼ੀ ਵਿੱਚ ਹੀ ਲਿਖਦੇ। ਹਰ ਲੇਖਕ ਚਾਹੁੰਦਾ ਹੈ ਕਿ ਉਸਦੀਆਂ ਕਿਤਾਬਾਂ ਸਾਰੀ ਦੁਨੀਆਂ ਵਿੱਚ ਪੜ੍ਹੀਆਂ ਜਾਣ, ਖਾਸ ਕਰ ਕੇ ਪੰਜਾਬੀ ਵਿੱਚ। ਅਸੀਂ ਇਸ ਗੱਲ ਉੱਤੇ ਨਿਰਭਰ ਨਹੀਂ ਕਿ ਪੰਜਾਬ ਦੇ ਸਾਹਿਤਕਾਰ ਸਾਨੂੰ ਦੱਸਣ ਕਿ ਕੀ ਲਿਖੋ ਜਾਂ ਕਿਸ ਤਰ੍ਹਾਂ ਸਾਹਿਤ ਦਾ ਮੁਲਾਂਕਣ ਕਰੋ। ਇਸ ਸੰਸਥਾ ਰਾਹੀਂ ਅਸੀਂ ਸਵੈ-ਨਿਰਭਰ ਹੋਏ ਹਾਂ ਅਤੇ ਇਹ ਵੀ ਇਸ ਸੰਸਥਾ ਦੀ ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਅਹਿਮੀਅਤ ਵਾਲੀ ਗੱਲ ਹੈ।

*? ਇਸ ਸੰਸਥਾ ਦੀ ਕਨੇਡਾ ਦੀਆਂ ਦੂਜੀਆਂ ਪੰਜਾਬੀ ਸਾਹਿਤ ਸੰਸਥਾਵਾਂ ਨਾਲੋਂ ਕੀ ਵਿਲੱਖਣਤਾ ਹੈ?*

**ਬਲਦੇਵ:** ਇਹ ਸਭ ਤੋਂ ਪੁਰਾਣੀਆਂ ਸੰਸਥਾਵਾਂ ਵਿਚੋਂ ਇੱਕ ਹੈ। ਅਤੇ ਇਸ ਨੇ ਆਪਣਾ ਮਿਆਰ ਕਾਇਮ ਰੱਖਿਆ ਹੈ। ਇਸ ਨੇ ਬਹੁਤ ਸਾਰੇ ਚੰਗੇ ਸਾਹਿਤਕਾਰ ਪੈਦਾ ਕੀਤੇ ਹਨ ਜਿਹਨਾਂ ਵਿੱਚ ਹੋਰ ਵੀ ਪ੍ਰਾਪਤੀਆਂ ਦੀ ਸੰਭਾਵਨਾ ਹੈ।

*? ਤੁਹਾਡੇ ਮਨ ਵਿੱਚ ਇਸ ਸੰਸਥਾ ਦਾ ਕਿਹੋ ਜਿਹਾ ਬਿੰਬ-ਪ੍ਰਭਾਵ ਬਣਿਆ ਹੈ?*

**ਬਲਦੇਵ:** ਮੇਰੇ ਮਨ ਵਿੱਚ ਇਸ ਸੰਸਥਾ ਦਾ ਬਿੰਬ ਇੱਕ ਲਾਈਬ੍ਰੇਰੀ ਵਰਗਾ ਹੈ। ਲਾਇਬ੍ਰੇਰੀ ਵਾਲੇ ਇਹ ਨਹੀਂ ਕਰਦੇ ਕਿ ਤੁਹਾਡੇ ਘਰ ਪੁਲੀਸ ਭੇਜ ਕੇ ਤੁਹਾਨੂੰ ਲੇਟ ਹੋਈਆਂ ਕਿਤਾਬਾਂ ਦੀ ਸਜ਼ਾ ਦੇਣ। ਪਰ ਉਹਨਾਂ ਦੀ ਸੇਵਾ ਅਹਿਮ ਹੈ। ਇਹ ਸੰਸਥਾ ਵੀ ਲੇਖਕਾਂ ਤੇ ਵਾਧੂ ਡਿਸਪਲਨ ਨਹੀਂ ਥੋਪਦੀ। ਇਹ ਵਿਦਵਾਨ ਲੋਕਾਂ ਨੂੰ ਇਕੱਠਿਆਂ ਕਰਦੀ ਹੈ। ਇਕੱਠੇ ਹੋ ਕੇ ਉਹ ਕੀ ਕਰਦੇ ਹਨ ਇਹ ਉਹਨਾਂ ਦੀ ਆਪਣੀ ਸਮਰਥਾ ਅਤੇ ਪ੍ਰਤਿਭਾ ਉੱਤੇ ਨਿਰਭਰ ਹੈ। ਪਰ ਮੀਟਿੰਗਾਂ ਵਿੱਚ ਵਕਤ ਅਤੇ ਦਿਲਚਸਪੀ ਦੀ ਘਾਟ ਕਾਰਨ ਬਹੁਤ ਦਾਰਸ਼ਨਿਕ, ਆਲੋਚਨਾਤਮਕ ਜਾਂ ਫਿਰ ਉਂਝ ਹੀ ਸਮਾਜ ਉੱਤੇ ਅਸਰਦਾਇਕ ਮਸਲਿਆਂ ਉੱਤੇ ਗੱਲ ਬਾਤ ਕਰਨ ਦਾ ਮਾਹੌਲ ਨਹੀਂ ਹੁੰਦਾ। ਇਸ ਲਈ ਮੀਟਿੰਗਾਂ ਸਿਰਫ ਕਵਿਤਾ ਪੜ੍ਹਨ ਤੱਕ ਹੀ ਮਹਿਦੂਦ ਰਹਿ ਜਾਂਦੀਆਂ ਹਨ। ਆਲੋਚਨਾ ਦਾ ਖੇਤਰ ਤਕਰੀਬਨ ਖਾਲੀ ਹੀ ਹੈ। ਆਲੋਚਨਾ ਨੂੰ ਕਈ ਲੋਕ ਨੁਕਤਾਚੀਨੀ ਸਮਝਦੇ ਹਨ। ਅਸਲ ਵਿੱਚ ਆਲੋਚਕ ਕਿਸੇ ਸਾਹਿਤ ਦੀ ਸਮੂਹਕ ਸਮਝ ਨਾਲ ਹੋਂਦ ਵਿੱਚ ਆਈ ਸਾਹਿਤਕ ਸੂਝ ਦੇ ਸਿਧਾਂਤਾਂ ਨੂੰ ਲਾਗੂ ਕਰਕੇ ਸਾਹਿਤ ਦੀ ਕਦਰਦਾਨੀ ਅਤੇ ਮੁਲਾਂਕਣ ਕਰਦਾ ਹੈ। ਇਸ ਦੀ ਕਮੀ ਰਹੀ ਹੈ ਅਤੇ ਅਜੇ ਵੀ ਚੱਲ ਰਹੀ ਹੈ।

ਮੈਂ ਚਾਹੁੰਦਾ ਹਾਂ ਕਿ ਲਿਖਾਰੀਆਂ ਨੂੰ ਸਮਾਜਕ ਜ਼ਿੰਮੇਵਾਰੀ ਵਲ ਥੋੜਾ ਬਹੁਤ ਧਿਆਨ ਦੇਣ ਦੀ ਲੋੜ ਹੈ ਪਰ ਸ਼ਾਇਦ ਉਸ ਲਈ ਇਸ ਸੰਸਥਾ ਦੀ ਸੈਟੇਲਾਈਟ ਸੰਸਥਾ ਬਣਾਉਣੀ ਪਵੇਗੀ। ਪਰ ਇਹ ਸੰਸਥਾ ਲਿਖਾਰੀਆਂ ਦੀ ਬੁਨਿਆਦੀ ਅਤੇ ਆਮ ਸੰਸਥਾ ਦੇ ਤੌਰ ਉੱਤੇ ਸਥਿਰ ਵੀ ਹੈ ਅਤੇ ਉਦਾਰ ਵੀ ਹੈ। ਸੋ ਸ਼ਾਇਦ ਇਸ ਸੰਸਥਾ ਤੋਂ ਇਸ ਦੇ ਵਿਤ ਤੋਂ ਵੱਧ ਕੰਮ ਲੈਣਾ ਇਸ ਨੂੰ ਨੁਕਸਾਨ ਪਹੁੰਚਾ ਸਕਦਾ ਹੈ। ਦੂਜੇ ਅਰਥਾਂ ਵਿੱਚ ਇਹ ਲੇਖਕਾਂ ਦਾ ਦੀਵਾਨੇ-ਆਮ ਹੈ ਅਤੇ ਸ਼ਾਇਦ ਇੰਝ ਹੀ ਚਾਹੀਦਾ ਹੈ।

*? ਆਪਣੇ ਸਫਰ ਦੌਰਾਨ ਇਸ ਸੰਸਥਾ ਨੇ ਕਿਸ ਤਰ੍ਹਾਂ ਦੇ ਸੰਕਟ ਦੇਖੇ ਹਨ?*

**ਬਲਦੇਵ:** ਮੈਨੂੰ ਇਸ ਸੰਸਥਾ ਦੇ ਸੰਕਟਾਂ ਦਾ ਬਹੁਤ ਅਨੁਭਵ ਨਹੀਂ ਕਿਉਂਕਿ ਬਹੁਤ ਵੱਡੇ ਸੰਕਟ ਉਸ ਵਕਤ ਆਏ ਸਨ ਜਦੋਂ ਮੈਂ ਅਸਥਾਈ ਤੌਰ ਉੱਤੇ ਮੀਟਿੰਗਾਂ ਵਿੱਚ ਨਹੀਂ ਸੀ ਆ ਰਿਹਾ। ਕਈ ਵਾਰ ਇੰਝ ਵੀ ਹੁੰਦਾ ਹੈ ਕਿ ਬਾਹਰੋਂ ਆਏ ਲੋਕ ਜਦੋਂ ਮੈਂਬਰ ਬਣਦੇ ਹਨ ਤਾਂ ਉਹ ਆਪਣੇ ਨਾਲ ਆਪਣੀ ਨੇਤਾਗਿਰੀ ਦੇ ਸੰਕਲਪ ਲੈ ਆਉਂਦੇ ਹਨ। ਥੋੜੀ ਦੇਰ ਉਹ ਇਹੋ ਜਿਹੀ ਦੌੜ ਵਿੱਚ ਲੱਗ ਕੇ ਬਾਅਦ ਵਿੱਚ ਸਮਝ ਲੈਂਦੇ ਹਨ ਕਿ ਇਸ ਸੰਸਥਾ ਵਿੱਚ ਚੰਗੇ ਲਿਖਾਰੀਆਂ ਦੀ ਲੋੜ ਹੈ ਨੇਤਾਵਾਂ ਦੀ ਨਹੀਂ।

ਜ਼ਾਤੀ ਤੌਰ ਤੇ ਮੈਂ ਨਾ ਤਾਂ ਪ੍ਰਧਾਨ ਬਣਨਾ ਚਾਹੁੰਦਾ ਹਾਂ ਅਤੇ ਨਾ ਉਸ ਸਾਹਿਤਕ ਸੰਸਥਾ ਦਾ ਮੈਂਬਰ ਬਣਨਾ ਚਾਹਵਾਂਗਾ ਜਿੱਥੇ ਸਾਹਿਤ ਨਾਲੋਂ ਅੰਦਰੂਨੀ ਸਿਆਸਤ ਵਲ ਵਧੇਰੇ ਧਿਆਨ ਦਿੱਤਾ ਜਾਂਦਾ ਹੋਵੇ। ਪੰਜਾਬੀ ਲਿਟਰੇਰੀ ਐਸੋਸੀਏਸ਼ਨ, ਜੋ ਮੰਚ ਦੀ ਪੂਰਵਗਾਮੀ ਸੰਸਥਾ ਸੀ, ਦੇ ਸ਼ੁਰੂ ਵੇਲੇ ਅਸੀਂ ਇਹ ਸੁਪਨਾ ਦੇਖਿਆ ਸੀ ਕਿ ਇਹ ਉਹ ਸੰਸਥਾ ਹੋਵੇਗੀ ਜਿਸ ਦੇ ਮੈਂਬਰ ਸੰਪੂਰਨ ਬਰਾਬਰੀ ਦਾ ਦਰਜਾ ਰੱਖਣਗੇ ਅਤੇ ਇਸ ਵਿੱਚ ਅਹਿਮੀਅਤ ਹਾਸਲ ਕਰਨ ਦਾ ਤਰੀਕਾ ਵੋਟਾਂ ਇਕੱਠੀਆਂ ਕਰਨਾ ਨਹੀਂ ਸਗੋਂ ਚੰਗਾ ਸਾਹਿਤ ਰਚਨਾ ਹੋਵੇਗਾ। ਥੋੜੇ ਬਹੁਤੇ ਫਰਕ ਨਾਲ ਇੰਝ ਹੀ ਹੋਇਆ ਹੈ। ਥੋੜੀ ਜਿਹੀ ਗੁੱਟਬੰਦੀ ਅਜੇ ਵੀ ਚਲ ਜਾਂਦੀ ਹੈ ਪਰ ਵਿਦਵਾਨਾਂ ਦੀ ਇਸ ਮਹਿਫਲ ਵਿੱਚ ਇਸ ਤੋਂ ਛੁਟਕਾਰਾ ਪਾਇਆ ਜਾਣਾ ਚਾਹੀਦਾ ਹੈ।

ਹੁਣ ਇਸ ਸੰਸਥਾ ਵਿੱਚ ਇੱਕ ਹੀ ਨੁਕਸ ਹੈ ਕਿ ਇਸ ਵਿੱਚ ਔਰਤ ਲੇਖਕਾਂ ਦੀ ਕਮੀ ਹੈ। ਇਸ ਦਾ ਕਾਰਨ ਸ਼ਾਇਦ ਵੈਨਕੂਵਰ ਵਿੱਚ ਪੰਜਾਬੀ ਲੇਖਿਕਾਵਾਂ ਦੀ ਆਮ ਕਮੀ ਹੈ ਜਾਂ ਅਜੇ ਵੀ ਅਸੀਂ ਪੁਰਸ਼ਪੱਖਤਾ ਤੋਂ ਛੁਟਕਾਰਾ ਨਹੀਂ ਪਾ ਸਕੇ। ਇਸ ਦਾ ਕਾਰਨ ਸ਼ਾਇਦ ਇਹ ਵੀ ਹੈ ਕਿ ਪੰਜਾਬੀ ਔਰਤ ਆਪ ਵੀ ਅਜੇ ਮਾਨਸਿਕ ਤੌਰ ਉੱਤੇ ਸੁਤੰਤਰ ਨਹੀਂ ਹੋ ਸਕੀ।

*? ਹੁਣ 25 ਸਾਲਾਂ ਪਿੱਛੋਂ ਤੁਸੀਂ ਇਸ ਸੰਸਥਾ ਵਿੱਚ ਕੋਈ ਮਹੱਤਵਪੂਰਨ ਤਬਦੀਲੀ ਮਹਿਸੂਸ ਕਰਦੇ ਹੋ?*

**ਬਲਦੇਵ:** ਮੈਨੂੰ ਕੋਈ ਬਹੁਤੀ ਤਬਦੀਲੀ ਤਾਂ ਨਜ਼ਰ ਨਹੀਂ ਆਉਂਦੀ ਸਿਵਾਏ ਇਸ ਗੱਲ ਦੇ ਕਿ ਇਸ ਦੇ ਮੁਢਲੇ ਮੈਂਬਰਾਂ ਦੇ ਵਾਲ ਚਿੱਟੇ ਹੋ ਰਹੇ ਹਨ ਪਰ ਇਸ ਦੇ ਨਾਲ ਨਾਲ, ਮੈਂਬਰ ਸਾਹਿਤਕਾਰ ਆਪਣੀ ਪ੍ਰਤਿਭਾ ਦੇ ਵਾਸਤਵੀਕਰਨ ਵਲ ਵੀ ਪਹੁੰਚ ਰਹੇ ਹਨ। ਸੰਸਥਾ ਵੀ ਇਹਨਾਂ ਸਾਹਿਤਕਾਰਾਂ ਵਾਂਗ ਸੂਝਵਾਨ ਹੋ ਰਹੀ ਹੈ ਅਤੇ ਇਸ ਦੇ ਚਲਣ ਵਿੱਚ ਇਕਸਾਰਤਾ ਆ ਰਹੀ ਹੈ।

*? ਤੁਹਾਡੇ ਖਿਆਲ ਵਿੱਚ ਹੁਣ ਤੱਕ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਕੀ ਹਨ?*

**ਬਲਦੇਵ:** ਜੇ ਅਸੀਂ ਕਨੇਡਾ ਵਿੱਚ ਪੰਜਾਬੀਆਂ ਜਾਂ ਹੋਰ ਕਮਿਊਨਿਟੀਆਂ ਦੇ ਇਤਿਹਾਸ ਵਲ ਦੇਖੀਏ ਤਾਂ ਦਿਸਦਾ ਹੈ ਕਿ ਹਮੇਸ਼ਾਂ ਨਾ ਤਾਂ ਇਹੋ ਜਿਹੀਆਂ ਸਭਾਵਾਂ ਬਣਦੀਆਂ ਅਤੇ ਏਨੀ ਦੇਰ ਚਲਦੀਆਂ ਹਨ ਤੇ ਨਾ ਹੀ ਸਾਹਿਤ ਦੀ ਸਿਰਜਣਾ ਹਮੇਸ਼ਾਂ ਹੁੰਦੀ ਹੈ। ਪਰ ਜੇ ਪਿਛਲੇ 3 ਕੁ ਦਹਾਕਿਆਂ ਵਿੱਚ ਏਨੀਆਂ ਕਿਤਾਬਾਂ ਛਪੀਆਂ ਹਨ, ਗੋਸ਼ਟੀਆਂ, ਮੀਟਿੰਗਾਂ ਅਤੇ ਹੋਰ ਸਾਰਾ ਕੁੱਝ ਹੋਇਆ ਹੈ ਤਾਂ ਇਸ ਦਾ ਸਿਹਰਾ ਇਸ ਸੰਸਥਾ ਦੇ ਸਿਰ ਜਾਂਦਾ ਹੈ। ਇਤਿਹਾਸ ਵਿੱਚ ਜਦੋਂ ਵੀ ਇਹੋ ਜਿਹੇ ਗਰੁੱਪ ਇਕੱਠੇ ਹੋਏ ਹਨ ਤਾਂ ਕਈ ਵਾਰ ਬੜੇ ਦਿਲਚਸਪ ਨਤੀਜੇ ਨਿਕਲੇ ਹਨ। ਪਰ ਇਹਨਾਂ ਨਤੀਜਿਆਂ ਦਾ ਸਹੀ ਮੁਲਾਂਕਣ ਬਹੁਤੀ ਵਾਰ ਉਸ ਵਕਤ ਹੁੰਦਾ ਹੈ ਜਦੋਂ ਇਹਨਾਂ ਗਰੁੱਪਾਂ ਦਾ ਸਮਾਂ ਲੰਘ ਜਾਂਦਾ ਹੈ ਅਤੇ ਕੋਈ ਹੋਰ ਪੀੜ੍ਹੀ ਪਿੱਛੇ ਵਲ ਦੇਖ ਕੇ ਹੈਰਾਨ ਹੁੰਦੀ ਹੈ ਕਿ ਕਿੰਨਾਂ ਕੁੱਝ ਨੇਪਰੇ ਚਾੜ੍ਹਿਆ ਗਿਆ ਸੀ। ਇਹ ਗੱਲ ਹੈਰਾਨੀ ਵਾਲੀ ਨਹੀਂ ਹੋਵੇਗੀ ਜੇ ਇਸ ਗਰੁੱਪ ਵਿਚੋਂ ਕੁੱਝ ਲੋਕ ਸਾਹਿਤਕ ਬੁਲੰਦੀਆਂ ਤੱਕ ਪਹੁੰਚ ਜਾਣ। ਪਿਛਲੇ ਕੁੱਝ ਸਾਲਾਂ ਵਿੱਚ ਕਈ ਲੇਖਕ ਵੱਖ ਵੱਖ ਕਿਸਮ ਦੀ ਮੁਹਾਰਤ ਵਲ ਵਧਦੇ ਨਜ਼ਰ ਆਉਂਦੇ ਹਨ। ਭਾਵੇਂ ਜੋ ਕੁੱਝ ਹੋ ਚੁੱਕਾ ਹੈ ਉਹ ਕਾਫੀ ਹੈ ਆਪਣੇ ਆਪ ਵਿੱਚ, ਪਰ ਫਿਰ ਵੀ ਸਾਨੂੰ ਚੇਤੰਨ ਤੌਰ 'ਤੇ, ਮੈਂਬਰ ਲੇਖਕਾਂ ਲਈ ਇਹੋ ਜਿਹਾ ਮਾਹੌਲ ਪੈਦਾ ਕਰਨਾ ਚਾਹੀਦਾ ਹੈ ਕਿ ਉਹ ਆਪਣੀ ਪ੍ਰਤਿਭਾ ਦਾ ਵਾਸਤਵੀਕਰਨ ਕਰ ਸਕਣ।



# ਅਮਰਜੀਤ ਚਾਹਲ

*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋ, ਇਸ ਨਾਲ ਜੁੜਨ ਦੇ ਕੀ ਕਾਰਨ ਸਨ ਅਤੇ ਜੁੜਨ ਸਮੇਂ ਤੁਹਾਡੀਆਂ ਇਸ ਤੋਂ ਕੀ ਆਸਾਂ ਸਨ?*

**ਅਮਰਜੀਤ:** ਇਸ ਸੰਸਥਾ ਦੇ ਨਾਲ ਮੈਂ ਸਿੱਧੇ ਤੌਰ ਉੱਤੇ ਤਾਂ 1973 ਦੌਰਾਨ ਜੁੜਿਆ ਹਾਂ। ਪਰ ਮੈਨੂੰ ਯਾਦ ਹੈ ਕਿ ਉਸਤੋਂ ਪਹਿਲਾਂ ਵੀ ਇਥੋਂ ਦੇ ਲੇਖਕ ਗੈਰ-ਜਥੇਬੰਦਕ ਤੌਰ ਉੱਤੇ ਗੁਰਦਿਆਲ ਕੰਵਲ ਦੇ ਦਫਤਰ ਵਿੱਚ ਮੀਟਿੰਗਾਂ ਕਰਦੇ ਹੁੰਦੇ ਸੀ ਅਤੇ ਮੈਂ ਉਹਨਾਂ ਵਿੱਚ ਵੀ ਸ਼ਾਮਲ ਹੁੰਦਾ ਸੀ। 1973 ਵਿੱਚ ਬਾਅਦ ਵਿੱਚ ਜਦੋਂ ਲੇਖਕਾਂ ਦੀ ਗਿਣਤੀ ਥੋੜੀ ਜਿਹੀ ਜ਼ਿਆਦਾ ਵਧੀ ਜਾਂ ਇਹ ਥੋੜਾ ਜਿਹਾ ਜ਼ਿਆਦਾ ਤਰੀਕੇ ਨਾਲ ਜਥੇਬੰਦ ਹੋ ਗਏ। ਉਸ ਵੇਲੇ ਜੋ ਲੇਖਕ ਸਨ ਉਹਨਾਂ ਵਿਚੋਂ ਗੁਰਚਰਨ ਰਾਮਪੁਰੀ ਹੁਰੀਂ ਸਥਾਪਤ ਲੇਖਕ ਸਨ। ਅਜਮੇਰ ਹੋਰੀਂ ਸਨ। ਸੁਰਿੰਦਰ ਧੰਜਲ, ਗੁਰਦਿਆਲ ਕੰਵਲ ਅਤੇ ਹੋਰ ਬਹੁਤ ਸਾਰੇ ਨਵਾਂ ਲਿਖਣਾ ਸ਼ੁਰੂ ਕਰਨ ਵਾਲੇ ਲੇਖਕ ਸਨ, ਉਹ ਸਭ ਨਾਲ ਜੁੜ ਰਹੇ ਸਨ।

ਇਸ ਸੰਸਥਾ ਨਾਲ ਜੁੜਨ ਦਾ ਕਾਰਨ ਤਾਂ ਅਸਲ ਵਿੱਚ ਇਹ ਸੀ ਕਿ ਉਸ ਸਮੇਂ ਸਾਹਿਤਕ ਜਥੇਬੰਦੀ ਸੀ ਹੀ ਇਹ ਇਕੱਲੀ। ਉਦੋਂ ਜਦੋਂ ਕੁੱਝ ਵੀ ਲਿਖੀਦਾ ਸੀ ਤਾਂ ਲੋੜ ਮਹਿਸੂਸ ਹੁੰਦਾ ਸੀ ਕਿ ਉਹ ਕਿਸੇ ਨੂੰ ਪੜ੍ਹ ਕੇ ਸੁਣਾਇਆ ਜਾਵੇ ਅਤੇ ਸੁਝਾਅ ਲਏ ਜਾਣ। ਜੋ ਮੈਂ ਲਿਖ ਰਿਹਾ ਹਾਂ ਉਹ ਲਿਖਣ ਯੋਗ ਵੀ ਹੈ ਜਾਂ ਨਹੀਂ। ਉਹਦੀ ਇੱਕ ਤਰ੍ਹਾਂ ਪਰਪੱਕਤਾ ਜਿਹੀ ਵਾਸਤੇ, ਉਹਦੀ ਵੈਰੀਫਿਕੇਸ਼ਨ ਵਾਸਤੇ। ਐਸੋਸੀਏਸ਼ਨ ਵਿੱਚ ਲਿਖਤ ਪੜ੍ਹਕੇ ਇੱਕ ਤਰ੍ਹਾਂ ਦਾ ਵੈਰੀਫਾਈ ਕਰਵਾਉਣਾ ਹੁੰਦਾ ਸੀ ਕਿ ਜੋ ਲਿਖਿਆ ਹੈ, ਕੀ ਇਹ ਠੀਕ ਹੈ ਜਾਂ ਇਸ ਵਿੱਚ ਕਿਸ ਤਰ੍ਹਾਂ ਦਾ ਸੁਧਾਰ ਹੋਣਾ ਚਾਹੀਦਾ ਹੈ। ਇੱਕ ਤਾਂ ਉਦੋਂ ਇਹ ਗੱਲ ਮੈਂ ਬੜੀ ਸ਼ਿੱਦਤ ਨਾਲ ਮਹਿਸੂਸ ਕਰਦਾ ਸੀ। ਦੂਸਰਾ, ਉਦੋਂ ਇਹ ਵੀ ਬੜੀ ਚਾਹ ਹੁੰਦੀ ਸੀ ਕਿ ਜੋ ਤੁਸੀਂ ਕੁੱਝ ਲਿਖਦੇ ਹੋ ਉਹ ਕਿਤੇ ਛਪੇ। ਐਸੋਸੀਏਸ਼ਨ ਵਿੱਚ ਲਿਖਤ ਪੜ੍ਹਕੇ ਇੱਕ ਤਰ੍ਹਾਂ ਆਪਣੀ ਲਿਖਤ ਨੂੰ ਛਪਣ ਤੋਂ ਪਹਿਲਾਂ ਦੋਸਤਾਂ ਵਰਗੇ ਲੇਖਕਾਂ ਦੀ ਨਜ਼ਰ ਵਿੱਚ ਕਰਨਾ ਹੁੰਦਾ ਸੀ।

ਇੱਕ ਲੇਖਕ ਦੇ ਤੌਰ ਉੱਤੇ ਉਹ ਮੇਰੇ ਸ਼ੁਰੂ ਦੇ ਦਿਨ ਸਨ। ਜੇ ਅਸੀਂ ਸ਼ੁਰੂ ਦੇ ਸਾਲਾਂ ਦੀ ਗੱਲ ਕਰੀਏ ਤਾਂ ਇਹ ਕਹਿਣਾ ਠੀਕ ਨਹੀਂ ਕਿ ਮੈਨੂੰ ਐਸੋਸੀਏਸ਼ਨ ਤੋਂ ਕੁੱਝ ਆਸਾਂ ਸਨ ਕਿ ਐਸੋਸੀਏਸ਼ਨ ਆਹ ਕਰੂਗੀ। ਪਰ ਇਹ ਆਸ ਜ਼ਰੂਰ ਸੀ ਕਿ ਇਸ ਤਰ੍ਹਾਂ ਦੀ ਐਸੋਸੀਏਸ਼ਨ ਬਣੀ ਰਹੇ ਤੇ ਚੰਗੀ ਗੱਲ ਹੈ।

*? ਤੁਹਾਡੇ ਵਿਚਾਰ ਅਨੁਸਾਰ ਇਸ ਸੰਸਥਾ ਨੇ ਪਿਛਲੇ ਪੱਚੀਂ ਸਾਲਾ ਦੌਰਾਨ ਕਿਸ ਕਿਸ ਤਰ੍ਹਾਂ ਦੀਆਂ ਸਰਗਰਮੀਆਂ ਕੀਤੀਆਂ?*

**ਅਮਰਜੀਤ:** ਜਦੋਂ ਪਿਛਲੇ 25 ਸਾਲਾਂ ਵੱਲ ਦੇਖੀਦਾ ਹੈ ਮੁੜ ਕੇ ਕਿ ਇਹਨੇ ਕੀ ਸਰਗਰਮੀਆਂ ਕੀਤੀਆਂ, ਤਾਂ ਮਹਿਸੂਸ ਕਰੀਦਾ ਹੈ ਕਿ ਬਹੁਤ ਚੰਗੇ ਕੰਮ ਹੋਏ ਹਨ ਇਹਨਾਂ ਸਾਲਾਂ ਵਿੱਚ। ਕੁੱਝ ਮਾੜੇ ਵੀ ਹੋਏ ਹਨ। ਜਿਹੜੇ ਚੰਗੇ ਹੋਏ, ਉਹ ਇਹ ਹਨ ਕਿ ਇਸ ਸੰਸਥਾ ਨੇ ਕਵੀ ਦਰਬਾਰ ਕਰਵਾਏ। ਬਹੁਤ ਸਾਰੇ ਲੋਕਾਂ ਨੂੰ ਜਿਹੜੀ ਸਟੇਜ ਉੱਤੇ ਬੋਲਣ ਦੀ ਝਿਜਕ ਹੁੰਦੀ ਹੈ ਉਹ ਉਹਨਾਂ ਦੀ ਦੂਰ ਹੋਈ। ਕਵੀ ਦਰਬਾਰਾਂ ਤੋਂ ਬਿਨਾਂ ਬਾਹਰੋਂ ਆਏ ਲੇਖਕਾਂ ਦੇ ਨਾਲ ਮੁਲਾਕਾਤਾਂ ਰੱਖੀਆਂ। ਜਿਹੜੇ ਅਸੀਂ ਨਵੇਂ ਲੇਖਕ ਸੀ, ਜਿਹਨਾਂ ਨੇ ਇਥੇ ਆ ਕੇ ਲਿਖਣਾ ਸ਼ੁਰੂ ਕੀਤਾ ਸੀ, ਇਸ ਸੰਸਥਾ ਨੇ ਸਾਡੀ ਜਾਣਕਾਰੀ ਉਹਨਾਂ ਲੇਖਕਾਂ ਦੇ ਨਾਲ ਕਰਵਾਈ ਜਿਹਨਾਂ ਨੂੰ ਅਸੀਂ ਸਕੂਲਾਂ ਵਿੱਚ, ਕੋਰਸਾਂ ਵਿੱਚ ਪੜ੍ਹਦੇ ਹੁੰਦੇ ਸੀ। ਉਹਨਾਂ ਨੂੰ ਅਸੀਂ ਇਸ ਐਸੋਸੀਏਸ਼ਨ ਦੇ ਰਾਹੀਂ ਮਿਲੇ। ਇਹਦੇ ਨਾਲ ਹੀ ਫਿਰ ਇਸ ਐਸੋਸੀਏਸ਼ਨ ਨੇ "ਕੈਨੇਡਾ ਦੀ ਪੰਜਾਬੀ ਕਵਿਤਾ" ਨਾਂ ਦੀ ਕਿਤਾਬ ਛਪਵਾਈ 1980 ਵਿੱਚ। ਉਸਤੋਂ ਬਾਅਦ ਕਾਨਫਰੰਸ ਹੋਈ ਇਥੇ। ਜਿਹੜਾ ਕਿ ਬਹੁਤ ਵਧੀਆ ਕੰਮ ਸੀ। ਉਸ ਵਿੱਚ ਬੜੇ ਚੰਗੇ ਪਰਚੇ ਲਿਖੇ ਗਏ ਸਨ। ਉਸਤੋਂ ਬਾਅਦ ਹੁਣ ਇੱਕ ਹੋਰ ਕਿਤਾਬ ਛਪੀ ਹੈ "ਮਨ ਪਰਦੇਸੀ ਜੇ ਥੀਐ"। ਇਸੇ ਤਰ੍ਹਾਂ ਇਹ ਸੰਸਥਾ ਵੱਖਰੇ ਵੱਖਰੇ ਪੜਾਵਾਂ ਵਿੱਚ ਦੀ ਲੰਘੀ ਹੈ ਅਤੇ ਇਸਨੇ ਵੱਡੇ ਮੀਲ ਪੱਥਰ ਗੱਡੇ ਹਨ। ਇਸਨੇ ਕਨੇਡਾ ਦੇ ਪੰਜਾਬੀ ਸਾਹਿਤ ਵਿੱਚ ਚੰਗਾ ਲਿਖਣ ਵਾਲੇ ਲੇਖਕ ਵੀ ਪੈਦਾ ਕੀਤੇ ਹਨ। ਜੇ ਇਹ ਨਾ ਹੁੰਦੀ, ਜਾਂ ਇਸ ਦਾ ਮਾਹੌਲ ਹੁਣ ਵਾਲਾ ਹੁੰਦਾ, ਤਾਂ ਸ਼ਾਇਦ ਚੰਗੇ ਲਿਖਣ ਵਾਲੇ ਲੇਖਕ ਪੈਦਾ ਨਾ ਹੁੰਦੇ।

*? ਇਸ ਸੰਸਥਾ ਨੇ ਤੁਹਾਨੂੰ ਕੀ ਦਿੱਤਾ ਅਤੇ ਤੁਸੀਂ ਇਸ ਸੰਸਥਾ ਨੂੰ ਆਪ ਕੀ ਦਿੱਤਾ?*

**ਅਮਰਜੀਤ:** ਮੇਰੇ ਖਿਆਲ ਵਿੱਚ ਸਿੱਧੇ ਤੌਰ ਉੱਤੇ ਨਹੀਂ ਕਿਹਾ ਜਾ ਸਕਦਾ ਕਿ ਇਸ ਸੰਸਥਾਂ ਨੇ ਮੈਨੂੰ ਆਹ ਚੀਜ਼ ਦਿੱਤੀ ਹੈ ਕਿਉਂਕਿ ਜੋ ਵੀ ਮੈਨੂੰ ਮਿਲਿਆ ਹੈ ਉਹ ਇਸ ਇਕੱਲੀ ਸੰਸਥਾਂ ਤੋਂ ਨਹੀਂ ਮਿਲਿਆ। ਹੋਰ ਵੀ ਬਹੁਤ ਕੁੱਝ ਸੀ ਆਲੇ ਦੁਆਲੇ ਜਿਸਨੇ ਮੇਰੇ ਉੱਤੇ ਅਸਰ ਪਾਇਆ ਹੈ। ਜਿਹੜੀਆਂ ਮੈਂ ਆਪਣੀਆਂ ਰਚਨਾਵਾਂ ਲਿਖੀਆਂ ਹਨ ਉਹਨਾਂ ਦੇ ਲਿਖੇ ਜਾਣ ਵਿੱਚ ਇਸ ਸੰਸਥਾਂ ਨੇ ਕਿਸੇ ਹੱਦ ਤੱਕ ਆਪਣਾ ਰੋਲ ਅਦਾ ਕੀਤਾ ਹੈ। ਪਰ ਇਹਦੇ ਨਾਲ ਨਾਲ ਜਿਹੜਾ ਮੈਂ ਸਾਹਿਤ ਪੜ੍ਹਿਆ ਹੈ, ਉਹਨੇ ਵੀ ਰੋਲ ਅਦਾ ਕੀਤਾ ਹੈ। ਇਸ ਹੀ ਤਰ੍ਹਾਂ ਜਿਹਨਾਂ

ਲੋਕਾਂ ਵਿੱਚ ਮੈਂ ਰਿਹਾ ਹਾਂ, ਜਿਹਨਾਂ ਹੋਰ ਜਥੇਬੰਦੀਆਂ ਵਿੱਚ ਰਹਿ ਕੇ ਮੈਂ ਜਿੰਨੀ ਕੁ ਵੀ ਕੋਈ ਜਦੋਜਹਿਦ ਕੀਤੀ ਹੈ ਉਹਨਾਂ ਨੇ ਵੀ ਮੇਰੀਆਂ ਰਚਨਾਵਾਂ ਵਿੱਚ ਹਿੱਸਾ ਪਾਇਆ ਹੈ। ਇਸ ਸੰਸਥਾਂ ਦੇ ਰਾਹੀਂ ਮੈਨੂੰ ਬੜੇ ਦੋਸਤ ਮਿਲੇ ਹਨ। ਜਿਹਨਾਂ ਲੇਖਕਾਂ ਨੂੰ ਮਿਲਣ ਜੀ ਕਰਦਾ ਹੁੰਦਾ ਸੀ, ਜਿਹਨਾਂ ਲੇਖਕਾਂ ਦੀਆਂ ਰਚਨਾਵਾਂ ਪੜ੍ਹਦੇ ਹੁੰਦੇ ਸੀ, ਉਹਨਾਂ ਨੂੰ ਮਿਲ ਸਕਿਆ ਹਾਂ। ਮਿਸਾਲ ਦੇ ਤੌਰ ਉੱਤੇ ਇਸ ਸੰਸਥਾ ਰਾਹੀਂ ਮੈ ਗੁਰਬਖਸ਼ ਸਿੰਘ ਪ੍ਰੀਤਲੜੀ ਨੂੰ ਮਿਲਿਆ ਹਾਂ। ਉਹ ਸਾਡੀ ਮੀਟਿੰਗ ਵਿੱਚ ਆਏ, ਅਸੀਂ ਉਹਨਾਂ ਨਾਲ ਗੱਲਾਂ ਕੀਤੀਆਂ, ਉਹਨਾਂ ਨੂੰ ਮਿਲੇ ਅਤੇ ਉਹਨਾਂ ਨੂੰ ਦੇਖਿਆ। ਉਂਝ ਸ਼ਾਇਦ ਮੈਂ ਗੁਰਬਖਸ਼ ਸਿੰਘ ਪ੍ਰੀਤਲੜੀ ਹੋਰਾਂ ਨੂੰ ਕਦੇ ਮਿਲ ਹੀ ਨਾ ਸਕਦਾ। ਸ਼ਾਇਦ ਹਿੰਦੁਸਤਾਨ ਜਾ ਕੇ ਵੀ ਮੈਂ, ਉਹਨਾਂ ਨੂੰ ਮਿਲਣ ਤੋਂ ਝਿਜਕਦਾ। ਇਹਨਾਂ ਸਾਰੀਆਂ ਗੱਲਾਂ ਵਿੱਚ - ਲਿਖਣ ਤੋਂ ਲੈ ਕੇ ਸਾਹਿਤਕਾਰਾਂ ਨੂੰ ਮਿਲਣ ਅਤੇ ਆਪਣੀ ਸੋਚ ਨੂੰ ਦਰੁੱਸਤ ਰੱਖਣ ਦੀ ਕੋਸ਼ਿਸ਼ ਕਰਨ ਤੱਕ - ਐਸੋਸੀਏਸ਼ਨ ਦਾ ਕਿਸੇ ਹੱਦ ਤੱਕ ਹੱਥ ਹੈ।

ਇਸ ਸੰਸਥਾ ਨੂੰ ਮੈਂ ਕੀ ਦਿੱਤਾ ਹੈ? ਇਹਦਾ ਜਵਾਬ ਦੇਣ ਲੱਗਿਆਂ ਮੈਨੂੰ ਏਦਾਂ ਲੱਗਦਾ ਕਿ ਆਪਦੇ ਮੂੰਹੋਂ ਮੀਆਂ ਮਿੱਠੂ ਬਣਨ ਵਾਲੀ ਗੱਲ ਹੈ। ਐਸੋਸੀਏਸ਼ਨ ਦੇ ਦੂਸਰੇ ਮੈਂਬਰ ਚੰਗੀ ਤਰ੍ਹਾਂ ਦੱਸ ਸਕਣਗੇ ਕਿ ਮੇਰਾ ਇਸ ਸੰਸਥਾ ਨੂੰ ਯੋਗਦਾਨ ਕੀ ਸੀ। ਹਾਂ ਜਦੋਂ ਇਸ ਸੰਸਥਾ ਵਲੋਂ ਸੰਪਾਦਿਤ ਕੀਤੀ ਕਵਿਤਾਵਾਂ ਦੀ ਪਹਿਲੀ ਕਿਤਾਬ ਛਪੀ ਤਾਂ ਉਸ ਸਮੇਂ ਮੈਂ ਇਸ ਦਾ ਪ੍ਰੈਜ਼ੀਡੈਂਟ ਸੀ। ਉਸਤੋਂ ਬਾਅਦ ਜਿਹੜੀਆਂ ਜ਼ਿੰਮੇਵਾਰੀਆਂ ਲੱਗਦੀਆਂ ਰਹੀਆਂ ਹਨ ਉਹਨਾਂ ਨੂੰ ਨਿਭਾਉਣ ਦੀ ਕੋਸ਼ਿਸ਼ ਕਰਦਾ ਰਿਹਾ ਹਾਂ।

*? ਆਪਣੇ ਸਫਰ ਦੌਰਾਨ ਇਸ ਸੰਸਥਾ ਨੇ ਕਿਸ ਤਰ੍ਹਾਂ ਦੇ ਸੰਕਟ ਦੇਖੇ ਹਨ?*

**ਅਮਰਜੀਤ:** ਹਾਂ ਬਿਲਕੁਲ। ਬੜੇ ਭਿਆਨਕ ਸੰਕਟ ਆਏ ਹਨ। ਇੱਕ ਸਮਾਂ ਇਹ ਵੀ ਆਇਆ ਕਿ ਲੇਖਕਾਂ ਦੇ ਮਿਲਣ ਲਈ ਕੋਈ ਥਾਂ ਹੀ ਨਹੀਂ ਰਹਿ ਗਈ ਸੀ। ਮੇਰਾ ਖਿਆਲ ਹੈ ਕਿ ਉਸ ਹੀ ਸਮੇਂ ਦੌਰਾਨ ਲੇਖਕਾਂ ਵਿਚਕਾਰ ਇੱਕ ਦੂਜੇ ਨਾਲ ਮਨੋ ਤਨੋ ਖਿੱਚੋਤਾਣ ਵੀ ਹੋ ਗਈ ਸੀ। ਉਸ ਹੀ ਕਾਰਨ ਕੁੱਝ ਸਮਾਂ ਲੇਖਕ ਕਿਸੇ ਨਾ ਥੱਲੇ ਜੁੜ ਨਹੀਂ ਸਕੇ। ਅਤੇ ਫਿਰ ਜਦੋਂ ਬਹੁਤ ਸਾਰੇ ਦੋਸਤਾਂ ਨੇ ਮਹਿਸੂਸ ਕੀਤਾ ਕਿ ਕੋਈ ਨਾ ਕੋਈ ਅਜਿਹੀ ਥਾਂ ਹੋਣੀ ਚਾਹੀਦੀ ਹੈ ਜਿੱਥੇ ਮਿਲ ਬੈਠੀਏ ਉਦੋਂ ਫਿਰ ਪੰਜਾਬੀ ਲੇਖਕ ਮੰਚ ਹੋਂਦ ਵਿੱਚ ਆਇਆ। ਮੇਰਾ ਖਿਆਲ ਹੈ ਕਿ ਇਹ ਸੰਨ 1984 ਦੀ ਗੱਲ ਹੋਏਗੀ। ਉਦੋਂ ਹੀ ਪੰਜਾਬ ਵਿੱਚ, ਹਿੰਦੁਸਤਾਨ ਵਿੱਚ ਬੜੀ ਉਥਲ ਪੁਥਲ ਹੋਣੀ ਸ਼ੁਰੂ ਹੋ ਗਈ ਸੀ। ਉਸਦਾ ਵੀ ਇਸ ਉੱਤੇ, ਇਸਦੇ ਕੁੱਝ ਮੈਂਬਰਾਂ ਉੱਤੇ ਪ੍ਰਭਾਵ ਪਿਆ। ਉਸਤੋਂ ਬਾਅਦ ਦੁਨੀਆਂ ਅਤੇ ਹਿੰਦੁਸਤਾਨ ਦੀ ਸਿਆਸਤ ਵਿੱਚ ਵਿਚਾਰਧਾਰਕ ਅਤੇ ਸਿਆਸੀ ਪੱਧਰ ਉੱਤੇ ਬੜੇ ਉਤਰਾਅ ਚੜਾਅ ਆਏ। ਉਹਦਾ ਇਥੇ ਲਿਖਣ ਵਾਲੇ ਲੇਖਕਾਂ ਉੱਤੇ ਅਸਰ ਪਿਆ। ਉਹਨਾਂ ਨੇ ਵੱਖੋ ਵੱਖਰੀ ਤਰ੍ਹਾਂ ਇਹਨਾਂ ਉਤਰਾਵਾਂ ਚੜ੍ਹਾਵਾਂ ਨੂੰ ਅਪਣਾਇਆ। ਮੇਰਾ ਖਿਆਲ ਹੈ ਕਿ ਬਹੁਤ ਸਾਰੇ ਲੇਖਕ ਸਾਵੇਂ ਨਹੀਂ ਰਹੇ। ਜਦੋਂ ਉਹ ਲੇਖਕ, ਜੋ ਕਿਸੇ ਐਸੋਸੀਏਸ਼ਨ ਦੇ ਸਰਗਰਮ ਮੈਂਬਰ ਹੋਣ, ਸਾਵੇਂ ਨਾ ਰਹਿਣ ਤਾਂ ਉਸਦਾ ਐਸੋਸੀਏਸ਼ਨ ਉੱਤੇ ਅਸਰ ਜ਼ਰੂਰ ਪੈਂਦਾ ਹੈ। ਉਹ ਅਸਰ ਚਾਹੇ ਤੁਹਾਨੂੰ ਸਿੱਧੀ ਤਰ੍ਹਾਂ ਦਿਸਦਾ ਹੋਵੇ ਜਾਂ ਨਾ ਪਰ ਤੁਸੀਂ ਉਹਨੂੰ ਮਹਿਸੂਸ ਕਰ ਰਹੇ ਹੁੰਦੇ ਹੋ। ਮੇਰਾ ਖਿਆਲ ਹੈ ਕਿ ਹੁਣ ਵੀ ਪਿਛਲੇ ਕੁੱਝ ਸਾਲਾਂ ਤੋਂ ਅਸੀਂ ਜਿਹੜੇ ਹਾਲਤਾਂ ਵਿਚੋਂ ਲੰਘ ਰਹੇ ਹਾਂ ਉਹਨਾਂ ਦਾ ਬਹੁਤ ਸਾਰਾ ਅਸਰ ਜਿਹੜਾ ਹੈ ਉਸਨੂੰ ਮਹਿਸੂਸਿਆ ਜਾ ਸਕਦਾ ਹੈ।

*? ਪਿਛਲੇ 25 ਸਾਲਾਂ ਦੇ ਦੌਰਾਨ ਇਸ ਸੰਸਥਾਂ ਵਿੱਚ ਕਿਹੜੀਆਂ ਕਿਹੜੀਆਂ ਮਹੱਤਵਪੂਰਨ ਤਬਦੀਲੀਆਂ ਆਈਆਂ ਹਨ?*

**ਅਮਰਜੀਤ:** ਪਹਿਲਾਂ ਇਹਦੇ ਵਿੱਚ ਬੜੀ ਫਸਵੀਂ ਆਲੋਚਨਾ ਹੁੰਦੀ ਸੀ। ਲੇਖਕ ਅਤੇ ਸਰੋਤੇ ਹੁੰਦੇ ਸਨ ਜੋ ਰਚਨਾ ਸੁਣਨ ਤੋਂ ਬਾਅਦ ਰਚਨਾ ਦੇ ਆਲੋਚਕ ਵੀ ਹੁੰਦੇ ਸਨ। ਉਹ ਬਹੁਤ ਹੀ ਸੁਹਿਰਦ ਢੰਗ ਨਾਲ ਉਸਦੀ ਰਚਨਾ ਬਾਰੇ ਗੱਲ ਕਰਦੇ ਸਨ, ਰਚਨਾ ਬਾਰੇ ਸੁਝਾਅ ਦਿੰਦੇ ਸਨ। ਪਰ ਹੁਣ ਅਜਿਹਾ ਨਹੀਂ ਹੈ। ਇਸਦਾ ਕਾਰਨ ਸ਼ਾਇਦ ਇਹ ਹੈ ਕਿ ਐਸੋਸੀਏਸ਼ਨ ਵਿੱਚ, ਇਸ ਮੰਚ ਵਿੱਚ ਉਹਨਾਂ ਮੈਂਬਰਾਂ ਦੀ ਹੀ ਗਿਣਤੀ ਜ਼ਿਆਦਾ ਵੱਧ ਗਈ ਹੋਵੇ ਜਿਹੜੇ ਕਿ ਆਲੋਚਨਾ ਨਹੀਂ ਸਹਾਰ ਸਕਦੇ ਜਾਂ ਆਲੋਚਨਾ ਨਹੀਂ ਸੁਣ ਸਕਦੇ। ਉਹਨਾਂ ਨੂੰ ਸਿਰਫ ਆਪਣੀ ਰਚਨਾ ਤੱਕ ਹੀ ਮਤਲਬ ਹੁੰਦਾ ਹੈ ਬਾਕੀ ਦੀਆਂ ਰਚਨਾਵਾਂ ਨੂੰ ਉਹ ਸੁਣਨ ਤੋਂ ਬਾਅਦ ਉਂਝ ਹੀ ਠੱਪ ਦੇਣਾ ਚਾਹੁੰਦੇ ਹਨ। ਇਹ ਸੰਸਥਾ ਪਹਿਲਾਂ ਇੱਕ ਵਰਕਸ਼ਾਪ ਦਾ ਕੰਮ ਕਰਦੀ ਸੀ, ਹੁਣ ਇਹ ਵਰਕਸ਼ਾਪ ਤੋਂ ਹੱਟ ਕੇ ਸਿਰਫ ਸਾਹਿਤਕ ਰਚਨਾਵਾਂ ਸੁਣਨ ਤੱਕ ਹੀ ਮਹਿਦੂਦ ਹੋ ਗਈ ਹੈ। ਇਥੋਂ ਤੱਕ ਕਿ ਹੁਣ ਤਾਂ ਇਹਦੇ ਵਿੱਚ ਆਉਣ ਵਾਲੇ ਕੁੱਝ ਮੈਂਬਰ ਦੂਸਰਿਆਂ ਦੀਆਂ ਲਿਖੀਆਂ ਰਚਨਾਵਾਂ ਪੜ੍ਹਕੇ ਵੀ ਜਾਂ ਗਾਕੇ ਵੀ ਤੁਹਾਡਾ ਮਨੋਰੰਜਨ ਕਰਨ ਲੱਗ ਪੈਂਦੇ ਹਨ ਜਿਸਦੀ ਕਿ ਪਹਿਲਾਂ ਕੋਈ ਗੁੰਜਾਇਸ਼ ਨਹੀਂ ਹੁੰਦੀ ਸੀ।

ਜਿਹੜਾ ਇਸਦਾ ਇੱਕ ਰੁਝਾਨ, ਇਸ ਦੇ ਕੁੱਝ ਕੋਆਰਡੀਨੇਟਰਾਂ ਦਾ ਬਣਿਆ ਸੀ ਕਿ ਇਸ ਸੰਸਥਾ ਦੀ ਮੈਂਬਰਸ਼ਿੱਪ ਵਧਾਉਣੀ ਚਾਹੀਦੀ ਹੈ। ਇਹ ਮੇਰਾ ਖਿਆਲ ਹੈ ਕਿ ਮੈਂਬਰਸ਼ਿੱਪ ਵਧਾਉਣ ਵੱਲ ਤਾਨ ਲਾਉਣਾ ਕੋਈ ਏਡੀ ਚੰਗੀ ਗੱਲ ਨਹੀਂ ਹੈ। ਇਸਦੇ ਨਾਲ ਹੀ ਮੀਟਿੰਗ ਵਿੱਚ ਜੋ ਬਹੁਤ ਸਾਰੀਆਂ ਕਾਰਵਾਈਆਂ ਕੀਤੀਆਂ ਜਾਂਦੀਆਂ ਹਨ, ਉਹਨਾਂ ਦਾ ਸੰਸਥਾ ਦੇ ਆਮ ਮੈਂਬਰਾਂ ਨਾਲ ਕੋਈ ਸੰਬੰਧ ਨਹੀਂ ਹੁੰਦਾ। ਹੁਣ ਇਸ ਸੰਸਥਾ ਦੀਆਂ ਦੀਆਂ ਮੀਟਿੰਗਾਂ ਵਿੱਚ ਸਾਹਿਤ ਵਾਸਤੇ ਸਮਾਂ ਘਟ ਹੁੰਦਾ ਹੈ, ਦਫਤਰੀ ਕਾਰਵਾਈ ਵਾਸਤੇ ਜ਼ਿਆਦਾ। ਲੋੜ ਹੈ ਕੁਆਲਟੀ ਵੱਲ ਜਾਣ ਦੀ, ਸਾਰਥਕ ਕੰਮਾਂ ਵੱਲ ਜਾਣ ਦੀ ਨਾ ਕਿ ਸਿਰਫ ਗਿਣਾਤਮਕ ਕੰਮਾਂ ਵੱਲ ਜਾਣ ਦੀ।

*? ਤੁਹਾਡੇ ਖਿਆਲ ਵਿੱਚ ਹੁਣ ਤੱਕ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਕੀ ਕੀ ਹਨ?*

**ਅਮਰਜੀਤ:** ਸ਼ਾਇਦ ਮੈਂ ਪਹਿਲਾਂ ਇਹ ਗੱਲ ਕਰ ਚੁੱਕਾ ਹਾਂ ਕਿ ਪ੍ਰਾਪਤੀਆਂ ਜਿਹੜੀਆਂ ਹਨ, ਦੋ ਕਿਤਾਬਾਂ ਛਪਵਾਉਣਾ, ਇਥੋਂ ਦੇ ਕਵੀਆਂ ਦੀਆਂ ਰਚਨਾਵਾਂ ਨੂੰ ਇਕੱਠੇ ਕਰਕੇ ਛਾਪਣਾ। ਉਹਨਾਂ ਕਿਤਾਬਾਂ ਰਾਹੀਂ ਕਨੇਡਾ ਤੋਂ ਬਾਹਰ ਜਾਂ ਬੀ ਸੀ ਤੋਂ ਬਾਹਰ ਰਹਿੰਦੇ ਜੋ ਲੋਕ ਹਨ, ਉਹ ਇਥੇ ਦੇ ਕਵੀਆਂ ਬਾਰੇ ਜਾਣ ਸਕਦੇ ਹਨ। 1987 ਵਿੱਚ ਜਿਹੜੀ ਕਾਨਫਰੰਸ ਹੋਈ ਸੀ, ਉਹਦੇ ਵਿੱਚ ਜੋ ਪਰਚੇ ਲਿਖੇ ਗਏ ਸਨ ਉਹ ਬੜੇ ਚੰਗੇ ਸਨ। ਉਹਨਾਂ ਦੇ ਰਾਹੀਂ ਬਾਹਰ ਬੈਠੇ ਲੋਕ ਜੋ ਹਨ ਉਹ ਇਥੇ ਬਾਰੇ ਬੜਾ ਕੁੱਝ ਜਾਣ ਸਕਦੇ ਹਨ। ਇਸ ਸੰਸਥਾ ਰਾਹੀਂ ਅਸੀਂ ਬਹੁਤ ਸਾਰੇ ਲੇਖਕਾਂ ਨੂੰ ਮਿਲ ਸਕੇ ਹਾਂ। ਸਮੇਂ ਸਮੇਂ ਕਵੀ ਦਰਬਾਰ ਕਰਵਾਉਣੇ ਵੀ ਇਸ ਸੰਸਥਾ ਦੀ ਇੱਕ ਚੰਗੀ ਪ੍ਰਾਪਤੀ ਮੰਨੀ ਜਾ ਸਕਦੀ ਹੈ। ਇਹਦੇ ਨਾਲ ਨਾਲ ਕੁੱਝ ਸੋਸ਼ਲ ਪ੍ਰਾਪਤੀਆਂ ਵੀ ਹੋਈਆਂ ਹਨ ਅਸੀਂ ਸਿਰਫ ਮੀਟਿੰਗਾਂ ਵਿੱਚ ਕਵੀ ਦਰਬਾਰਾਂ ਵਿੱਚ ਮਿਲਣ ਤੱਕ ਹੀ ਸੀਮਤ ਨਹੀਂ ਰਹੇ। ਇੱਕ ਦੂਜੇ ਨਾਲ ਸਾਡੀਆਂ ਪਰਿਵਾਰਕ ਨੇੜਤਾਈਆਂ ਵੀ ਵਧੀਆ ਹਨ ਅਤੇ ਅਸੀਂ ਇੱਕ ਦੂਜੇ ਨੂੰ ਜ਼ਿਆਦਾ ਜਾਣਨ ਲੱਗੇ ਹਾਂ। ਸਾਡਾ ਸੋਸ਼ਲ ਸਰਕਲ ਬੜੇ ਨਿੱਗਰ ਲੋਕਾਂ ਦੇ ਨਾਲ ਬਣਦਾ ਗਿਆ।

ਜਿਸ ਕਰਕੇ ਮੇਰਾ ਖਿਆਲ ਹੈ ਬਈ ਕਿ ਅਸੀਂ ਉਹਨਾਂ ਮੁਸ਼ਕਿਲਾਂ ਤੋਂ ਜਿਹੜੀਆਂ ਇਥੇ ਆਮ ਬੰਦੇ ਨੂੰ ਸਮਾਜ ਵਿੱਚ ਰਹਿੰਦੇ ਨੂੰ ਆ ਰਹੀਆਂ ਹਨ, ਉਹਨਾਂ ਤੋਂ ਅਸੀਂ ਚੇਤੰਨ ਹੋਣ ਕਾਰਨ ਬਚ ਸਕੇ। ਇਥੇ ਦੀਆਂ ਕਈ ਜਥੇਬੰਦੀਆਂ, ਸਿਆਸੀ, ਮਜ਼ਦੂਰਾਂ ਨੂੰ ਇਕੱਠੇ ਕਰਨ ਵਾਲੀਆਂ ਜਾਂ ਨਸਲਵਾਦ ਵਗੈਰਾ ਦੇ ਖਿਲਾਫ਼ ਲੜਨ ਵਾਲੀਆਂ, ਉਹਨਾਂ ਬਾਰੇ ਵੀ ਇਹਨਾਂ ਮੀਟਿੰਗਾਂ ਦੇ ਵਿੱਚ ਗੱਲ ਹੁੰਦੀ ਰਹੀ ਹੈ ਅਤੇ ਉਹਨਾਂ ਵੱਲ ਸਾਡੇ ਰੁਝਾਣ ਵਧੇ ਅਤੇ ਇਕੱਠੇ ਹੋ ਕੇ ਲੜਨ ਦੀ ਪ੍ਰੇਰਣਾ ਮਿਲੀ। ਬਹੁਤ ਗੱਲਾਂ ਹਨ ਜਿਹੜੀਆਂ ਸਿੱਧੀ ਤਰ੍ਹਾਂ ਇਸ ਐਸੋਸੀਏਸ਼ਨ ਵਿਚੋਂ ਨਹੀਂ ਮਿਲੀਆਂ ਪਰ ਉਹ ਕਿਸੇ ਨਾ ਕਿਸੇ ਰੂਪ ਵਿੱਚ ਫੇਰ ਵੀ ਸਾਡੇ ਇਰਦ ਗਿਰਦ ਰਹੀਆਂ ਅਤੇ ਉਹ ਇਹਦੇ ਰਾਹੀਂ ਪ੍ਰੇਰਦੀਆਂ ਰਹੀਆਂ।



---

# ਸੁਖਵੰਤ ਹੁੰਦਲ



*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋਏ, ਇਸ ਨਾਲ ਜੁੜਨ ਦੇ ਕਈ ਕਾਰਨ ਸਨ ਅਤੇ ਜੁੜਨ ਸਮੇਂ ਤੁਹਾਡੀਆਂ ਇਸ ਤੋਂ ਕਿਸ ਤਰ੍ਹਾਂ ਦੀਆਂ ਆਸਾਂ ਸਨ?*

**ਸੁਖਵੰਤ:** ਮੈਂ 10-12 ਸਾਲ ਦਾ ਸੀ ਜਦੋਂ ਮੈਨੂੰ ਪੰਜਾਬੀ ਸਾਹਿਤ ਪੜ੍ਹਨ ਦਾ ਸ਼ੌਕ ਪਿਆ। ਕਾਲਜ ਪਹੁੰਚਣ ਤੱਕ ਮੈਂ ਲੱਗਭਗ ਪੰਜਾਬੀ ਦੇ ਸਾਰੇ ਸਾਹਿਤਕ/ਸਿਆਸੀ ਰਸਾਲੇ ਪੜ੍ਹਨ ਲੱਗ ਪਿਆ ਸੀ। ਇਹ ਰਸਾਲੇ ਵਗੈਰਾ ਪੜ੍ਹਨ ਨਾਲ ਜਿੱਥੇ ਉਸ ਸਮੇਂ ਛਪ ਰਹੇ ਸਾਹਿਤ ਨੂੰ ਪੜ੍ਹਨ ਦਾ ਮੌਕਾ ਮਿਲਦਾ, ਉਸਦੇ ਨਾਲ ਨਾਲ ਪੰਜਾਬੀ ਲੇਖਕਾਂ, ਸਾਹਿਤ ਸਭਾਵਾਂ ਅਤੇ ਲੇਖਕਾਂ ਦੀਆਂ ਸਰਗਰਮੀਆਂ ਬਾਰੇ ਵੀ ਜਾਣਕਾਰੀ ਮਿਲਦੀ। ਕਈ ਵਾਰੀ ਜਦੋਂ ਜਲੰਧਰ (1970 - 1974 ਤੱਕ ਮੈਂ ਲਾਇਲਪੁਰ ਖਾਲਸਾ ਕਾਲਜ ਜਲੰਧਰ ਦਾ ਵਿਦਿਆਰਥੀ ਸੀ) ਕੋਈ ਲੇਖਕ ਸਰਗਰਮੀ ਹੁੰਦੀ ਤਾਂ ਉਸ ਵਿੱਚ ਸ਼ਾਮਲ ਹੋਣ ਨੂੰ ਜੀਅ ਕਰਦਾ ਤਾਂਕਿ ਲੇਖਕਾਂ ਨੂੰ ਨੇੜਿਉਂ ਹੋ ਕੇ ਦੇਖਿਆ ਜਾ ਸਕੇ, ਪਰ ਆਪਣੇ ਸੰਗਾਊ ਅਤੇ ਝਿਜਕ ਭਰੇ ਸੁਭਾਅ ਕਰਕੇ ਕਦੇ ਵੀ ਅਜਿਹੇ ਸਮਾਗਮ ਵਿੱਚ ਸ਼ਾਮਲ ਨਹੀਂ ਹੋਇਆ ਸਾਂ। 1970 ਵਿੱਚ ਮੇਰੇ ਪਿਤਾ ਜੀ ਕਨੇਡਾ ਆ ਗਏ ਸਨ ਅਤੇ ਉਦੋਂ ਤੋਂ ਹੀ ਇਹ ਗੱਲ ਬੜੀ ਸਪਸ਼ਟ ਹੋ ਗਈ ਸੀ ਕਿ ਸਾਡੇ ਪਰਿਵਾਰ ਨੇ ਕਨੇਡਾ ਚਲੇ ਜਾਣਾ ਹੈ। ਇਸ ਕਾਰਨ ਉਹਨਾਂ ਦਿਨਾਂ ਵਿੱਚ ਮੈਂ ਹਿੰਦੁਸਤਾਨ ਤੋਂ ਬਾਹਰ ਵਸਦੇ ਪੰਜਾਬੀਆਂ ਬਾਰੇ ਲਿਖੇ ਜਾ ਰਹੇ ਸਾਹਿਤ ਨੂੰ ਦਿਲਚਸਪੀ ਨਾਲ ਪੜ੍ਹਨ ਲੱਗ ਪਿਆ ਸੀ। ਬਾਹਰ ਵਸਦੇ ਪੰਜਾਬੀਆਂ ਬਾਰੇ ਲਿਖੇ ਜਾ ਰਹੇ ਸਾਹਿਤ ਪੜ੍ਹਨ ਨਾਲ ਮੈਨੂੰ ਹਿੰਦੁਸਤਾਨ ਤੋਂ ਬਾਹਰ ਰਹਿੰਦੇ ਪੰਜਾਬੀ ਲੇਖਕਾਂ ਦੀਆਂ ਸਰਗਰਮੀਆਂ ਬਾਰੇ ਜਾਣਕਾਰੀ ਮਿਲਦੀ ਰਹਿੰਦੀ ਸੀ।

ਮਈ 29 ਮਈ 1975 ਨੂੰ ਮੈ ਕਨੇਡਾ ਆ ਗਿਆ। ਕਨੇਡਾ ਆਉਣ ਸਮੇਂ ਕਈ ਤਰ੍ਹਾਂ ਦੇ ਵਿਚਾਰਾਂ, ਸੁਫਨਿਆਂ ਅਤੇ ਚਾਹਤਾਂ ਦੇ ਵਿੱਚ ਇੱਕ ਚਾਹਤ ਇਹ ਵੀ ਸੀ ਕਿ ਇਥੇ ਆ ਕੇ ਪੰਜਾਬੀ ਲੇਖਕਾਂ ਦੀਆਂ ਸਰਗਰਮੀਆਂ ਵਿੱਚ ਹਿੱਸਾ ਲੈਣਾ ਹੈ ਅਤੇ ਉਹਨਾਂ ਨੂੰ ਲਾਗਿਉਂ ਹੋ ਕੇ ਦੇਖਣਾ ਹੈ। ਵੈਨਕੂਵਰ ਜਿਸ ਸਰਕਲ (ਪਰਿਵਾਰਕ ਅਤੇ ਦੋਸਤਾ ਮਿੱਤਰਾਂ ਦਾ ਸਰਕਲ) ਵਿੱਚ ਮੈਂ ਆਇਆਂ, ਉਸ ਵਿੱਚ ਗੁਰਦਵਾਰੇ ਦੇ ਨਾਲ ਨਾਲ 'ਤੱਤੇ ਕਾਮਰੇਡਾਂ' ਦਾ ਚਰਚਾ ਤਾਂ ਸੀ ਪਰ ਪੰਜਾਬੀ ਲੇਖਕਾਂ ਅਤੇ ਸਾਹਿਤਕ ਸਰਗਰਮੀਆਂ ਦਾ ਕੋਈ ਚਰਚਾ ਨਹੀਂ ਸੀ। ਵੈਨਕੂਵਰ ਵਿੱਚ ਆਪਣੀ ਰਿਹਾਇਸ਼ ਦੇ ਸਾਲ ਕੁ ਤੋਂ ਬਾਅਦ ਮੈਨੂੰ ਵਤਨੋਂ ਦੂਰ ਦਾ ਇੱਕ ਅੰਕ ਪੜ੍ਹਨ ਨੂੰ ਮਿਲਿਆ। ਵਤਨੋਂ ਦੂਰ ਦਾ ਉਹ ਅੰਕ ਕਨੇਡਾ ਵਿੱਚ ਆਕੇ ਇਥੋਂ ਦੇ ਪੰਜਾਬੀ ਸਾਹਿਤ ਅਤੇ ਲੇਖਕਾਂ ਨਾਲ ਮੇਰੀ ਪਹਿਲੀ ਮੁਲਾਕਾਤ ਸੀ। ਛੇਤੀ ਹੀ ਮੈਂ ਵਤਨੋਂ ਦੂਰ ਦਾ ਚੰਦਾ ਭੇਜ ਕੇ ਉਸਦਾ ਰੈਗੂਲਰ ਪਾਠਕ ਬਣ ਗਿਆ ਅਤੇ ਮੈਨੂੰ ਵੈਨਕੂਵਰ ਵਿੱਚ ਲਿਖੇ ਜਾ ਰਹੇ ਪੰਜਾਬੀ ਸਾਹਿਤ, ਸਾਹਿਤ ਲਿਖ ਰਹੇ ਲੇਖਕਾਂ ਅਤੇ ਉਹਨਾਂ ਦੀਆਂ ਸਰਗਰਮੀਆਂ (ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀਆਂ ਸਰਗਰਮੀਆਂ ਸਮੇਤ) ਬਾਰੇ ਲਗਾਤਾਰ ਜਾਣਕਾਰੀ ਮਿਲਣੀ ਸ਼ੁਰੂ ਹੋ ਗਈ। ਮੈਂ ਇਹਨਾਂ ਸਰਗਰਮੀਆਂ ਵਿੱਚ ਜਾਣਾ ਚਾਹੁੰਦਾ ਸੀ, ਪਰ ਆਪਣੇ ਝਿਜਕ ਭਰੇ ਸੁਭਾਆ ਕਾਰਨ ਜਾਣ ਦਾ ਹੌਂਸਲਾ ਨਹੀਂ ਕਰ ਰਿਹਾ ਸੀ। ਸੰਨ 1977 ਵਿੱਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਨੇ ਇੱਕ ਕਵੀ ਦਰਬਾਰ ਕਰਵਾਇਆ ਜਿਸ ਵਿੱਚ ਕਵਿਤਾ ਪਾਠ ਦੇ ਨਾਲ ਨਾਲ ਅਜਮੇਰ ਰੋਡੇ ਦਾ ਨਾਟਕ 'ਦੂਜਾ ਪਾਸਾ' ਖੇਡਿਆ ਗਿਆ। ਇਸ ਪ੍ਰੋਗਰਾਮ ਨੂੰ ਦੇਖਣ ਮੈਂ ਗਿਆ ਅਤੇ ਪਹਿਲੀ ਵਾਰੀ ਵੈਨਕੂਵਰ ਦੇ ਲੇਖਕਾਂ ਨੂੰ ਨੇੜਿਉਂ ਦੇਖਿਆ ਅਤੇ ਉਹਨਾਂ ਦੀਆਂ ਰਚਨਾਵਾਂ ਨੂੰ ਸੁਣਿਆ। ਇਸ ਪ੍ਰੋਗਰਾਮ ਵਿੱਚ ਮੈਨੂੰ ਜਰਨੈਲ ਚੰਦੀ ਦੀ ਸਟੇਜ ਸਕੱਤਰੀ, ਸਾਧੂ ਦੀ ਇੱਕ ਕਵਿਤਾ (ਬਦਲਾ) ਅਤੇ ਅਜਮੇਰ ਦੇ ਨਾਟਕ 'ਦੂਜਾ ਪਾਸਾ' ਨੇ ਪ੍ਰਭਾਵਿਤ ਕੀਤਾ। ਨਾਟਕ ਦੇ ਵਿਸ਼ੇ ਦੇ ਨਾਲ ਨਾਲ ਨਾਟਕ ਵਿੱਚ ਕੰਮ ਕਰ ਰਹੇ ਬਹੁਤੇ ਕਲਾਕਾਰਾਂ ਦੀ ਅਦਾਕਾਰੀ ਮੈਨੂੰ ਚੰਗੀ ਲੱਗੀ। ਇਹ ਪ੍ਰੋਗਰਾਮ ਉੱਤੇ ਜਾ ਕੇ ਵੀ ਮੈਂ ਕਿਸੇ ਵੀ ਲੇਖਕ ਨਾਲ ਆਪਣੀ ਜਾਣ ਪਛਾਣ ਨਾ ਬਣਾਈ, ਕਾਰਨ ਮੇਰਾ ਸੰਗਾਊ ਸੁਭਾ ਹੀ ਸੀ।

ਇਸ ਸਮੇਂ ਦੌਰਾਨ ਬੇਸ਼ੱਕ ਵੈਨਕੂਵਰ ਦੇ ਪੰਜਾਬੀ ਲੇਖਕਾਂ ਨਾਲ ਮੈਂ ਨਿੱਜੀ ਤੌਰ ਉੱਤੇ ਸੰਪਰਕ ਬਣਾਉਣ ਤੋਂ ਝਿਜਕ ਰਿਹਾ ਸੀ ਪਰ 'ਵਤਨੋਂ ਦੂਰ' ਨਾਲ ਮੈਂ ਚਿੱਠੀਆਂ ਨਾਲ ਰਾਬਤਾ ਸ਼ੁਰੂ ਕਰ ਲਿਆ ਸੀ। ਜੂਨ 1977 ਵਿੱਚ ਮੇਰੀ ਇੱਕ 'ਗਜ਼ਲ' ਵਤਨੋਂ ਦੂਰ ਵਿੱਚ ਛਪੀ ਸੀ। ਇਹ ਮੇਰੀ ਪਹਿਲੀ ਲਿਖਤ ਸੀ ਜੋ ਕਿਸੇ ਰਸਾਲੇ ਵਿੱਚ ਛਪੀ ਸੀ। ਬਾਅਦ ਵਿੱਚ ਇੱਕ ਦੋ ਚਿੱਠੀਆਂ ਵੀ ਵਤਨੋਂ ਦੂਰ ਵਿੱਚ ਛਪੀਆਂ। 1978 ਦੇ ਸ਼ੁਰੂ ਵਿੱਚ ਮੈਂ ਇੱਕ ਮਿੰਨੀ ਕਹਾਣੀ 'ਮਾਲਕ' ਵਤਨੋਂ ਦੂਰ ਨੂੰ ਭੇਜੀ। ਇੱਕ ਸ਼ਾਮ ਮੈਂ ਘਰ ਬੈਠਾ ਸੀ ਤਾਂ ਫੋਨ ਦੀ ਘੰਟੀ ਖੜਕੀ। ਮੈਂ ਫੋਨ ਚੁੱਕਿਆ ਅਤੇ ਹੈਲੋ ਕਿਹਾ। ਦੂਸਰੇ ਪਾਸਿਉਂ ਜੋ ਅਵਾਜ ਆਈ ਉਹ ਵਤਨੋਂ ਦੂਰ ਦੇ ਸੰਪਾਦਕ ਸਾਧੂ ਦੀ ਸੀ। ਉਹਨੇ ਮੇਰੀ ਕਹਾਣੀ ਦੀ ਸਿਫਤ ਕੀਤੀ ਅਤੇ ਮੈਨੂੰ ਰਾਇ ਦਿੱਤੀ ਕਿ ਮੈਂ ਇਹ ਕਹਾਣੀ ਇੱਕ ਹਫਤੇ ਬਾਅਦ ਹੋਣ ਵਾਲੀ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਪੜ੍ਹਾਂ। ਮੈਂ ਉਸਨੂੰ ਆਪਣੀ ਝਿਜਕ ਦੀ ਗੱਲ ਦੱਸੀ। ਇਸਦੇ ਜੁਆਬ ਵਿੱਚ ਸਾਧੂ ਨੇ ਕਿਹਾ, "ਝਿਜਕ ਦੀ ਕਿਹੜੀ ਗੱਲ ਆ? ਉਥੇ ਆਪਣੇ ਹੀ ਪੰਜਾਬੀ ਬੰਦੇ ਹੋਣੇ ਆ ਕੋਈ ਕਨੇਡਾ ਤੋਂ ਆਏ ਹੋਏ ਨਹੀਂ।" ਫੋਨ ਉੱਤੇ ਸਾਡੀ ਗੱਲਬਾਤ ਮੁੱਕਣ ਤੋਂ ਪਹਿਲਾਂ ਮੈਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ ਅਗਲੀ ਮੀਟਿੰਗ ਵਿੱਚ ਆਉਣਾ ਮੰਨ ਗਿਆ। ਫੋਨ

ਉੱਤੇ ਇਹ ਗੱਲਬਾਤ, ਸਾਧੂ ਨਾਲ ਮੇਰਾ ਪਹਿਲਾ ਸੰਪਰਕ ਸੀ ਅਤੇ ਸਾਡੀ ਦੋਹਾਂ ਦੀ ਜਾਣ ਪਛਾਣ, ਫਿਰ ਦੋਸਤੀ ਅਤੇ ਫਿਰ ਕਨੇਡਾ ਦੇ ਸਾਹਿਤਕ, ਸਭਿਆਚਾਰਕ ਅਤੇ ਰੰਗਮੰਚ ਦੇ ਖੇਤਰ ਵਿੱਚ ਮਿਲ ਕੇ ਕੰਮ ਕਰਨ ਦੇ ਸਫਰ ਦਾ ਪਹਿਲਾ ਕਦਮ।

ਫਰਵਰੀ 1978 ਵਿੱਚ ਮੈਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਪਹਿਲੀ ਵਾਰ ਸ਼ਾਮਲ ਹੋਇਆ। ਮੈਂ ਆਪਣੀ ਮਿੰਨੀ ਕਹਾਣੀ ਪੜ੍ਹੀ। ਕਹਾਣੀ ਵਿਚਲੇ ਵਿਅੰਗ ਦੀ ਸਾਰਿਆਂ ਨੇ ਪ੍ਰਸ਼ੰਸਾ ਕੀਤੀ। ਫਿਰ ਮੈਂ ਲਿਟਰੇਰੀ ਐਸੋਸੀਏਸ਼ਨ ਦੀਆਂ ਮੀਟਿੰਗਾਂ ਵਿੱਚ ਲਗਾਤਾਰ ਆਉਣ ਲੱਗਾ। ਜਦੋਂ ਮੈਂ ਲਿਟਰੇਰੀ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਤੀਜੀ ਜਾਂ ਚੌਥੀ ਵਾਰ ਗਿਆ ਤਾਂ ਉਸ ਦਿਨ ਐਸੋਸੀਏਸ਼ਨ ਦੀ ਇਲੈਕਸ਼ਨ ਸੀ। ਇਸ ਮੀਟਿੰਗ ਵਿੱਚ ਮੈਨੂੰ ਐਸੋਸੀਏਸ਼ਨ ਦਾ ਸਕੱਤਰ ਬਣਾ ਦਿੱਤਾ ਗਿਆ। ਉਦੋਂ ਤੋਂ ਲੈ ਕੇ ਮੈਂ ਹੁਣ ਤੱਕ ਐਸੋਸੀਏਸ਼ਨ ਦਾ ਲਗਾਤਾਰ ਮੈਂਬਰ ਹਾਂ।

ਉਸ ਸਮੇਂ ਐਸੋਸੀਏਸ਼ਨ ਦਾ ਮੈਂਬਰ ਬਣਨ ਪਿੱਛੇ ਮਕਸਦ ਤਾਂ ਸਿਰਫ ਇੱਕ ਹੀ ਸੀ ਕਿ ਵੈਨਕੂਵਰ ਦੇ ਪੰਜਾਬੀ ਲੇਖਕ ਭਾਈਚਾਰੇ ਦਾ ਮੈਂਬਰ ਬਣਾਂ। ਲੇਖਕਾਂ ਨੂੰ ਜਾਣਾਂ, ਉਹਨਾਂ ਦੀਆਂ ਲਿਖਤਾਂ ਸੁਣਾਂ। ਜੋ ਕੁੱਝ ਮੈਂ ਆਪ ਮਾੜਾ ਮੋਟਾ ਲਿਖਦਾ ਸੀ, ਉਸਨੂੰ ਦੂਜੇ ਲੇਖਕਾਂ ਨਾਲ ਸਾਂਝਾ ਕਰਾਂ। ਇਸਤੋਂ ਵੱਧ ਕੋਈ ਆਸ ਨਹੀਂ ਸੀ।

*? ਇਸ ਸੰਸਥਾ ਨੇ ਤੁਹਾਨੂੰ ਕੀ ਦਿੱਤਾ ਹੈ ਅਤੇ ਤੁਸੀਂ ਇਸ ਸੰਸਥਾ ਨੂੰ ਆਪ ਕੀ ਦਿੱਤਾ?*

**ਸੁਖਵੰਤ:** ਇਸ ਸੰਸਥਾ ਨੇ ਮੈਨੂੰ ਕੀ ਦਿੱਤਾ, ਇਸ ਸਵਾਲ ਦਾ ਜੁਆਬ ਦੇਣ ਤੋਂ ਪਹਿਲਾਂ ਸ਼ਾਇਦ ਇਹ ਗੱਲ ਜਾਣ ਲੈਣ ਜ਼ਰੂਰੀ ਹੋਵੇਗੀ ਕਿ ਜਦੋਂ ਮੈਂ ਇਸ ਸੰਸਥਾ ਵਿੱਚ ਆਉਣ ਲੱਗਾ. ਤਾਂ ਉਸ ਸਮੇਂ ਇਹ ਸੰਸਥਾ ਕਿਹੋ ਜਿਹੀ ਸੀ। ਉਸ ਸਮੇਂ ਕਨੇਡਾ ਭਰ ਵਿੱਚ ਸ਼ਾਇਦ ਇਹ ਇਕੋ ਇੱਕ ਸੰਸਥਾ ਸੀ ਜੋ ਪੰਜਾਬੀ ਸਾਹਿਤ ਨਾਲ ਸੰਬੰਧਤ ਸੀ। ਇਸ ਦੀਆਂ ਮਹੀਨੇ ਵਿੱਚ ਦੋ ਮੀਟਿੰਗਾਂ ਹੁੰਦੀਆਂ ਸਨ ਅਤੇ ਇਹਨਾਂ ਮੀਟਿੰਗਾਂ ਵਿੱਚ ਇਸਦੇ ਮੈਂਬਰ ਆਪਣੀਆਂ ਰਚਨਾਵਾਂ, ਸਾਹਿਤ ਨਾਲ ਸੰਬੰਧਤ ਅਤੇ ਕਨੇਡਾ ਦੇ ਪੰਜਾਬੀ ਭਾਈਚਾਰੇ ਨਾਲ ਸੰਬੰਧਤ ਸਮਾਜਕ, ਸਿਆਸੀ ਅਤੇ ਸਭਿਆਚਾਰਕ ਮਸਲਿਆਂ ਬਾਰੇ ਗੱਲਬਾਤ/ਵਿਚਾਰ ਵਟਾਂਦਰਾ ਕਰਦੇ ਸੀ। ਇਸ ਸੰਸਥਾ ਵਿੱਚ ਇਕੱਲੇ ਪੰਜਾਬੀ ਲੇਖਕ ਹੀ ਸ਼ਾਮਲ ਨਹੀਂ ਹੁੰਦੇ ਸੀ ਸਗੋਂ ਕਨੇਡਾ ਵਿੱਚ ਪੰਜਾਬੀ ਸਭਿਆਚਾਰਕ ਕਾਮੇ, ਰੰਗਕਰਮੀ, ਉਸ ਸਮੇਂ ਕਮਿਊਨਿਟੀ ਵਿੱਚ ਕੰਮ ਕਰ ਰਹੀਆਂ ਹਰ ਤਰ੍ਹਾਂ ਦੀ ਖੱਬੀ ਸਿਆਸਤ ਨਾਲ ਸੰਬੰਧਤ ਜਥੇਬੰਦੀਆਂ ਦੇ ਕਾਰਕੁਨ ਸ਼ਾਮਲ ਹੁੰਦੇ ਸਨ। ਉਹਨਾਂ ਦਿਨਾਂ ਵਿੱਚ ਐਸੋਸੀਏਸ਼ਨ ਦੀਆਂ ਬਹੁਤੀਆਂ ਮੀਟਿੰਗਾਂ ਦਾ ਮਾਹੌਲ ਬਹੁਤ ਸੰਘਣਾ, ਜਜ਼ਬਿਆਂ ਭਰਪੂਰ ਪਰ ਤਰਕ ਸੰਗਤ ਅਤੇ ਸ਼ਿੱਦਤ ਭਰਪੂਰ ਹੁੰਦਾ ਸੀ। ਇਹਨਾਂ ਮੀਟਿੰਗਾਂ ਵਿੱਚ ਜੋ ਗੱਲਾਂ ਹੁੰਦੀਆਂ ਸਨ, ਉਸ ਸਮੇਂ ਉਹਨਾਂ ਵਿਚੋਂ ਬਹੁਤੀਆਂ ਮੇਰੇ ਲਈ ਨਵੀਆਂ ਸਨ। ਉਦਾਹਰਣ ਲਈ ਐਸੋਸੀਏਸ਼ਨ ਦੀਆਂ ਇਹਨਾਂ ਮੀਟਿੰਗਾਂ ਵਿੱਚ ਮਾਰਕਸਵਾਦ ਦੇ ਸਾਹਿਤ ਨਾਲ ਰਿਸ਼ਤੇ, ਸਰੰਚਨਾਵਾਦ, ਸੁਰੀਅਲਿਜ਼ਮ, ਨਸਲਵਾਦ ਆਦਿ ਵਰਗੇ ਵਿਸ਼ਿਆਂ ਉੱਤੇ ਹੁੰਦੀਆਂ ਗੰਭੀਰ ਮੀਟਿੰਗਾਂ ਵਿੱਚ ਮੈਂ ਇੱਕ ਉਤਸੁਕ ਸਰੋਤੇ ਦੇ ਤੌਰ ਉੱਤੇ ਬੈਠਿਆ ਹਾਂ। ਇਹਨਾਂ ਮੀਟਿੰਗਾਂ ਕਰਕੇ ਮੇਰੀ ਇਹਨਾਂ ਅਤੇ ਸਮਾਜ ਨਾਲ ਸੰਬੰਧਤ ਹੋਰ ਵਿਸ਼ਿਆ ਨਾਲ ਜਾਣ ਪਛਾਣ ਹੋਈ ਹੈ। ਬੇਸ਼ੱਕ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀਆਂ ਮੀਟਿੰਗਾਂ ਨੇ ਇਹਨਾਂ ਵਿਸ਼ਿਆਂ ਬਾਰੇ ਮੇਰੇ ਹਰ ਸਵਾਲ ਦਾ ਜੁਆਬ ਨਹੀਂ ਦਿੱਤਾ ਪਰ ਮੇਰੀ ਇਹਨਾਂ ਵਿਸ਼ਿਆਂ ਨਾਲ ਪਛਾਣ ਕਰਵਾਈ ਹੈ ਅਤੇ ਆਪਣੇ ਤੌਰ ਉੱਤੇ ਇਹਨਾਂ ਵਿਸ਼ਿਆਂ ਬਾਰੇ ਜਾਣਨ ਲਈ ਮੈਨੂੰ ਪ੍ਰੇਰਿਆ ਹੈ। ਇਸਦੇ ਨਾਲ ਨਾਲ ਇਸ ਸੰਸਥਾ ਨੇ ਕਨੇਡਾ ਵਿੱਚ ਦੂਜੀਆਂ ਭਾਸ਼ਾਵਾਂ ਦੇ ਲੇਖਕਾਂ ਨਾਲ ਰਿਸ਼ਤਾ ਜੋੜਨ ਦੇ ਯਤਨ ਕੀਤੇ ਹਨ। ਇਸ ਤਰ੍ਹਾਂ ਇਸ ਸੰਸਥਾ ਨੇ ਮੇਰੇ ਲਈ ਇੱਕ ਅਜਿਹੀ ਖਿੜਕੀ ਦਾ ਕੰਮ ਕੀਤਾ ਹੈ ਜੋ ਨਵੇਂ ਦਿਸਹੱਦਿਆਂ ਵੱਲ ਖੁੱਲ੍ਹਦੀ ਹੈ। ਇਸਦੇ ਨਾਲ ਨਾਲ ਇਸ ਸੰਸਥਾ ਨੇ ਮੇਰੇ ਲਈ ਇੱਕ ਭਾਈਚਾਰੇ ਦਾ ਕੰਮ ਕੀਤਾ ਹੈ ਜਿਸ ਵਿੱਚ ਮੈਂ ਕਨੇਡਾ ਦੇ ਪੰਜਾਬੀ ਸਾਹਿਤ ਅਤੇ ਸਭਿਆਚਾਰ ਦੇ ਅਨੁਭਵ ਵਿੱਚ ਸ਼ਾਮਲ ਹੋਇਆ ਹਾਂ। ਜੇ ਇਹ ਸੰਸਥਾ ਨਾ ਹੁੰਦੀ ਜਾਂ ਜੇ ਮੈਂ ਇਸ ਸੰਸਥਾ ਦਾ ਮੈਂਬਰ ਨਾ ਹੁੰਦਾ ਤਾਂ ਅਜਿਹੇ ਅਨੁਭਵ ਵਿੱਚ ਸ਼ਾਮਲ ਨਾ ਹੋ ਸਕਦਾ।

ਮੈਂ ਇਸ ਸੰਸਥਾ ਨੂੰ ਕੀ ਦਿੱਤਾ? ਇਸ ਸੰਸਥਾ ਵਲੋਂ ਹੁਣ ਤੱਕ ਕੀਤੇ ਗਏ ਸਾਂਝੇ ਕੰਮਾਂ ਵਿੱਚ ਮੈਂ ਆਪਣੀ ਸਮਰੱਥਾ ਅਨੁਸਾਰ ਯੋਗਦਾਨ ਪਾਇਆ ਹੈ। ਇਸਦੇ ਨਾਲ ਨਾਲ ਇਸ ਸੰਸਥਾ ਦੀ ਸਾਂਝੀ ਸੋਚ ਅਤੇ ਸੇਧ ਦੀ ਰੂਪ ਰੇਖਾ ਬਣਾਉਣ ਅਤੇ ਇਸਦੀ ਰੂਹ ਨੂੰ ਕਾਇਮ ਰੱਖਣ ਲਈ ਬਾਕੀ ਮੈਂਬਰਾਂ ਨਾਲ ਮਿਲਕੇ ਬਣਦਾ ਯੋਗਦਾਨ ਪਾਇਆ ਹੈ। ਮੇਰੇ ਖਿਆਲ ਵਿੱਚ ਇਸ ਸੰਸਥਾ ਦੀ ਮੁੱਖ ਗੱਲ ਇਹ ਹੈ ਕਿ ਇਹ ਗੋਸ਼ਟੀ ਅਤੇ ਵਿਚਾਰ ਦੇ ਸਕੰਲਪ ਉੱਤੇ ਚਲਦੀ ਹੈ, ਇਨਾਮਾਂ-ਸਨਮਾਨਾਂ ਦੇ ਫੋਕੇ ਚੱਕਰ ਤੋਂ ਦੂਰ ਰਹਿਣ ਦੀ ਕੋਸ਼ਿਸ਼ ਕਰਦੀ ਹੈ। ਜਦੋਂ ਵੀ ਇਹ ਸੰਸਥਾ ਕਿਸੇ ਵੀ ਕਾਰਨ ਇਸ ਰਾਹ ਤੋਂ ਪਾਸੇ ਜਾਣ ਵੱਲ ਵੱਧੀ ਹੈ ਤਾਂ ਮੈਂ ਵੀ ਕਈ ਹੋਰ ਸਾਥੀਆਂ ਨਾਲ ਮਿਲਕੇ ਇਸ ਬਾਰੇ ਸੰਸਥਾ ਵਿੱਚ ਸਵਾਲ ਖੜ੍ਹੇ ਕੀਤੇ ਹਨ। 'ਰੌਲਾ' ਪਾਇਆ ਹੈ। ਹੋ ਸਕਦਾ ਹੈ ਕਈ ਵਾਰੀ ਕਈ ਦੂਜੇ ਮੈਂਬਰਾਂ ਨੂੰ ਮੇਰੀਆਂ ਇਹ ਗੱਲਾਂ, ਮੇਰੇ ਇਹ ਸਵਾਲ 'ਉੱਚੀ ਸੁਰ' ਵਾਲੇ ਲੱਗੇ ਹੋਣ। ਉਸ ਬਾਰੇ ਮੈਂ ਸਿਰਫ ਇਹ ਹੀ ਕਹਾਂਗਾ ਕਿ ਮੈਂ ਉਹ ਸਭ ਕੁੱਝ ਆਪਣੇ ਨਿੱਜ ਲਈ ਨਹੀਂ ਸਗੋਂ ਸਮੁੱਚੀ ਸੰਸਥਾ ਲਈ ਕੀਤਾ ਹੈ।

*? ਤੁਸੀਂ ਇਸ ਸੰਸਥਾ ਦੀਆਂ ਕਿਸ ਕਿਸਮ ਦੀਆਂ ਸਰਗਰਮੀਆਂ ਨੂੰ ਜ਼ਿਆਦਾ ਤਰਜੀਹ ਦਿੰਦੇ ਹੋ?*

**ਸੁਖਵੰਤ:** ਇਸ ਸੰਸਥਾਂ ਦੀਆਂ ਮੁੱਖ ਸਰਗਰਮੀ ਤਾਂ ਮੈਂਬਰ ਲੇਖਕਾਂ ਮੀਟਿੰਗਾਂ ਵਿੱਚ ਰਚਨਾਵਾਂ ਸੁਣਾਉਣਾ ਅਤੇ ਉਹਨਾਂ ਨੂੰ ਦੂਜੇ ਲੇਖਕਾਂ ਨਾਲ ਸਾਂਝਾ ਕਰਨਾ ਹੈ। ਮੇਰੇ ਲਈ ਇਹ ਸਰਗਰਮੀ ਮਹੱਤਵਪੂਰਨ ਹੈ। ਇਸ ਤੋਂ ਬਿਨਾਂ ਇਸ ਸੰਸਥਾ ਵਿੱਚ, ਖਾਸ ਕਰਕੇ ਮੁੱਢਲੇ ਦੌਰ ਵਿੱਚ, ਮੈਂਬਰਾਂ ਵਲੋਂ ਸਾਹਿਤਕ ਆਲੋਚਨਾ ਅਤੇ ਆਪਣੇ ਆਲੇ ਦੁਆਲੇ ਨਾਲ ਸੰਬੰਧਤ ਸਮਾਜਕ, ਸਭਿਆਚਾਰਕ ਅਤੇ ਸਿਆਸੀ ਮਸਲਿਆਂ ਬਾਰੇ ਵਿਚਾਰ ਵਟਾਂਦਰਾ ਕੀਤਾ ਜਾਂਦਾ ਰਿਹਾ ਹੈ। ਮੇਰੇ ਖਿਆਲ ਵਿੱਚ ਇਹ ਵਿਚਾਰ ਵਟਾਂਦਰਾ ਬਹੁਤ ਜ਼ਰੂਰੀ ਹੈ ਕਿਉਂਕਿ ਇਸ ਨਾਲ ਲੇਖਕਾਂ ਨੂੰ ਆਪਣੇ ਆਲੇ ਦੁਆਲੇ ਨੂੰ ਸਮਝਣ ਵਿੱਚ ਮਦਦ ਮਿਲਦੀ ਹੈ। ਇਸਤੋਂ ਬਿਨਾਂ ਇਸ ਸੰਸਥਾ ਨੇ ਦੋ ਕਾਨਫਰੰਸਾਂ ਕਰਵਾਈਆਂ ਹਨ ਅਤੇ ਕਦੇ ਕਦਾਈਂ ਖਾਸ ਵਿਸ਼ਿਆਂ ਉੱਤੇ ਸੈਮੀਨਾਰ ਕਰਵਾਏ ਹਨ। 1987 ਵਿੱਚ ਕਰਵਾਈ ਕਾਨਫਰੰਸ ਤੋਂ ਮੈਂ ਕਾਫੀ ਪ੍ਰਭਾਵਤ ਹਾਂ। ਮੇਰੇ ਖਿਆਲ ਵਿੱਚ ਇਹ ਇੱਕ ਉੱਚਪਾਏ ਦੀ ਕਾਨਫਰੰਸ ਸੀ। ਪਰ ਅਫਸੋਸ ਨਾਲ ਕਹਿਣਾ ਪੈਂਦ ਹੈ ਕਿ ਅਸੀਂ ਇਹੋ ਜਿਹਾ ਕੰਮ ਮੁੜ ਨਹੀਂ ਕਰ ਸਕੇ। ਅਜਿਹਾ ਅਸੀਂ ਕਿਉਂ ਨਹੀਂ ਕਰ ਸਕੇ, ਇਸ ਬਾਰੇ ਸਾਨੂੰ ਸਾਂਝੇ ਤੌਰ ਉੱਤੇ ਸੋਚਣਾ ਚਾਹੀਦਾ ਹੈ।

*? ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੀ ਕੀ ਦੇਣ ਹੈ: ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ; ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ; ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ; ਅੰਤਰ-ਰਾਸ਼ਟਰੀ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਜਾਂ ਕਨੇਡਾ ਤੋਂ ਬਾਹਰ ਜਿਹੜਾ*

*ਪੰਜਾਬੀ ਸਾਹਿਤ ਲਿਖਿਆ ਜਾ ਰਿਹਾ ਹੈ ਉਸ ਸੰਦਰਭ ਵਿੱਚ?*

**ਸੁਖਵੰਤ:** ਜੇ ਆਪਾਂ ਕਿਸੇ ਪ੍ਰਫੁੱਲਤ ਭਾਈਚਾਰੇ ਜਾਂ ਸਮਾਜ ਵੱਲ ਨਿਗਾਹ ਮਾਰੀਏ ਤਾਂ ਆਪਾਂ ਦੇਖ ਸਕਦੇ ਹਾਂ ਕਿ ਉਹਨਾਂ ਵਿੱਚ ਵੱਖ ਵੱਖ ਇੰਸਟੀਟਿਊਸ਼ਨਜ਼ ਸਥਾਪਤ ਹੋਏ ਹੁੰਦੇ ਹਨ। ਉਦਾਹਰਣ ਲਈ: ਧਾਰਮਿਕ, ਵਪਾਰਕ, ਸਿਆਸੀ, ਖੇਡਾਂ, ਸਭਿਆਚਾਰ, ਮੀਡੀਆ, ਵਿਦਿਆ, ਵਿਗਿਆਨ, ਸਾਹਿਤਕ ਅਤੇ ਗਿਆਨ ਨਾਲ ਸੰਬੰਧਤ ਅਦਾਰੇ (ਜਿਵੇਂ ਖੋਜ ਕੇਂਦਰ ਆਦਿ), ਅਤੇ ਹੋਰ ਕਈ ਤਰ੍ਹਾਂ ਦੇ ਇੰਸਟੀਟਿਊਸ਼ਨਜ਼। ਇਹ ਸਾਰੇ ਇੰਸਟੀਟਿਊਸ਼ਨਜ਼ ਸਮਾਜ ਦੇ ਬਹੁਪਰਤੀ ਵਿਕਾਸ ਵਿੱਚ ਆਪਣਾ ਆਪਣਾ ਹਿੱਸਾ ਪਾਉਂਦੇ ਹਨ। ਜੇ ਇਸ ਸੰਦਰਭ ਵਿੱਚ ਦੇਖੀਏ ਤਾਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਅਤੇ ਪੰਜਾਬੀ ਲੇਖਕ ਮੰਚ ਨੇ (ਹੋਰ ਸਾਹਿਤਕ ਜਥੇਬੰਦੀਆਂ ਸਮੇਤ) ਕਨੇਡਾ ਦੇ ਪੰਜਾਬੀ ਭਾਈਚਾਰੇ ਵਿੱਚ ਸਾਹਿਤਕ ਇੰਸਟੀਟਿਊਸ਼ਨਜ ਦੀ ਥਾਂ ਨੂੰ ਭਰਨ ਦੀ ਕੋਸ਼ਿਸ਼ ਕੀਤੀ ਹੈ। ਕਿਉਂਕਿ ਇਹ ਸੰਸਥਾ 25 ਸਾਲ ਪੁਰਾਣੀ ਹੈ ਇਸ ਲਈ ਇਸ ਖੇਤਰ ਵਿੱਚ ਇਸ ਦੀ ਦੇਣ ਮਹੱਤਤਾ ਵਾਲੀ ਹੈ। ਇਹ ਗੱਲ ਸਪਸ਼ਟ ਹੈ ਕਨੇਡਾ ਦੇ ਅਜੋਕੇ ਪੰਜਾਬੀ ਭਾਈਚਾਰੇ ਵਿੱਚ ਜਿਸ ਤਰ੍ਹਾਂ ਦੀ ਮਹੱਤਤਾ ਧਾਰਮਿਕ, ਵਪਾਰਕ, ਸਿਆਸੀ ਅਤੇ ਮੀਡੀਏ ਦੇ ਇੰਸਟੀਟਿਊਸ਼ਨਜ਼ ਨੂੰ ਮਿਲਦੀ ਹੈ, ਉਸ ਤਰ੍ਹਾਂ ਦੀ ਮਹੱਤਤਾ ਸਾਹਿਤਕ ਅਤੇ ਗਿਆਨ ਨਾਲ ਸੰਬੰਧਤ ਇੰਸਟੀਟਿਊਸ਼ਨ ਨੂੰ ਨਹੀਂ ਮਿਲਦੀ। ਪਰ ਮੈਨੂੰ ਇਸ ਗੱਲ ਦਾ ਯਕੀਨ ਹੈ ਕਿ ਅੱਜ ਤੋਂ 100 ਸਾਲ ਬਾਅਦ ਦੇ ਕਨੇਡੀਅਨ ਪੰਜਾਬੀ ਜਦੋਂ ਆਪਣੇ ਪਿਛੋਕੜ ਬਾਰੇ ਜਾਣਨਾ ਚਾਹੁਣਗੇ ਤਾਂ ਉਹ ਸਾਹਿਤਕ ਅਤੇ ਗਿਆਨ ਨਾਲ ਸੰਬੰਧਤ ਇੰਸਟੀਟਿਊਸ਼ਨਜ਼ ਨੂੰ ਬੜੀ ਇੱਜ਼ਤ ਨਾਲ ਦੇਖਣਗੇ ਕਿਉਂਕਿ ਇਹ ਇੰਸਟੀਟਿਊਸ਼ਨਜ਼ ਆਉਣ ਵਾਲੀਆਂ ਪੀੜ੍ਹੀਆਂ ਦੇ ਭੂਤ ਨੂੰ ਆਪਣੀ ਸਮਰੱਥਾ ਅਨੁਸਾਰ ਸੰਭਾਲਣ ਦਾ ਯਤਨ ਕਰ ਰਿਹਾ ਹੈ।

ਇਸ ਤੋਂ ਬਿਨਾ ਪੰਜਾਬੀ ਲਿਟਰੇਰੀ ਐਸੋਸੀਏਸ਼ਨ-ਪੰਜਾਬੀ ਲੇਖਕ ਮੰਚ ਦੀ ਕੁੱਝ ਖੇਤਰਾਂ ਵਿੱਚ ਦੇਣ ਬਾਰੇ ਮੈਂ ਪਹਿਲਾਂ ਹੀ ਗੱਲ ਕਰ ਚੁੱਕਾ ਹਾਂ। ਜਿਵੇਂ ਇਸ ਸੰਸਥਾ ਨੇ ਵੈਨਕੂਵਰ ਦੇ ਬਹੁਗਿਣਤੀ ਪੰਜਾਬੀ ਲੇਖਕਾਂ ਦੇ ਬੈਠਣ ਲਈ ਸਮਾਜਕ ਕੇਂਦਰ ਦਾ ਕੰਮ ਕੀਤਾ, ਤਿੰਨ ਕਿਤਾਬਾਂ ਛਪਵਾਈਆਂ, ਕਾਨਫਰੰਸਾਂ ਕਰਵਾਈਆਂ, ਸੈਮੀਨਾਰ ਕਰਵਾਏ। ਇਸ ਦੀ ਇੱਕ ਹੋਰ ਦੇਣ ਵੀ ਜਿਕਰਯੋਗ ਹੈ। ਆਪਣੀ ਹੋਂਦ ਦੇ ਪਹਿਲੇ ਸਾਲਾਂ ਦੌਰਾਨ ਇਹ ਸੰਸਥਾ ਇਕੱਲੇ ਲੇਖਕਾਂ ਲਈ ਹੀ ਮਿਲ ਬੈਠਣ ਵਾਲੀ ਥਾਂ ਨਹੀਂ ਸੀ ਸਗੋਂ ਉਸ ਸਮੇਂ ਕਮਿਊਨਿਟੀ ਵਿੱਚ ਕੰਮ ਕਰ ਰਹੀਆਂ ਲੱਗਭਗ ਸਾਰੀਆਂ ਖੱਬੀਆਂ ਜਥੇਬੰਦੀਆਂ ਦੇ ਕਾਰਕੁਨ ਸਮੇਂ ਸਮੇਂ ਇਸ ਸੰਸਥਾ ਦੀਆਂ ਮੀਟਿੰਗਾਂ ਵਿੱਚ ਆਉਂਦੇ ਸਨ। ਇਸ ਤਰ੍ਹਾਂ ਇਹ ਸੰਸਥਾ ਉਹਨਾਂ ਦੇ ਮਿਲ ਬੈਠਣ ਲਈ ਵੀ ਸਾਂਝੀ ਥਾਂ ਸੀ।

*? ਇਸ ਸੰਸਥਾ ਦੀ ਕਨੇਡਾ ਦੀਆਂ ਦੂਜੀਆਂ ਪੰਜਾਬੀ ਸਾਹਿਤ ਸੰਸਥਾਵਾਂ ਨਾਲੋਂ ਕੀ ਵਿਲੱਖਣਤਾ ਹੈ?*

**ਸੁਖਵੰਤ:** ਮੇਰੇ ਖਿਆਲ ਵਿੱਚ ਇਸ ਦੀਆਂ ਦੋ ਮੁੱਖ ਵਿਲੱਖਣਤਾਵਾਂ ਹਨ: 1) ਇਸ ਦਾ ਸਭ ਤੋਂ ਪੁਰਾਣੀ ਹੋਣਾ, ਇਸ ਦੀ 25 ਸਾਲ ਉਮਰ; 2) ਇਸ ਦੀਆਂ ਮੀਟਿੰਗਾਂ ਦਾ ਵਿਚਾਰ-ਗੋਸ਼ਟੀ ਦੇ ਸੰਕਲਪ ਦੇ ਆਧਾਰ ਉੱਤੇ ਚਲਣਾ।

*? ਤੁਹਾਡੇ ਮਨ ਵਿੱਚ ਇਸ ਸੰਸਥਾ ਦਾ ਕਿਹੋ ਜਿਹਾ ਬਿੰਬ-ਪ੍ਰਭਾਵ ਬਣਿਆ ਹੈ?*

**ਸੁਖਵੰਤ:** ਮੇਰੇ ਵਲੋਂ ਉੱਪਰ ਕੀਤੀ ਗੱਲਬਾਤ ਤੋਂ ਸਪਸ਼ਟ ਹੀ ਹੈ ਕਿ ਸਮੁੱਚੇ ਰੂਪ ਵਿੱਚ ਮੇਰੇ ਮਨ ਵਿੱਚ ਇਸ ਸੰਸਥਾ ਦਾ ਬਿੰਬ ਹਾਂ-ਪੱਖੀ ਹੈ। ਕਨੇਡਾ ਵਿੱਚ ਪੰਜਾਬੀਆਂ ਦੇ ਇਤਿਹਾਸ ਵਿੱਚ ਇਸ ਸੰਸਥਾ ਦਾ ਆਪਣਾ ਥਾਂ ਹੈ। ਪਰ ਇੱਕ ਗੱਲ ਮੈਂ ਜ਼ਰੂਰ ਕਹਿਣਾ ਚਾਹਾਂਗਾ ਕਿ ਇਹ ਸੰਸਥਾ ਜਿੰਨਾ ਕੰਮ ਕਰ ਸਕਦੀ ਹੈ ਜਾਂ ਜਿੰਨਾ ਕੰਮ ਇਹਨੂੰ ਕਰਨਾ ਚਾਹੀਦਾ ਹੈ ਉਸਤੋਂ ਘਟ ਕੰਮ ਕਰ ਰਹੀ ਹੈ। ਆਉਣ ਵਾਲੇ ਵਰ੍ਹਿਆਂ ਵਿੱਚ ਜੇ ਇਸਨੇ ਕਨੇਡਾ ਦੇ ਪੰਜਾਬੀ ਭਾਈਚਾਰੇ ਵਿੱਚ ਆਪਣਾ ਮਾਣਮੱਤਾ ਸਥਾਨ ਕਾਇਮ ਰੱਖਣਾ ਹੈ ਤਾਂ ਇਸਨੂੰ ਪੂਰੀ ਗੰਭੀਰਤਾ ਅਤੇ ਯੋਜਨਾਬੱਧ ਢੰਗ ਨਾਲ ਹੁਣ ਨਾਲੋਂ ਕਈ ਗੁਣਾਂ ਜ਼ਿਆਦਾ ਕੰਮ ਕਰਨਾ ਪਵੇਗਾ।

*? ਹੁਣ 25 ਸਾਲਾਂ ਪਿੱਛੋਂ ਤੁਸੀਂ ਇਸ ਸੰਸਥਾ ਵਿੱਚ ਕੋਈ ਮਹੱਤਵਪੂਰਨ ਤਬਦੀਲੀ ਮਹਿਸੂਸ ਕਰਦੇ ਹੋ?*

**ਸੁਖਵੰਤ:** ਮੇਰੇ ਖਿਆਲ ਵਿੱਚ ਦੋ ਵੱਡੀਆਂ ਤਬਦੀਲੀਆਂ ਆਈਆਂ ਹਨ। ਇੱਕ ਤਾਂ ਇਸ ਦੀਆਂ ਮੀਟਿੰਗਾਂ ਵਿੱਚ ਆਲੋਚਨਾ, ਬਹਿਸਾਂ ਅਤੇ ਵਿਚਾਰ ਵਟਾਂਦਰੇ ਦੀ ਸ਼ਿੱਦਤ ਘਟੀ ਹੈ। ਕਈ ਵਾਰ ਮੀਟਿੰਗਾਂ ਦਾ ਸੁਭਾਅ ਗੋਸ਼ਟੀ-ਵਿਚਾਰ ਵਾਲਾ ਹੋਣ ਦੀ ਥਾਂ ਦਰਬਾਰ ਵਾਲਾ ਹੋ ਜਾਂਦਾ ਹੈ। ਸੰਸਥਾ ਨੂੰ ਇਸ ਬਾਰੇ ਸੋਚਣ ਦੀ ਲੋੜ ਹੈ। ਦੂਸਰੀ ਹੁਣ ਸੰਸਥਾ ਦੀਆਂ ਮੀਟਿੰਗਾਂ ਲੇਖਕਾਂ ਦੀਆਂ ਸਾਹਿਤਕ ਰਚਨਾਵਾਂ ਪੜ੍ਹਨ ਤੱਕ ਸੀਮਤ ਹੋ ਗਈਆਂ ਹਨ। ਕਨੇਡਾ ਦੇ ਪੰਜਾਬੀ ਅਤੇ ਸਮੁੱਚੇ ਭਾਈਚਾਰੇ ਨਾਲ ਸੰਬੰਧਤ ਸਭਿਆਚਾਰਕ, ਰੰਗਮੰਚੀ, ਸਿਆਸੀ, ਆਰਥਿਕ, ਸਮਾਜਕ, ਵਿਚਾਰਧਾਰਕ ਆਦਿ ਮਸਲਿਆਂ ਬਾਰੇ ਗੱਲਬਾਤ ਨਹੀਂ ਕੀਤੀ ਜਾਂਦੀ। ਕਈ ਵਾਰੀ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਆਪਣੇ ਮੁਢਲੇ ਦੌਰ ਵਿੱਚ ਇਹ ਸੰਸਥਾ ਅਤੇ ਇਸਦੇ ਬਹੁਤੇ ਮੈਂਬਰ ਸਾਹਿਤ ਅਤੇ ਸਾਹਿਤਕ ਕਾਰਜ ਨੂੰ ਸਮਾਜ ਦੇ ਦੂਜੇ ਪੱਖਾਂ ਨਾਲ ਜੁੜਿਆ ਸਮਝਦੇ ਸਨ, ਪਰ ਹੁਣ ਇਸ ਸੰਸਥਾ ਦੇ ਬਹੁਤੇ ਮੈਂਬਰ ਸਾਹਿਤ ਅਤੇ ਸਾਹਿਤਕ ਕਾਰਜ ਨੂੰ ਸਮਾਜ ਤੋਂ ਅਲਹਿਦਾ ਮਹਿਸੂਸ ਕਰਦੇ ਹਨ। ਮੈਨੂੰ ਇਸ ਗੱਲ ਦਾ ਵੀ ਅਹਿਸਾਸ ਹੈ ਕਿ ਹੋ ਸਕਦਾ ਹੈ ਇਸ ਸੰਸਥਾ ਦੇ ਦੂਜੇ ਮੈਂਬਰ ਮੇਰੀ ਇਸ ਗੱਲ ਨਾਲ ਸਹਿਮਤ ਨਹੀਂ ਹੋਣਗੇ। ਜੇ ਅਜਿਹਾ ਹੈ ਤਾਂ ਆਉਣ ਵਾਲੇ ਸਮੇਂ ਵਿੱਚ ਸਾਨੂੰ ਪੰਜਾਬੀ ਲੇਖਕ ਮੰਚ ਵਿੱਚ ਇਸ ਬਾਰੇ ਵਿਚਾਰ ਵਟਾਂਦਰਾ ਕਰਨ ਦੀ ਲੋੜ ਹੈ।



## ਸਾਧੂ ਬਿਨਿੰਗ



*? ਤੁਸੀਂ ਇਸ ਸੰਸਥਾ ਨਾਲ ਕਦੋਂ ਤੋਂ ਜੁੜੇ ਹੋਏ ਹੋ, ਇਸ ਨਾਲ ਜੁੜਨ ਦੇ ਕੀ ਕਾਰਨ ਸਨ ਤੇ ਜੁੜਨ ਸਮੇਂ ਤੁਹਾਡੀਆਂ ਇਸ ਤੋਂ ਕਿਸ ਤਰ੍ਹਾਂ ਦੀਆਂ ਆਸਾਂ ਸਨ?*

**ਸਾਧੂ:** ਮੈਂ ਇਸ ਸੰਸਥਾ ਨਾਲ ਇਸਦੇ ਰਸਮੀ ਤੌਰ 'ਤੇ ਜਥੇਬੰਦ ਹੋਣ

ਤੋਂ ਪਹਿਲਾਂ ਦਾ ਜੁੜਿਆ ਹੋਇਆ ਹਾਂ। ਮੈਂ ਪਹਿਲੀ ਵਾਰੀ ਗੁਰਚਰਨ ਰਾਮਪੁਰੀ, ਗੁਰਮੇਲ ਸਿੱਧੂ ਅਤੇ ਬਲਦੇਵ ਦੂਹੜੇ ਨੂੰ ਵੈਨਕੂਵਰ ਦੀ ਕਿਸੇ ਰੈਸਟੋਰੈਂਟ ਵਿੱਚ ਸੰਨ 71 ਜਾਂ 72 ਦੇ ਸ਼ੁਰੂ ਵਿੱਚ ਮਿਲਿਆ ਸਾਂ। ਇਸ ਤਰ੍ਹਾਂ ਗੈਰ-ਰਸਮੀ ਤੌਰ ਤੇ ਮਿਲਦੇ ਲੇਖਕਾਂ ਵਲੋਂ ਜਦੋਂ ਸਾਹਿਤਕ ਸੰਸਥਾ ਬਣਾਉਣ ਦੀ ਗੱਲ ਚੱਲੀ ਤਾਂ ਵਧੀਆ ਲੱਗੀ।

ਕਨੇਡਾ ਆਉਣ ਤੋਂ ਪਹਿਲਾਂ ਮੈਂ ਸਾਹਿਤ ਦੇ ਨਾਲ ਨਾਲ ਜੀਵਨ ਵਿੱਚ ਸਿਆਸੀ ਤੇ ਸਭਿਆਚਾਰਕ ਪੱਖਾਂ ਤੋਂ ਵੀ ਕੁੱਝ ਹੱਦ ਤੱਕ ਚੇਤਨ ਸੀ। ਮੈਂ ਅੱਠਵੀਂ ਨੌਂਵੀਂ ਤੋਂ ਹੀ ਪ੍ਰੀਤ ਲੜੀ ਦਾ ਬਾਕਾਇਦਾ ਪਾਠਕ ਸਾਂ। ਘਰ ਵਿੱਚ ਸਿਆਸੀ ਲੋਕਾਂ ਦਾ ਵੀ ਆਉਣਾ ਜਾਣਾ ਹੁੰਦਾ ਸੀ, ਖਾਸ ਕਰ ਦਰਸ਼ਨ ਸਿੰਘ ਕਨੇਡੀਅਨ ਹੋਰਾਂ ਦਾ। ਇਸ ਕਰਕੇ ਮੈਂ ਆਪਣੀ ਛੋਟੀ ਉਮਰ ਤੋਂ ਹੀ ਸਮਾਜ ਦੀਆਂ ਕਮੀਆਂ ਤੇ ਬੁਰਾਈਆਂ ਨੂੰ ਇੱਕ ਗੰਭੀਰ ਪਾਠਕ ਦੀ ਨਜ਼ਰ ਨਾਲ ਦੇਖਣਾ ਸ਼ੁਰੂ ਕੀਤਾ ਅਤੇ ਇਹ ਵੀ ਮਹਿਸੂਸ ਕਰਨਾ ਸ਼ੁਰੂ ਕੀਤਾ ਕਿ ਇਸ ਵਿੱਚ ਤਬਦੀਲੀ ਲਿਆਉਣ ਦੀ ਲੋੜ ਹੈ। ਸੋ ਮੈਂ ਅਜਿਹੇ ਲੋਕਾਂ ਜਾਂ ਜਥੇਬੰਦੀਆਂ ਦੀ ਭਾਲ ਵਿੱਚ ਹੁੰਦਾ ਜੋ ਇਸ ਕਿਸਮ ਦੇ ਮਸਲਿਆਂ ਨੂੰ ਗੰਭੀਰਤਾ ਨਾਲ ਵਿਚਾਰਦੇ ਹੋਣ। ਇਸੇ ਜਗਿਆਸਾ ਸਦਕਾ ਅਸੀਂ 1970-71 ਵਿੱਚ ਏਥੇ ਹਾਈ ਸਕੂਲ ਪੜ੍ਹਦੇ ਕੁੱਝ ਨੌਜਵਾਨਾਂ ਨਾਲ ਮਿਲ ਕੇ ਵੈਨਕੂਵਰ ਵਿੱਚ ਪੰਜਾਬੀ ਕਲਚਰਲ ਐਸੋਸੀਏਸ਼ਨ ਨਾਂ ਦੀ ਜਥੇਬੰਦੀ ਬਣਾਈ ਸੀ। ਇਹ ਆਪਣੀ ਕਿਸਮ ਦੀ ਕਨੇਡਾ ਭਰ ਵਿੱਚ ਪਹਿਲੀ ਜਥੇਬੰਦੀ ਸੀ। ਇਸ ਵਲੋਂ ਦਸੰਬਰ 1972 ਨੂੰ ਕਨੇਡਾ ਵਿੱਚ ਪਹਿਲਾ ਸਭਿਆਚਾਰਕ ਪ੍ਰੋਗਰਾਮ ਕੀਤਾ ਗਿਆ। ਸੋ ਪੰਜਾਬੀ ਸਾਹਿਤ ਸਭਾ ਵੈਨਕੂਵਰ ਦਾ ਮੈਂਬਰ ਬਣਨ ਸਮੇਂ ਮੇਰੇ ਮਨ ਵਿੱਚ ਇਹ ਆਸ ਸੀ ਕਿ ਇਸ ਸੰਸਥਾ ਵਿੱਚ ਰਲ ਕੇ ਮੈਂ ਸਮਾਜ ਪ੍ਰਤਿ ਆਪਣੀ ਸੂਝ ਨੂੰ ਵਧਾ ਸਕਾਂਗਾ ਅਤੇ ਚੰਗੇ ਸਾਹਿਤ ਤੋਂ ਵਾਕਿਫ ਹੋ ਸਕਾਂਗਾ। ਤੇ ਮੈਂ ਇਸ ਪੱਖੋਂ ਨਿਰਾਸ਼ ਨਹੀਂ ਹੋਇਆ।

*? ਇਸ ਸੰਸਥਾ ਨੇ ਤੁਹਾਨੂੰ ਕੀ ਦਿੱਤਾ ਹੈ ਅਤੇ ਤੁਸੀਂ ਇਸ ਸੰਸਥਾ ਨੂੰ ਆਪ ਕੀ ਦਿੱਤਾ ਹੈ?*

**ਸਾਧੂ:** ਮੈਂ ਹਮੇਸ਼ਾਂ ਆਪਣੇ ਆਪ ਨੂੰ ਇੱਕ ਲੇਖਕ ਜਾਂ ਅਧਿਆਪਕ ਨਾਲੋਂ ਕਿਤੇ ਵੱਧ, ਇੱਕ ਵਿਦਿਆਰਥੀ ਸਮਝਿਆ ਹੈ। ਇਸ ਪੱਖੋਂ ਵੈਨਕੂਵਰ ਦੀ ਇਸ ਸਾਹਿਤਕ ਸੰਸਥਾ ਨੇ ਮੇਰੇ ਜੀਵਨ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਇਸ ਵਿੱਚ ਜੁੜ ਬੈਠਦੇ ਲੇਖਕਾਂ ਤੇ ਵਿਚਾਰਵਾਨਾਂ ਵਲੋਂ ਸਾਹਿਤ ਤੇ ਜੀਵਨ ਦੇ ਹੋਰ ਮਸਲਿਆਂ ਬਾਰੇ ਕੀਤੀਆਂ ਜਾਂਦੀਆਂ ਬਹਿਸਾਂ ਮੇਰੇ ਲਈ ਸਿੱਖਿਆ ਦਾ ਸੋਮਾ ਰਹੀਆਂ ਹਨ। ਮੈਂ ਵੈਨਕੂਵਰ ਦੀ ਇੱਕ ਯੂਨੀਵਰਸਿਟੀ ਤੋਂ ਸਮਾਜਿਕ ਵਿਗਿਆਨ ਦੀ ਡਿਗਰੀ ਲਈ ਹੈ ਤੇ ਇਸ ਅਮਲ ਵਿੱਚ ਪੜ੍ਹੀਆਂ ਕਿਤਾਬਾਂ ਤੇ ਗ੍ਰਹਿਣ ਕੀਤੀ ਸੂਝ ਨੂੰ ਇਨ੍ਹਾਂ ਲੇਖਕਾਂ ਨਾਲ ਵਿਚਾਰ ਵਟਾਂਦਰੇ ਰਾਹੀਂ ਸਾਫ ਤੇ ਤਿੱਖੀ ਕੀਤਾ ਹੈ। ਇਸ ਅਮਲ ਰਾਹੀਂ ਮੈਂ ਆਪਣੀ ਪੱਛਮੀ ਪੜ੍ਹਾਈ ਨੂੰ ਪੰਜਾਬੀ ਸਾਹਿਤ ਤੇ ਸਮਾਜ ਨਾਲ ਜੋੜਨ ਵਿੱਚ ਸਫਲ ਹੋਇਆ ਹਾਂ। ਚੰਗੇ ਵਿਚਾਰਾਂ ਤੋਂ ਬਿਨਾਂ ਜੀਵਨ ਸੰਬੰਧੀ ਵੀ ਮੈਂ ਏਥੋਂ ਬੜਾ ਕੁੱਝ ਸਿੱਖਿਆ ਹੈ। ਜੀਵਨ ਵਿੱਚ ਅਸੀਂ ਦੂਜੇ ਲੋਕਾਂ ਕੋਲੋਂ ਅਕਸਰ ਦੋ ਤਰੀਕਿਆਂ ਨਾਲ ਸਿੱਖਦੇ ਹਾਂ: 1) ਜੋ ਗੱਲਾਂ ਸਾਨੂੰ ਦੂਜਿਆਂ ਵਿੱਚ ਚੰਗੀਆਂ ਲੱਗਦੀਆਂ ਹਨ, ਅਸੀਂ ਉਹ ਆਪ ਕਰਨੀਆਂ ਸਿੱਖਦੇ ਹਾਂ; 2) ਜੋ ਗੱਲਾਂ ਸਾਨੂੰ ਦੂਜਿਆਂ ਵਿੱਚ ਚੰਗੀਆਂ ਨਹੀਂ ਲੱਗਦੀਆਂ, ਉਹ ਅਸੀਂ ਆਪ ਨਾ ਕਰਨੀਆਂ ਸਿੱਖਦੇ ਹਾਂ। ਮੈਂ ਇਸ ਸੰਸਥਾ ਦੇ ਮੈਂਬਰਾਂ ਕੋਲੋਂ ਇਨ੍ਹਾਂ ਦੋਨਾਂ ਹੀ ਤਰੀਕਿਆਂ ਨਾਲ ਸਿੱਖਿਆ ਹੈ।

ਇਸ ਸਵਾਲ ਦੇ ਦੂਜੇ ਪੱਖ, ਕਿ ਮੈਂ ਇਸ ਸੰਸਥਾ ਨੂੰ ਕੀ ਦਿੱਤਾ ਹੈ, ਬਾਰੇ ਗੱਲ ਕਰਨ ਤੋਂ ਥੋੜ੍ਹੀ ਹਿਚਕਿਚਾਹਟ ਹੋ ਰਹੀ ਹੈ। ਮੈਂ ਭਾਵੇਂ ਛੋਟੀ ਉਮਰ ਤੋਂ ਹੀ ਸਿਆਸੀ ਤੌਰ ਤੇ ਚੇਤਨ ਰਿਹਾ ਹਾਂ ਪਰ ਮੈਂ ਆਪਣੇ ਹੀ ਕਾਰਨਾਂ ਵੱਸ ਕਦੇ ਵੀ ਕਿਸੇ ਨਿਰੋਲ ਸਿਆਸੀ ਜਥੇਬੰਦੀ ਦਾ ਮੈਂਬਰ ਨਹੀਂ ਬਣਿਆਂ। ਮਸਲਿਆਂ ਉੱਪਰ ਕੇਂਦਰਿਤ ਜਥੇਬੰਦੀਆਂ, ਜਿਵੇਂ ਖੇਤ ਮਜ਼ਦੂਰਾਂ ਦੇ ਹੱਕਾਂ ਲਈ, ਜਾਂ ਨਸਲਵਾਦ ਦੀ ਵਿਰੋਧਤਾ ਕਰਨ ਵਾਲੀਆਂ ਜਥੇਬੰਦੀਆਂ ਵਿੱਚ ਮੈਂ ਸਮੇਂ ਸਮੇਂ ਮੈਂਬਰਸ਼ਿੱਪ ਲੈਂਦਾ ਰਿਹਾ ਹਾਂ ਅਤੇ ਕੰਮ ਵੀ ਕਰਦਾ ਰਿਹਾ ਹਾਂ। ਪਰ ਜੇ ਕਿਸੇ ਜਥੇਬੰਦੀ ਦਾ ਮੈਂ ਲੰਮਾ ਸਮਾਂ ਪੂਰੇ ਚੇਤਨ ਮਨ ਨਾਲ ਮੈਂਬਰ ਰਿਹਾ ਹਾਂ ਤਾਂ ਉਹ ਪੰਜਾਬੀ ਸਾਹਿਤ ਸਭਾ ਵੈਨਕੂਵਰ ਹੀ ਹੈ, ਜੋ ਮਗਰੋਂ ਲੇਖਕ ਮੰਚ ਬਣੀ। ਇਸ ਸੰਸਥਾ ਦੀ ਸਥਾਪਨਾ ਦੇ ਪਹਿਲੇ ਕੁੱਝ ਵਰ੍ਹਿਆਂ ਬਾਅਦ ਮੈਂ ਕਦੇ ਇਸਦੇ ਕਿਸੇ ਵੀ ਅਹੁਦੇ 'ਤੇ ਨਹੀਂ ਆਇਆ। ਮੈਂ ਇਹ ਫੈਸਲਾ ਕਾਫੀ ਸੋਚ ਵਿਚਾਰ ਤੋਂ ਬਾਅਦ ਲਿਆ ਸੀ ਤੇ ਹੁਣ ਤੱਕ ਵੀ ਇਸ ਤੇ ਕਾਇਮ ਰਹਿਣ ਦੀ ਕੋਸ਼ਿਸ਼ ਕਰਦਾ ਹਾਂ, ਭਾਵੇਂ ਦੋਸਤਾਂ ਦੇ ਜ਼ੋਰ ਪਾਉਣ ਤੇ ਇੱਕ ਅੱਧ ਵਾਰ ਕੋਆਰਡੀਨੇਟਰਾਂ ਵਿੱਚ ਮੇਰਾ ਨਾਂ ਵੀ ਲਿਖਿਆ ਗਿਆ ਹੈ। ਪਰ ਇਸ ਦਾ ਮਤਲਬ ਇਹ ਨਹੀਂ ਕਿ ਮੈਂ ਇਸ ਸੰਸਥਾ ਦੀ ਸੇਧ ਤੇ ਢਾਂਚੇ ਬਾਰੇ ਕੋਈ ਦਿਲਚਸਪੀ ਨਹੀਂ ਸੀ ਰੱਖਦਾ। ਗੱਲ ਸਗੋਂ ਇਸ ਤੋਂ ਬਿਲਕੁਲ ਉਲਟ ਹੈ। ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਮੈਂ ਕਦੇ ਵੀ ਇਸਦੀਆਂ ਮੀਟਿੰਗਾਂ ਵਿਚ ਆਉਣੋਂ ਨਹੀਂ ਹਟਿਆ, ਅਜਿਹੇ ਸਮੇਂ ਵੀ ਜਦੋਂ ਸ਼ਾਇਦ ਇਕ ਅੱਧ ਮੈਂਬਰ ਹੀ ਹੋਰ ਮੀਟਿਗ ਵਿਚ ਆਉਂਦਾ ਹੋਵੇ। ਮੈਂ ਇਸ ਸੰਸਥਾ ਵਿੱਚ ਵਾਪਰਨ ਵਾਲੀ ਕੱਲੀ ਕੱਲੀ ਗੱਲ ਬਾਰੇ ਆਪਣੇ ਵਿਚਾਰ ਪੇਸ਼ ਕਰਦਾ ਰਿਹਾ ਹਾਂ ਅਤੇ ਦ੍ਰਿੜਤਾ ਨਾਲ ਆਪਣੇ ਵਿਚਾਰਾਂ 'ਤੇ ਅੜਦਾ ਰਿਹਾ ਹਾਂ। ਮੇਰੀ ਸਥਿਤੀ ਕਨੇਡਾ ਦੇ ਫੈਡਰਲ ਢਾਂਚੇ ਵਿਚਲੀ ਐਨ ਡੀ ਪੀ ਪਾਰਟੀ ਵਾਲੀ ਕਹੀ ਜਾ ਸਕਦੀ ਹੈ। ਜੋ ਕਦੇ ਵੀ ਸਰਕਾਰ ਚਲਾਉਣ ਦੀ ਪੁਜ਼ੀਸ਼ਨ ਵਿੱਚ ਨਹੀਂ ਰਹੀ ਪਰ ਕਨੇਡਾ ਵਿੱਚ ਜਿੰਨੀਆਂ ਵੀ ਲੋਕ ਪੱਖੀ, ਸਮਾਜ ਪੱਖੀ ਵਧੀਆ ਨੀਤੀਆਂ ਹਨ ਉਨ੍ਹਾਂ ਨੂੰ ਸਾਹਮਣੇ ਲਿਆਉਣ ਅਤੇ ਸਰਕਾਰਾਂ ਤੋਂ ਲਾਗੂ ਕਰਾਉਣ ਵਿੱਚ ਸਭ ਤੋਂ ਵੱਧ ਯੋਗਦਾਨ ਐਨ ਡੀ ਪੀ ਪਾਰਟੀ ਦਾ ਹੀ ਮੰਨਿਆਂ ਜਾਂਦਾ ਹੈ।

*? ਤੁਸੀਂ ਇਸ ਸੰਸਥਾ ਦੀਆਂ ਕਿਸ ਕਿਸਮ ਦੀਆਂ ਸਰਗਰਮੀਆਂ ਨੂੰ ਜ਼ਿਆਦਾ ਤਰਜੀਹ ਦਿੰਦੇ ਹੋ?*

**ਸਾਧੂ:** ਲਿਖੇ ਜਾ ਰਹੇ ਮੌਲਿਕ ਸਾਹਿਤ ਨੂੰ ਆਧਾਰ ਬਣਾ ਕੇ ਆਲੇ ਦੁਆਲੇ ਦੇ ਸਮਾਜ ਨੂੰ ਸਮਝਣ ਲਈ ਕੀਤਾ ਵਿਚਾਰ ਵਟਾਂਦਰਾ ਮੇਰੀ ਜਾਚੇ ਇਸ ਸੰਸਥਾ ਦੀ ਸਭ ਤੋਂ ਵਧੀਆ ਅਤੇ ਸਾਰਥਕ ਸਰਗਰਮੀ ਰਹੀ ਹੈ। ਏਨੀ ਹੀ ਮਹੱਤਵਪੂਰਨ ਗੱਲ ਹੈ ਸਾਹਿਤਕ ਕਿਰਤਾਂ ਦੇ ਰੂਪਕ ਪੱਖ ਬਾਰੇ ਇੱਕ ਦੂਜੇ ਨੂੰ ਦਿੱਤੇ ਜਾਂਦੇ ਸੁਝਾਅ। ਸਾਡੇ ਸਭਿਆਚਾਰ ਦੀ ਪੁਰਾਣੀ ਗੁਰੂ-ਸ਼ਿਸ਼ ਵਾਲੀ ਰੀਤ ਖਤਮ ਹੋਣ ਬਾਅਦ ਉਸਦੀ ਥਾਂ ਅਜੇ ਤੱਕ ਪੱਛਮ ਦੇ ਕਰੀਏਟਿਵ ਰਾਈਟਿੰਗ ਵਰਗੇ ਡਿਸਪਲਿਨ ਪੈਦਾ ਨਹੀਂ ਹੋਏ। ਇਸ ਖੱਪੇ ਨੂੰ ਸਾਡੀਆਂ ਸਾਹਿਤਕ ਸੰਸਥਾਵਾਂ ਕਾਫੀ ਹੱਦ ਤੱਕ ਪੂਰਾ ਕਰ ਰਹੀਆਂ ਹਨ। ਪੰਜਾਬੀ ਲੇਖਕ ਮੰਚ ਨੇ ਇਸ ਪਾਸੇ ਖਾਸ ਤੌਰ ਤੇ ਮਾਅਰਕੇ ਦਾ ਕੰਮ ਕੀਤਾ ਹੈ। ਪਰ ਹੁਣ ਕਈ ਵਾਰੀ ਜਦੋਂ ਕੁੱਝ ਲੋਕ ਇਸ ਸੰਸਥਾ ਵਿੱਚ ਸਿਰਫ ਦਿਲਪਰਚਾਵੇ ਲਈ ਕਵਿਤਾ ਜਾਂ ਕਹਾਣੀ ਪੜ੍ਹ ਕੇ ਤੇ ਉਸ ਉੱਪਰ ਵਾਹ ਵਾਹ ਕਰਨ/ਕਰਵਾਉਣ ਤੱਕ ਗੱਲ ਨੂੰ ਸੀਮਤ ਕਰਨ ਦੀ ਕੋਸ਼ਿਸ਼ ਕਰਦੇ ਹਨ ਤਾਂ ਉਹ ਏਨੀ ਚੰਗੀ ਨਹੀਂ ਲੱਗਦੀ।

*? ਤੁਹਾਡੇ ਖਿਆਲ ਵਿੱਚ ਇਸ ਸੰਸਥਾ ਦੀ ਕੀ ਦੇਣ ਹੈ: ਕਨੇਡੀਅਨ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ; ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ*

*ਵਿੱਚ; ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ; ਅੰਤਰ-ਰਾਸ਼ਟਰੀ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਜਾਂ ਕਨੇਡਾ ਤੋਂ ਬਾਹਰ ਜਿਹੜਾ ਪੰਜਾਬੀ ਸਾਹਿਤ ਲਿਖਿਆ ਜਾ ਰਿਹਾ ਹੈ ਉਸ ਸੰਦਰਭ ਵਿੱਚ?*

**ਸਾਧੂ:** ਏਥੇ ਸਭ ਤੋਂ ਪਹਿਲਾਂ ਹੋਂਦ ਵਿੱਚ ਆਈ ਇਹ ਪਾਇਨੀਅਰ ਸਾਹਿਤਕ ਜਥੇਬੰਦੀ, ਇਸ ਵੇਲੇ ਵੀ ਮੁਕਾਬਲਤਨ ਜ਼ਿਆਦਾ ਸਰਗਰਮੀ ਨਾਲ ਅਤੇ ਨਰੋਈਆਂ ਮਾਨਵਵਾਦੀ ਕਦਰਾਂ ਕੀਮਤਾਂ ਵਾਲੀਆਂ, ਠੋਸ ਕਿਸਮ ਦੀਆਂ ਸਾਹਿਤਕ ਸਰਗਮਰੀਆਂ ਕਰਦੀ ਹੈ। ਇਸ ਵਲੋਂ ਸਮੇਂ ਸਮੇਂ ਕਰਵਾਈਆਂ ਕਾਨਫਰੰਸਾਂ, ਸੈਮੀਨਾਰ ਅਤੇ ਛਾਪੀਆਂ ਪੁਸਤਕਾਂ ਇਸ ਗੱਲ ਦੀ ਗਵਾਹੀ ਹਨ। ਇਸ ਨਾਲ ਜੁੜੇ ਲੇਖਕਾਂ ਵਿੱਚ ਪਿਛਲੇ ਪੱਚੀ ਸਾਲਾਂ ਦੌਰਾਨ ਇੱਕ ਨਿਰੰਤਰ ਵਿਕਾਸ ਦੇਖਿਆ ਜਾ ਸਕਦਾ ਹੈ। ਲੰਮੇ ਸਮੇਂ ਤੋਂ ਇਸ ਨਾਲ ਜੁੜੇ ਮੈਂਬਰ ਲੇਖਕਾਂ ਵਲੋਂ ਜ਼ਾਤੀ ਪੱਧਰ 'ਤੇ ਕੀਤੀਆਂ ਪ੍ਰਾਪਤੀਆਂ ਵਿੱਚ ਵੀ ਇਸ ਸੰਸਥਾ ਦਾ ਯੋਗਦਾਨ ਹੈ। ਇਹ ਤੱਤ ਇਸ ਸੰਸਥਾ ਨੂੰ ਕਨੇਡਾ ਵਿਚਲੇ ਪੰਜਾਬੀ ਸਾਹਿਤ ਦੇ ਵਿਕਾਸ ਵਿੱਚ ਸਹਿਜੇ ਹੀ ਬਾਕੀ ਜਥੇਬੰਦੀਆਂ ਤੋਂ ਅੱਗੇ ਲਿਆ ਖੜਾਉਂਦਾ ਹੈ।

ਸਮੁੱਚੇ ਪੰਜਾਬੀ ਸਾਹਿਤ ਦੇ ਸੰਦਰਭ ਵਿੱਚ ਵੀ ਇਸ ਸੰਸਥਾ ਦੀ ਦੇਣ ਗੌਲਣਯੋਗ ਹੈ। ਇੰਗਲੈਂਡ ਤੋਂ ਬਾਅਦ ਬਾਹਰ ਵਸਦੇ ਪੰਜਾਬੀ ਸਹਿਤਕਾਰਾਂ ਵਲੋਂ ਆਪਣੇ ਆਪ ਨੂੰ ਸਮੁੱਚੇ ਪੰਜਾਬੀ ਸਾਹਿਤਕ ਜਗਤ ਵਿੱਚ ਸਥਾਪਤ ਕਰਨ ਵਾਲੀ ਕਨੇਡਾ ਦੀ ਇਹ ਪਹਿਲੀ ਸੰਸਥਾ ਹੈ। ਇਸ ਨੇ ਨਾ ਸਿਰਫ ਵੈਨਕੂਵਰ ਨੂੰ ਸਗੋਂ ਕਨੇਡਾ ਨੂੰ ਪੰਜਾਬੀ ਸਾਹਿਤਕ ਨਕਸ਼ੇ ਉੱਪਰ ਸਥਾਪਤ ਕਰਨ ਵਿੱਚ ਵੱਡਮੁੱਲਾ ਯੋਗਦਾਨ ਪਾਇਆ ਹੈ।

ਸਮੁੱਚੇ ਕਨੇਡੀਅਨ ਸਾਹਿਤ ਦੇ ਸੰਦਰਭ ਵਿੱਚ ਕੀਤੇ ਯੋਗਦਾਨ ਦੀ ਗੱਲ ਕਰਨੀ ਸ਼ਾਇਦ ਕੁੱਝ ਲੋਕਾਂ ਨੂੰ ਅਜੀਬ ਲੱਗੇ। ਪਰ ਦਿਲਚਸਪੀ ਵਾਲੀ ਗੱਲ ਇਹ ਹੈ ਕਿ ਪਹਿਲਾਂ ਇੰਗਲੈਂਡ ਅਤੇ ਫੇਰ ਅਮਰੀਕਾ ਦੇ ਅਸਰ ਥੱਲਿਓਂ ਨਿਕਲ ਕੇ ਕਨੇਡੀਅਨ ਸਾਹਿਤ (ਅੰਗ੍ਰੇਜ਼ੀ) ਨੇ ਪਿਛਲੇ ਕੁੱਝ ਹੀ ਦਹਾਕਿਆਂ ਵਿੱਚ ਆਪਣਾ ਵੱਖਰਾ ਚੇਹਰਾ ਮੋਹਰਾ ਪਛਾਣਿਆ ਹੈ। ਇਸ ਪਛਾਣ ਵਿੱਚ ਹੁਣ ਬੜੀ ਤੇਜ਼ੀ ਨਾਲ ਦੂਜੀਆਂ ਬੋਲੀਆਂ ਵਿੱਚ ਲਿਖਣ ਵਾਲੇ ਲੋਕ ਵਾਧਾ ਕਰ ਰਹੇ ਹਨ। ਅਜੇ ਇਹ ਗੱਲ ਨਹੀਂ ਵਾਪਰੀ ਕਿ ਦੂਜੀਆਂ ਬੋਲੀਆਂ ਦੇ ਸਾਹਿਤ ਨੂੰ ਆਫੀਸ਼ਲ ਤੌਰ 'ਤੇ ਕਨੇਡੀਅਨ ਸਾਹਿਤ ਮੰਨ ਲਿਆ ਜਾਵੇ। ਪਰ ਇਹ ਗੱਲ ਨਾ ਤਾਂ ਏਨੀ ਅਣਹੋਣੀ ਹੈ ਤੇ ਨਾ ਹੀ ਏਨੀ ਦੂਰ ਦੀ। ਉਦਾਹਰਣ ਵਜੋਂ, ਕਨੇਡਾ ਦੀ ਰਾਈਟਰਜ਼ ਯੂਨੀਅਨ ਨੇ ਕੁੱਝ ਸਾਲ ਪਹਿਲਾਂ ਦੂਜੀਆਂ ਬੋਲੀਆਂ ਵਿੱਚ ਲਿਖਣ ਵਾਲੇ ਲੋਕਾਂ ਨੂੰ ਮੈਂਬਰਸ਼ਿੱਪ ਦੇਣ ਦੀ ਨੀਤੀ ਅਖਤਿਆਰ ਕਰ ਲਈ ਸੀ। ਕਨੇਡਾ ਆਫੀਸ਼ਲ ਤੌਰ 'ਤੇ ਇੱਕ ਬਹੁ-ਸਭਿਆਚਾਰਕ ਮੁਲਕ ਹੈ ਪਰ ਇਸ ਨੇ ਅਜੇ ਬਹੁ-ਭਾਸ਼ਾਈ ਭਾਈਚਾਰੇ ਦੀ ਸਚਾਈ ਨੂੰ ਪੂਰੀ ਤਰ੍ਹਾਂ ਕਬੂਲ ਨਹੀਂ ਕੀਤਾ। ਉਂਜ ਇਹ ਅਮਲ ਚੱਲ ਰਿਹਾ ਹੈ। ਬੀ ਸੀ ਵਿੱਚ ਪੰਜਾਬੀ ਬੋਲੀ ਨੂੰ ਜੋ ਦਰਜਾ ਪ੍ਰਾਪਤ ਹੋਇਆ ਹੈ ਉਹ ਏਸੇ ਅਮਲ ਦਾ ਹਿੱਸਾ ਹੈ। ਸੋ ਜੋ ਅਸੀਂ ਪੰਜਾਬੀ ਵਿੱਚ ਲਿਖ ਰਹੇ ਹਾਂ ਉਹ ਅਵੱਸ਼ ਹੀ ਕਨੇਡੀਅਨ ਸਾਹਿਤ ਦਾ ਹਿੱਸਾ ਗਿਣਿਆਂ ਜਾਣਾ ਹੈ। ਉਸ ਵਿਚੋਂ ਉਹ ਸਾਹਿਤ ਜ਼ਿਆਦਾ ਧਿਆਨ ਖਿੱਚੇਗਾ, (ਕੁੱਝ ਹੱਦ ਤੱਕ ਅਨੁਵਾਦ ਦੇ ਜ਼ਰੀਏ ਪਹਿਲਾਂ ਹੀ ਖਿੱਚ ਰਿਹਾ ਹੈ) ਜੋ ਸਾਡੇ ਭਾਈਚਾਰੇ ਦੇ ਇਸ ਧਰਤੀ ਨਾਲ ਰਿਸ਼ਤੇ ਦੀ ਬਾਤ ਪਾਉਂਦਾ ਹੈ। ਇਸ ਸੰਬੰਧ ਵਿੱਚ ਲੇਖਕ ਮੰਚ ਦੀਆਂ ਕਈ ਸਰਗਰਮੀਆਂ ਅਤੇ ਇਸਦੇ ਲੇਖਕਾਂ ਵਲੋਂ ਪਾਇਆ ਯੋਗਦਾਨ ਗੌਲਣਯੋਗ ਹੈ।

ਪੰਜਾਬੀ ਹੁਣ ਅੰਤਰਰਾਸ਼ਟਰੀ ਬੋਲੀ ਹੈ ਅਤੇ ਇਸਦਾ ਸਾਹਿਤ ਵੀ ਅੰਤਰਰਾਸ਼ਟਰੀ ਹੈ। ਇਸ ਤੱਥ ਨੂੰ ਹੋਂਦ ਵਿੱਚ ਲਿਆਉਣ ਲਈ ਲੇਖਕ ਮੰਚ ਵਰਗੀਆਂ ਜਥੇਬੰਦੀਆਂ ਨੇ ਅਹਿਮ ਰੋਲ ਨਿਭਾਇਆ ਹੈ ਤੇ ਨਿਭਾਅ ਰਹੀਆਂ ਹਨ। ਇਹ ਗੱਲ ਠੀਕ ਹੈ ਕਿ ਪੰਜਾਬ ਬੈਠੇ ਸਾਹਿਤਕਾਰ, ਬੁੱਧੀਜੀਵੀ ਤੇ ਅਲੋਚਕ ਅਜੇ ਇਸ ਸਚਾਈ ਨੂੰ ਸਹੀ ਤਰ੍ਹਾਂ ਕਬੂਲ ਨਹੀਂ ਕਰ ਰਹੇ। ਉਹ ਆਪਣੇ ਆਪ ਨੂੰ ਕੇਂਦਰ ਵਿੱਚ ਰੱਖ ਕੇ ਬਾਕੀ ਦੇ ਪੰਜਾਬੀ ਸਾਹਿਤ ਨੂੰ ਪੈਰੀਫਰੀ ਦਾ ਸਾਹਿਤ ਗਿਣਦੇ ਹਨ ਤੇ ਇਸ ਡੈਫੀਨੀਸ਼ਨ ਦੇ ਵਿੱਚ ਹੀ ਚੇਤਨ ਜਾਂ ਅਚੇਤਨ ਕਿਤੇ ਨਾ ਕਿਤੇ ਬਾਕੀ ਦੇ ਸਾਹਿਤ ਨੂੰ ਇੱਕ ਵੱਖਰੀ ਪੱਧਰ 'ਤੇ ਰੱਖ ਲਿਆ ਜਾਂਦਾ ਹੈ। ਇਸਦੇ ਸਿੱਟੇ ਬੜੇ ਅਜੀਬ ਨਿਕਲਦੇ ਹਨ। ਕਦੇ ਉਹ ਬਾਹਰਲੇ ਸਾਹਿਤ ਨੂੰ ਡਾਲਰਾਂ ਦਾ ਸਾਹਿਤ ਕਹਿੰਦੇ ਹਨ ਤੇ ਕਦੇ ਕੁੱਝ। ਇਹ ਹੀ ਸਥਿਤੀ ਕਦੇ ਅੰਗ੍ਰੇਜ਼ੀ ਸਾਹਿਤ ਵਿੱਚ ਇੰਗਲੈਂਡ ਦੇ ਲੋਕਾਂ ਦੀ ਸੀ। ਉਹ ਆਪਣੇ ਆਪ ਨੂੰ ਅੰਗ੍ਰੇਜ਼ੀ ਸਾਹਿਤ ਦੇ ਕੇਂਦਰ ਵਿੱਚ ਤੇ ਅਸਲੀ ਗਿਣਦੇ ਸਨ, ਅਮਰੀਕਾ, ਕਨੇਡਾ, ਨਿਊਜ਼ੀਲੈਂਡ, ਅਸਟਰੇਲੀਆ ਆਦਿ ਕਿੰਨੇ ਹੀ ਹੋਰ ਮੁਲਕਾਂ ਵਿੱਚ ਲਿਖੇ ਜਾਂਦੇ ਅੰਗ੍ਰੇਜ਼ੀ ਸਾਹਿਤ ਨੂੰ ਆਪਣੇ ਬਰਾਬਰ ਨਹੀਂ ਸੀ ਗਿਣਦੇ। ਹੁਣ ਹਰ ਮੁਲਕ ਦੀ ਆਪਣੀ ਸਾਹਿਤਕ ਪਛਾਣ ਵੀ ਹੈ ਤੇ ਇਹ ਸਾਹਿਤ ਅੰਤਰਰਾਸ਼ਟਰੀ ਪੱਧਰ 'ਤੇ ਵੀ ਬਰਾਬਰੀ ਵਾਲਾ ਦਰਜਾ ਰੱਖਦਾ ਹੈ। ਭਾਰਤ ਵਿੱਚ ਰਹਿ ਕੇ ਅੰਗ੍ਰੇਜ਼ੀ ਵਿੱਚ ਲਿਖਣ ਵਾਲੇ ਲੋਕ ਵੀ ਇਸ ਦਾ ਹਿੱਸਾ ਹਨ ਅਤੇ ਹੁਣ ਉਨ੍ਹਾਂ ਨੂੰ ਸਿਰਫ ਭਾਰਤੀ ਹੋਣ ਕਾਰਨ ਕੋਈ ਥੱਲੇ ਦੀ ਪੱਧਰ 'ਤੇ ਰੱਖ ਕੇ ਨਹੀਂ ਦੇਖਦਾ। ਏਥੇ ਇਹ ਗੱਲ ਮੰਨਣ ਵਿੱਚ ਵੀ ਕੋਈ ਸਮੱਸਿਆ ਨਹੀਂ ਕਿ ਅਜੇ ਪੰਜਾਬ ਤੋਂ ਬਾਹਰ ਰਹਿ ਕੇ ਲਿਖਣ ਵਾਲੇ ਲੋਕਾਂ ਵਿਚੋਂ ਕੋਈ ਏਡੀ ਵੱਡੀ ਸਮਰੱਥਾ ਵਾਲਾ ਲੇਖਕ ਪੈਦਾ ਨਹੀਂ ਹੋਇਆ ਜੋ ਆਪਣੀ ਕਲਾ ਦੇ ਜ਼ੋਰ ਨਾਲ ਹੀ ਸਥਿਤੀ ਨੂੰ ਤਬਦੀਲ ਕਰ ਦੇਵੇ। ਪਰ ਇਸ ਪੱਖੋਂ ਦੇਖਿਆਂ ਸਮੁੱਚੇ ਪੰਜਾਬੀ ਸਾਹਿਤ ਦੀ ਸਥਿਤੀ ਵੀ ਕੋਈ ਏਨੀ ਪ੍ਰਭਾਵਸ਼ਾਲੀ ਨਜ਼ਰ ਨਹੀਂ ਆਉਂਦੀ। ਜਿਵੇਂ ਦੁਨੀਆਂ ਦੀਆਂ ਦੂਜੀਆਂ ਕਈ ਭਾਸ਼ਾਵਾਂ ਦੇ ਲੇਖਕ ਸੰਸਾਰ ਪੱਧਰ 'ਤੇ ਜਾਣੇ ਜਾਂਦੇ ਹਨ ਪੰਜਾਬੀ ਵਿੱਚ ਲਿਖਣ ਵਾਲਾ, ਕੁੱਝ ਹੱਦ ਤੱਕ ਅੰਮ੍ਰਿਤਾ ਪ੍ਰੀਤਮ ਨੂੰ ਛੱਡ ਕੇ, ਕੋਈ ਲੇਖਕ ਅਜੇ ਉਸ ਪੱਧਰ ਤੱਕ ਨਹੀਂ ਪਹੁੰਚਿਆ। ਮੇਰੇ ਲਈ ਇਹ ਕੋਈ ਨਿਰਾਸ਼ਾ ਵਾਲੀ ਜਾਂ ਆਪਣੇ ਆਪ ਨੂੰ ਘਟੀਆ ਸਮਝਣ ਵਾਲੀ ਗੱਲ ਨਹੀਂ। ਆਧੁਨਿਕ ਪੰਜਾਬੀ ਸਾਹਿਤ ਦੀ ਅਜੇ ਉਮਰ ਵੀ ਏਨੀ ਨਹੀਂ ਹੋਈ ਅਤੇ ਪੰਜਾਬੀ ਭਾਸ਼ਾ ਨੂੰ ਚੁੰਬੜੀਆਂ ਧਾਰਮਿਕ ਤੇ ਸਿਆਸੀ ਬੀਮਾਰੀਆਂ ਨੇ ਅਜੇ ਇਸ ਦੇ ਸਾਹਿਤ ਨੂੰ ਪ੍ਰਫੁਲਤ ਹੋਣ ਦਾ ਉਹ ਮੌਕਾ ਨਹੀਂ ਦਿੱਤਾ ਜੋ ਦੂਜੀਆਂ ਬੋਲੀਆਂ ਨੂੰ ਮਿਲਦਾ ਹੈ। ਪੰਜਾਬੀ ਸਾਹਿਤ ਦੇ ਵਿਕਾਸ ਦੇ ਨਾਲ ਨਾਲ ਇਸਦੇ ਅੰਤਰਰਾਸ਼ਟਰੀ ਪੱਧਰ 'ਤੇ ਸਥਾਪਤ ਹੋਣ ਦੇ ਅਮਲ ਵਿੱਚ ਪੰਜਾਬੀ ਲੇਖਕ ਮੰਚ ਆਪਣਾ ਯੋਗਦਾਨ ਪਾ ਰਿਹਾ ਹੈ।

*? ਇਸ ਸੰਸਥਾ ਦੀ ਕਨੇਡਾ ਦੀਆਂ ਦੂਜੀਆਂ ਪੰਜਾਬੀ ਸਾਹਿਤਕ ਸੰਸਥਾਵਾਂ ਨਾਲੋਂ ਕੀ ਵਿਲੱਖਣਤਾ ਹੈ?*

**ਸਾਧੂ:** ਇਸਦਾ ਪਿਛਲੇ ਪੱਚੀ ਸਾਲ ਤੋਂ ਇੱਕ ਖਾਸ ਸੇਧ ਵਿੱਚ ਚਲਦੇ ਰਹਿਣਾ ਇਸ ਨੂੰ ਦੂਜੀਆਂ ਸਾਹਿਤਕ ਜਥੇਬੰਦੀਆਂ ਨਾਲੋਂ ਵਿਲੱਖਣ ਦਰਸਾਉਂਦਾ ਹੈ। ਇੱਕ ਅਮਲ ਵਿਚੋਂ ਲੰਘ ਕੇ ਇਸ ਵਲੋਂ ਠੋਸ ਮਾਨਵਵਾਦੀ ਕਦਰਾਂ ਕੀਮਤਾਂ ਵਾਲੀ ਸੇਧ ਅਪਣਾਈ ਗਈ ਅਤੇ ਉਸ ਉੱਪਰ ਪਹਿਰਾ ਦਿੱਤਾ ਗਿਆ। ਨਤੀਜੇ ਵਜੋਂ, ਇਸ ਸੰਸਥਾ ਨੇ ਜਿਹੜਾ ਵੀ ਤੇ ਜਿੰਨਾ ਵੀ ਕੰਮ ਕੀਤਾ ਹੈ, ਉਹ ਮੁਕਾਲਬਤਨ ਠੋਸ ਹੈ। ਇਹ ਕਦੇ ਅੰਤਰਰਾਸ਼ਟਰੀ ਕਾਨਫਰੰਸਾਂ ਵਰਗੀਆਂ ਲਫਾਫੇਬਾਜੀਆਂ ਵਿੱਚ ਨਹੀਂ ਪਈ ਸਗੋਂ ਪੈਰ ਪੈਰ 'ਤੇ ਇਸ ਨੇ ਆਪਣੇ ਆਪ ਨੂੰ ਇਹੋ ਜਿਹੇ ਚੱਕਰਾਂ ਤੋਂ ਵੱਖ ਰੱਖਿਆ ਹੈ। ਬਾਹਰੋਂ ਆਏ ਮਹਿਮਾਨ ਲੇਖਕਾਂ ਨਾਲ ਇਸ ਨੇ ਹਮੇਸ਼ਾਂ ਸਤਿਕਾਰ ਨਾਲ, ਉਨ੍ਹਾਂ ਦੀਆਂ ਸਾਹਿਤਕ ਕਿਰਤਾਂ ਅਤੇ ਸਰਗਰਮੀਆਂ ਬਾਰੇ ਸੰਵਾਦ ਰਚਾਏ ਹਨ ਤੇ ਬੇਲੋੜੇ ਸਨਮਾਨਾਂ ਦੇ ਚੱਕਰਾਂ ਤੋਂ ਬਚੀ ਹੈ। ਦੂਜੇ ਪਾਸੇ ਕਨੇਡੀਅਨ ਸਾਹਿਤਕ ਭਾਈਚਾਰੇ ਨਾਲ ਲੰਮੇ

ਸਮੇਂ ਤੋਂ ਰਿਸ਼ਤਾ ਬਣਾਈ ਰੱਖਣ ਦੀਆਂ ਕਾਮਯਾਬ ਕੋਸ਼ਿਸ਼ਾਂ ਹੁੰਦੀਆਂ ਰਹੀਆਂ ਹਨ। ਇਸ ਪੱਖੋਂ ਇਹ ਸੰਸਥਾ ਆਪਣੀ ਭੂਗੋਲਿਕ ਤੇ ਇਤਿਹਾਸਕ ਸਥਿਤੀ ਤੋਂ ਚੇਤਨ ਹੈ। ਇਹ ਸਿਰਫ ਪੰਜਾਬ ਤੇ ਪੰਜਾਬੀ ਨਾਲ ਆਪਣੇ ਰਿਸ਼ਤੇ ਨੂੰ ਹੀ ਸਰਗਰਮੀ ਨਾਲ ਕਾਇਮ ਨਹੀਂ ਰੱਖ ਰਹੀ, ਇਹ ਕਨੇਡੀਅਨ ਧਰਤੀ ਨਾਲ ਵੀ ਰਿਸ਼ਤਾ ਬਣਾ ਰਹੀ ਹੈ।

*? ਹੁਣ ਤੱਕ ਤੁਹਾਡੇ ਮਨ ਵਿੱਚ ਇਸ ਸੰਸਥਾ ਦਾ ਕਿਹੋ ਜਿਹਾ ਬਿੰਬ-ਪ੍ਰਭਾਵ ਬਣਿਆਂ?*

**ਸਾਧੂ:** ਮੇਰੇ ਲਈ ਇਹ ਸੰਸਥਾ ਸਾਹਿਤ ਵਿੱਚ ਤੇ ਸਮਾਜ ਵਿੱਚ ਤਰਕਵਾਦੀ, ਮਾਨਵਵਾਦੀ ਤੇ ਬਰਾਬਰੀ ਵਾਲੀਆਂ ਕਦਰਾਂ ਕੀਮਤਾਂ 'ਤੇ ਪਹਿਰਾ ਦੇਣ ਵਾਲੀ ਸੰਸਥਾ ਹੈ। ਮੁੱਢ ਤੋਂ ਇਸ ਦਾ ਮੈਂਬਰ ਹੋਣ ਦਾ ਮੈਨੂੰ ਬੇਹੱਦ ਮਾਣ ਹੈ। ਹਾਂ ਇਹ ਗੱਲ ਜ਼ਰੂਰ ਮਨ ਵਿਚ ਆਉਂਦੀ ਹੈ ਕਿ ਇਹ ਸੰਸਥਾ ਜੋ ਕਰ ਸਕੀ ਹੈ ਅਤੇ ਕਰਦੀ ਹੈ ਉਸ ਤੋਂ ਕਿਤੇ ਵੱਧ ਕਰਨ ਦੀ ਸਮਰੱਥਾ ਰੱਖਦੀ ਹੈ।

*? ਆਪਣੇ ਸਫਰ ਦੌਰਾਨ ਇਸ ਸੰਸਥਾ ਨੇ ਕਿਸ ਤਰ੍ਹਾਂ ਦੇ ਸੰਕਟ ਦੇਖੇ ਹਨ?*

**ਸਾਧੂ:** ਪੰਜਾਬੀ ਸਾਹਿਤ ਸਭਾ ਵਿੱਚ ਆਇਆ ਸੰਕਟ ਸੰਸਥਾ ਦੇ ਦੋ ਵੱਖਰੇ ਸੰਕਲਪਾਂ ਵਿੱਚ ਟੱਕਰ ਸੀ। ਇੱਕ ਸੰਕਲਪ ਅਨੁਸਾਰ ਇਹ ਸੰਸਥਾ ਸੂਝਵਾਨ ਵਿਅਕਤੀਆਂ ਦਾ ਉਹ ਸਮੂਹ ਸੀ ਜੋ ਪੰਜਾਬੀ ਸਾਹਿਤ ਤੇ ਸਮਾਜ ਵਾਸਤੇ ਕੁੱਝ ਨਰੋਆ ਕਰਨਾ ਚਾਹੁੰਦੇ ਸਨ। ਇਹ ਸੰਕਲਪ ਕਾਫੀ ਹੱਦ ਤੱਕ ਉਨ੍ਹਾਂ ਕਦਰਾਂ ਕੀਮਤਾਂ 'ਤੇ ਉਸਰਿਆ ਹੋਇਆ ਸੀ ਜਿਨ੍ਹਾਂ 'ਤੇ ਪੰਜਾਬ ਦੀਆਂ ਅਗਾਂਹਵਧੂ ਸ਼ਕਤੀਆਂ ਨੇ ਪਹਿਲਾਂ ਆਜ਼ਾਦੀ ਲਈ ਤੇ ਫੇਰ ਲੋਕਾਂ ਦੇ ਜੀਵਨ ਨੂੰ ਖੁਸ਼ਹਾਲ ਬਣਾਉਣ ਲਈ ਜਦੋ-ਜਹਿਦਾਂ ਕੀਤੀਆਂ ਹਨ। ਇਸ ਨਜ਼ਰੀਏ ਅਨੁਸਾਰ ਸੰਸਥਾ ਨੂੰ ਕਿਸੇ ਜ਼ਾਤੀ ਮੁਫਾਦ ਲਈ ਵਰਤਣਾ ਇਸਦੇ ਮਿਥੇ ਨਿਸ਼ਾਨਿਆਂ ਦੇ ਅਨੁਕੂਲ ਨਹੀਂ ਸੀ। ਦੂਜਾ ਸੰਕਲਪ ਸਨਅਤੀ ਤੇ ਖਾਸ ਕਰ ਪੂੰਜੀਵਾਦੀ ਆਰਥਿਕ ਤੇ ਸਮਾਜਿਕ ਢਾਂਚੇ ਵਿੱਚ ਪ੍ਰਵਾਨਤ ਸੰਕਲਪ ਸੀ। ਇਸ ਅਨੁਸਾਰ ਸੰਸਥਾ ਦੇ ਮਿਥੇ ਨਿਸ਼ਾਨਿਆਂ ਦੇ ਨਾਲ ਨਾਲ ਜੇ ਇਸਦੇ ਮੈਂਬਰਾਂ, ਤੇ ਖਾਸ ਕਰ ਅਹੁਦੇਦਾਰਾਂ ਨੂੰ, ਕਿਸੇ ਕਿਸਮ ਦਾ ਜ਼ਾਤੀ ਜਾਂ ਵਪਾਰਿਕ ਫਾਇਦਾ ਹੁੰਦਾ ਹੋਵੇ ਤਾਂ ਇਹ ਕੋਈ ਗਲਤ ਗੱਲ ਨਹੀਂ ਗਿਣੀ ਜਾਂਦੀ। ਉਦਾਹਰਣ ਵਜੋਂ, ਇਸ ਸਮਾਜ ਵਿੱਚ ਇਹ ਗੱਲ ਪੂਰੀ ਤਰ੍ਹਾਂ ਪ੍ਰਵਾਨਤ ਹੈ ਕਿ ਕੋਈ ਵਪਾਰੀ ਜਾਂ ਵਪਾਰਕ ਸੰਸਥਾ, ਫੁਟਬਾਲ ਜਾਂ ਹਾਕੀ ਦੀ ਟੀਮ ਨੂੰ ਵਰਦੀਆਂ ਲੈਣ ਲਈ ਕੁੱਝ ਪੈਸੇ ਦੇ ਦਿੰਦਾ ਹੈ ਤੇ ਉਹ ਟੀਮ ਬਦਲੇ ਵਿੱਚ ਉਸ ਵਪਾਰੀ ਦਾ ਜਾਂ ਵਪਾਰ ਦਾ ਨਾਂ ਆਪਣੀਆਂ ਵਰਦੀਆਂ ਉੱਪਰ ਲਿਖ ਲੈਂਦੇ ਹਨ। ਇਸ ਨਾਲ ਦੋਵਾਂ ਧਿਰਾਂ ਦਾ ਮਤਲਬ ਸਿੱਧ ਹੋ ਜਾਂਦਾ ਹੈ ਤੇ ਕਿਸੇ ਦਾ ਕੋਈ ਨੁਕਸਾਨ ਵੀ ਨਹੀਂ ਹੁੰਦਾ। ਅੱਜ ਕੱਲ ਇਹ ਵਰਤਾਰਾ ਨਿੱਕੀ ਨਿੱਕੀ ਸੰਸਥਾ ਤੋਂ ਲੈ ਕੇ ਸੰਸਾਰ ਪੱਧਰ ਤੱਕ ਵਾਪਰਦਾ ਨਿੱਤ ਦੇਖਿਆ ਜਾ ਸਕਦਾ ਹੈ। ਕੁੱਝ ਅਜਿਹੀ ਹੀ ਸਥਿਤੀ ਸਾਹਿਤ ਸਭਾ ਵਿੱਚ ਵਾਪਰਨੀ ਸ਼ੁਰੂ ਹੋ ਗਈ ਸੀ। ਜਿੱਥੇ ਇਹ ਗੱਲ ਆਪਣੇ ਆਪ ਵਿੱਚ ਸ਼ਾਇਦ ਗਲਤ ਨਹੀਂ ਪਰ ਪੰਜਾਬੀ ਸਾਹਿਤ ਸਭਾ ਦੇ ਆਸ਼ਿਆਂ ਤੇ ਸੁਭਾਅ ਦੇ ਅਨੁਕੂਲ ਨਹੀਂ ਸੀ ਜਿਸਦਾ ਕੁੱਝ ਮੈਂਬਰਾਂ ਵਲੋਂ ਵਿਰੋਧ ਹੋਇਆ। ਇਸ ਟੱਕਰ ਵਿਚੋਂ ਲੇਖਕ ਮੰਚ ਦਾ ਵਿਕਾਸ ਹੋਇਆ। ਇਸਦੇ ਮੈਂਬਰਾਂ ਨੇ ਆਪਣੀ ਸੂਝ ਤੇ ਸੁਹਿਰਦਤਾ ਨਾਲ ਇਸਦੇ ਢਾਂਚੇ ਵਿੱਚ ਲੋੜੀਂਦੀਆਂ ਤਬਦੀਲੀਆਂ ਕਰ ਲਈਆਂ। ਨਵੇਂ ਢਾਂਚੇ ਦੇ ਆਧਾਰ 'ਤੇ ਮੰਚ ਹੁਣ ਤੱਕ ਬਿਨਾਂ ਕਿਸੇ ਸੰਕਟ ਜਾਂ ਸਮੱਸਿਆ ਦੇ ਪੰਜਾਬੀ ਸਾਹਿਤ ਦੇ ਵਿਕਾਸ ਵਿੱਚ ਆਪਣਾ ਯੋਗਦਾਨ ਪਾ ਰਿਹਾ ਹੈ।

*? ਹੁਣ 25 ਸਾਲਾਂ ਪਿੱਛੋਂ ਤੁਸੀਂ ਇਸ ਸੰਸਥਾ ਵਿੱਚ ਕੋਈ ਮਹੱਤਵਪੂਰਨ ਤਬਦੀਲੀ ਮਹਿਸੂਸ ਕਰਦੇ ਹੋ?*

**ਸਾਧੂ:** ਹੁਣ ਜਦੋਂ ਸ਼ੀਸ਼ੇ ਅੱਗੇ ਖੜ੍ਹੇ ਹੋਈਦਾ ਹੈ ਤਾਂ ਤਬਦੀਲੀਆਂ ਤਾਂ ਆਪਣੀ ਹੋਂਦ ਜਤਾਉਣ ਲਈ ਖੌਰੂ ਪਾ ਦੇਂਦੀਆਂ ਹਨ। ਲੇਖਕ ਮੰਚ ਵਿੱਚ ਵੀ ਕਈ ਕੁੱਝ ਬਦਲਿਆ ਹੈ। ਦੇਸ ਤੋਂ ਨਵੇਂ ਲੋਕਾਂ ਦੇ ਆਉਣ ਨਾਲ ਇਸਦੇ ਮੈਂਬਰਾਂ ਦੀ ਗਿਣਤੀ ਵਿੱਚ ਵਾਧਾ ਹੋ ਰਿਹਾ ਹੈ ਤੇ ਉਸ ਨਾਲ ਇਸ ਦੇ ਸੁਭਾਅ ਵਿੱਚ ਵੀ ਤਬਦੀਲੀ ਆ ਰਹੀ ਹੈ। ਹੁਣ ਪਹਿਲਾਂ ਜਿੰਨੀਆਂ ਸਾਰਥਿਕ ਤੇ ਫਸਵੀਆਂ ਬਹਿਸਾਂ ਨਹੀਂ ਹੁੰਦੀਆਂ। ਸਮਾਜਵਾਦੀ ਸੁਪਨੇ ਵਿੱਚ ਪਈਆਂ ਤ੍ਰੇੜਾਂ ਨੇ ਇਸ ਸੰਸਥਾ ਵਿੱਚ ਜੁੜੇ ਲੇਖਕਾਂ ਉੱਪਰ ਵੀ ਸਹਿਜ ਰੂਪ ਵਿੱਚ ਅਸਰ ਕੀਤਾ ਹੈ। ਕੁੱਝ ਲੋਕ ਹੁਣ ਆਪਣੀ ਪਹੁੰਚ ਵਿੱਚ ਕੁੱਝ ਲੋੜ ਤੋਂ ਜ਼ਿਆਦਾ ਹੀ ਲਿਬਰਲ ਹੋ ਗਏ ਲੱਗਦੇ ਹਨ ਤੇ ਕਈ ਵਾਰੀ ਕਈ ਕੁੱਝ ਪੋਸਟ-ਮਾਡਰਨ ਜਿਹਾ ਵੀ ਹੁੰਦਾ ਜਾਪਦਾ ਹੈ। ਇਹ ਗੱਲ ਕਈ ਵਾਰੀ ਰੜਕਦੀ ਵੀ ਹੈ। ਤੇ ਨਤੀਜੇ ਵਜੋਂ ਮੰਚ ਦੀਆਂ ਮੀਟਿੰਗਾਂ ਵਿੱਚ ਕਈ ਵਾਰੀ ਮੁਸ਼ਾਹਿਰੇ ਵਾਲਾ ਮਾਹੌਲ ਬਣ ਜਾਂਦਾ ਹੈ। ਮੁਸ਼ਾਹਿਰਾ ਆਪਣੇ ਆਪ ਵਿੱਚ ਕੋਈ ਮਾੜੀ ਜਾਂ ਗਲਤ ਗਲ ਨਹੀਂ ਪਰ ਕਿਸੇ ਰਚਨਾ ਬਾਰੇ ਵਿਚਾਰ ਵਟਾਂਦਰੇ ਰਾਹੀਂ ਇੱਕ ਦੂਜੇ ਤੋਂ ਸਿੱਖਣ ਸਿਖਾਣ ਦਾ ਜੋ ਅਮਲ ਪੂਰਾ ਨਹੀਂ ਹੁੰਦਾ। ਪਰ ਵਧੀਆ ਗੱਲ ਇਹ ਹੈ ਕਿ ਇਸਦੇ ਮੈਂਬਰਾਂ ਦੇ ਆਪੋ ਆਪਣੇ ਵਿਚਾਰਾਂ ਉੱਪਰ ਕਾਇਮ ਰਹਿਣ ਦੇ ਬਾਵਜੂਦ ਵੀ ਆਪਸੀ ਸੰਬੰਧ ਕਾਫੀ ਅਪਣੱਤ ਭਰੇ ਤੇ ਇੱਕ ਦੂਜੇ ਦਾ ਸਤਿਕਾਰ ਕਰਨ ਵਾਲੇ ਬਣ ਗਏ ਹਨ। ਇਹ ਚੰਗੀ ਗੱਲ ਹੈ ਤੇ ਬਾਹਰ ਸਮਾਜ ਵਿੱਚ ਚੱਲ ਰਹੇ ਵਰਤਾਰੇ ਤੋਂ ਸ਼ਾਇਦ ਕੁੱਝ ਉਲਟੀ ਵੀ। ਤੇ ਇਸ ਆਪਸੀ ਸਤਿਕਾਰ ਵਾਲੇ ਮਾਹੌਲ ਤੋਂ ਇਸ ਸੰਸਥਾ ਦੇ ਚੰਗੇ ਭਵਿੱਖ ਤੇ ਚੰਗੇ ਕੰਮਾਂ ਦੀ ਆਸ ਰੱਖੀ ਜਾ ਸਕਦੀ ਹੈ।

*? ਤੁਹਾਡੇ ਖਿਆਲ ਵਿੱਚ ਹੁਣ ਤੱਕ ਇਸ ਸੰਸਥਾ ਦੀਆਂ ਮੁੱਖ ਪ੍ਰਾਪਤੀਆਂ ਕੀ ਹਨ?*

**ਸਾਧੂ:** ਇਸ ਸਵਾਲ ਦਾ ਜਵਾਬ ਮੇਰੀਆਂ ਪਹਿਲਾਂ ਕੀਤੀਆਂ ਗੱਲਾਂ ਵਿੱਚ ਕਾਫੀ ਹੱਦ ਤੱਕ ਸ਼ਾਮਲ ਹੈ। ਸੰਸਥਾ ਦੀਆਂ ਠੋਸ ਰੂਪ ਵਿੱਚ ਦੇਖੀਆਂ ਜਾ ਸਕਣ ਵਾਲੀਆਂ ਮੁੱਖ ਪ੍ਰਾਪਤੀਆਂ ਤਾਂ ਇਸ ਵਲੋਂ ਕੀਤੀਆਂ ਕਾਨਫਰੰਸਾਂ ਅਤੇ ਛਪੀਆਂ ਕਿਤਾਬਾਂ ਹਨ। ਪਰ ਮੇਰੇ ਖਿਆਲ ਵਿੱਚ ਇਸ ਦੀ ਵੱਡੀ ਇੱਕ ਪ੍ਰਾਪਤੀ ਇਹ ਹੈ ਕਿ ਇਸ ਨੇ ਵੈਨਕੂਵਰ ਵਸਦੇ ਲੇਖਕਾਂ ਵਾਸਤੇ ਇੱਕ ਵਧੀਆ ਸਾਹਿਤਕ ਮਾਹੌਲ ਉਸਾਰਿਆ ਹੈ।



# ਪੰਜਾਬੀ ਲੇਖਕ ਮੰਚ ਵੈਨਕੂਵਰ ਦੇ ਮੌਜੂਦਾ ਸਮੇਂ ਸਰਗਰਮ ਮੈਂਬਰਾਂ ਦੇ ਸਾਹਿਤਕ ਰੇਖਾ-ਚਿੱਤਰ

## ਸੁਖਵੰਤ ਹੁੰਦਲ

ਇਹ ਰੇਖਾ-ਚਿੱਤਰ ਮੰਚ ਦੇ ਮੈਂਬਰਾਂ ਵਲੋਂ ਆਪਣੇ ਬਾਰੇ ਦਿੱਤੀ ਗਈ ਜਾਣਕਾਰੀ ਉੱਤੇ ਅਧਾਰਤ ਹਨ। ਇਨ੍ਹਾਂ ਰੇਖਾ ਚਿੱਤਰਾਂ ਰਾਹੀਂ ਮੁੱਖ ਤੌਰ 'ਤੇ ਸਾਨੂੰ ਹਰ ਮੈਂਬਰ ਦੀ ਜ਼ਾਤੀ ਸਾਹਿਤਕ ਘਾਲਣਾ ਬਾਰੇ ਜਾਣਕਾਰੀ ਮਿਲਦੀ ਹੈ। ਪਰ ਇਨ੍ਹਾਂ ਮੈਂਬਰਾਂ ਦੀ ਸਾਹਿਤਕ ਕਮਾਈ ਨੂੰ ਇਕ ਥਾਂ ਜੋੜ ਕੇ ਰੱਖਿਆਂ ਸਾਨੂੰ ਲੇਖਕ ਮੰਚ ਦੀ ਸਮੁੱਚੀ ਸਾਹਿਤਕ ਕਮਾਈ ਦਾ, ਸਾਹਿਤਕ ਅਮੀਰੀ ਦਾ ਅਹਿਸਾਸ ਹੁੰਦਾ ਹੈ। ਇਨ੍ਹਾਂ ਨੂੰ ਏਥੇ ਇਕੱਠੇ ਕਰਨ ਦਾ ਇਹੀ ਮੁੱਖ ਮਕਸਦ ਹੈ ਕਿ ਇਨ੍ਹਾਂ ਰਾਹੀਂ ਲੇਖਕ ਮੰਚ ਦੀ ਉਹ ਮਾਣਮੱਤੀ ਤਸਵੀਰ ਪਾਠਕਾਂ ਦੇ ਸਾਹਮਣੇ ਰੱਖੀ ਜਾ ਸਕੇ ਜਿਸ ਦਾ ਅਸੀਂ ਹਰ ਪਾਸੇ ਮਾਣ ਨਾਲ ਜ਼ਿਕਰ ਕਰਦੇ ਹਾਂ।

### ਗੁਰਚਰਨ ਰਾਮਪੁਰੀ

ਕਨੇਡਾ ਆਵਾਸ: 1964



ਗੁਰਚਰਨ ਰਾਮਪੁਰੀ ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਦਾ ਇੱਕ ਮੋਢੀ ਮੈਂਬਰ ਹੈ। ਮੁੱਖ ਰੂਪ ਵਿੱਚ ਕਵਿਤਾ ਲਿਖਣ ਵਾਲਾ ਰਾਮਪੁਰੀ ਲੇਖ ਵੀ ਲਿਖਦਾ ਹੈ। ਹੁਣ ਤੱਕ ਉਹ ਕਵਿਤਾਵਾਂ ਦੀਆਂ ਅੱਠ ਕਿਤਾਬਾਂ ਲਿਖ ਚੁੱਕਾ ਹੈ। ਇਹਨਾਂ ਕਿਤਾਬਾਂ ਦੇ ਨਾਂ ਹਨ: ਕਣਕਾਂ ਦੀ ਖੁਸ਼ਬੋ (1953, 1996), ਕੌਲ ਕਰਾਰ (1960, 1996), ਕਿਰਨਾਂ ਦਾ ਆਲ੍ਹਣਾ (1963, 1997), ਅੰਨ੍ਹੀ ਗਲ਼ੀ (1973, 1997), ਕੰਚਨੀ (1980, 1997), ਕਤਲਗਾਹ (1985, 1997), ਅਗਨਾਰ (1993, 1997) ਅਤੇ ਅੱਜ ਤੋਂ ਅਰੰਭ ਤੱਕ (ਸਮੁੱਚੀ ਕਵਿਤਾ -1998)। ਉਸਦੇ ਆਪਣੇ ਮੌਲਿਕ ਕਾਵਿ-ਸੰਗ੍ਰਹਿਆਂ ਤੋਂ ਬਿਨਾਂ ਉਸਦੀਆਂ ਕਵਿਤਾਵਾਂ ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਵਲੋਂ ਸੰਪਾਦਿਤ ਕੀਤੀਆਂ ਕਿਤਾਬਾਂ 'ਕਨੇਡਾ ਵਿੱਚ ਪੰਜਾਬੀ ਕਵਿਤਾ' ਅਤੇ 'ਮਨ ਪਰਦੇਸੀ ਜੇ ਥੀਐ' ਵਿੱਚ ਸ਼ਾਮਲ ਹਨ। ਇਸੇ ਹੀ ਤਰ੍ਹਾਂ ਉਸ ਦੀਆਂ ਕਵਿਤਾਵਾਂ ਰੂਸੀ ਵਿੱਚ ਪੰਜਾਬੀ ਕਵੀਆਂ ਦੀ ਕਵਿਤਾ ਦੇ ਸੰਗ੍ਰਹਿ ਅਤੇ ਕਨੇਡਾ ਵਿੱਚ ਰਹਿ ਰਹੇ ਏਸ਼ੀਆਈ ਕਵੀਆਂ ਦੇ ਅੰਗਰੇਜ਼ੀ ਵਿੱਚ ਛਪੇ ਕਾਵਿ ਸੰਗ੍ਰਹਿ 'ਗਰੀਨ ਸਨੋ' ਵਿੱਚ ਵੀ ਸ਼ਾਮਲ ਹਨ। ਉਸਦੀਆਂ ਕੁੱਝ ਕਵਿਤਾਵਾਂ ਹਿੰਦੀ ਅਤੇ ਗੁਜਰਾਤੀ ਵਿੱਚ ਵੀ ਅਨੁਵਾਦ ਹੋ ਚੁੱਕੀਆਂ ਹਨ।

ਸਾਹਿਤ ਲਿਖਣ ਦੇ ਨਾਲ ਨਾਲ ਉਹ ਸਾਹਿਤਕ ਸੰਸਥਾਵਾਂ ਵਿੱਚ ਵੀ ਸਰਗਰਮੀ ਨਾਲ ਹਿੱਸਾ ਲੈਂਦਾ ਹੈ। ਹੁਣ ਤੱਕ ਉਹ ਜਿਹਨਾਂ ਵੱਖ ਵੱਖ ਸੰਸਥਾਵਾਂ ਨਾਲ ਜੁੜਿਆ ਰਿਹਾ ਹੈ ਉਹਨਾਂ ਵਿਚੋਂ ਕੁੱਝ ਹਨ: ਪੰਜਾਬੀ ਲਿਖਾਰੀ ਸਭਾ ਰਾਮਪੁਰ (ਸਾਬਕਾ ਪ੍ਰਧਾਨ), ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਵੈਨਕੂਵਰ (ਮੈਂਬਰ, ਸਾਬਕਾ ਪ੍ਰਧਾਨ, ਸਾਬਕਾ ਕੋਆਰਡੀਨੇਟਰ), ਇੰਟਰਨੈਸ਼ਨਲ ਐਸੋਸੀਏਸ਼ਨ ਆਫ ਪੰਜਾਬੀ ਆਥਰਜ਼ ਐਂਡ ਆਰਟਿਸਟਸ (ਇਆਪਾ) ਕਨੇਡਾ (ਸਾਬਕਾ ਜਨਰਲ ਸਕੱਤਰ), ਪ੍ਰੋਗਰੈਸਿਵ ਰਾਈਟਰਜ਼ ਐਸੋਸੀਏਸ਼ਨ ਲੁਧਿਆਣਾ (ਸਾਬਕਾ ਮੈਂਬਰ), ਕੇਂਦਰੀ ਲਿਖਾਰੀ ਸਭਾ ਜਲੰਧਰ (ਸਾਬਕਾ ਮੈਂਬਰ), ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟਰਸਟ - ਵੈਨਕੂਵਰ, ਕਨੇਡਾ (ਸਾਬਕਾ ਪ੍ਰਧਾਨ) ਅਤੇ ਕੈਨੇਡਾ ਉਰਦੂ ਐਸੋਸੀਏਸ਼ਨ ਵੈਨਕੂਵਰ (ਸਾਬਕਾ ਜਨਰਲ ਸੈਕਟਰੀ)।

ਪੰਜਾਬੀ ਸਾਹਿਤਕ ਖੇਤਰ ਵਿੱਚ ਲੰਮੇ ਸਮੇਂ ਤੋਂ ਸਰਗਰਮ ਗੁਰਚਰਨ ਰਾਮਪੁਰੀ ਦੀਆਂ ਸਾਹਿਤਕ ਕਿਰਤਾਂ ਨੂੰ ਪੰਜਾਬੀਆਂ ਵਲੋਂ ਹਾਂ-ਪੱਖੀ ਮਾਨਤਾ ਅਤੇ ਪ੍ਰਵਾਨਗੀ ਮਿਲੀ ਹੈ ਅਤੇ ਉਸਨੂੰ ਕਈ ਇਨਾਮ ਅਤੇ ਸਨਮਾਨ ਪ੍ਰਾਪਤ ਹੋਏ ਹਨ ਜਿਹਨਾਂ ਵਿਚੋਂ ਮੁੱਖ ਇਹ ਹਨ: ਪੰਜਾਬੀ ਲਿਖਾਰੀ ਸਭਾ ਰਾਮਪੁਰ ਅਤੇ ਲੋਕ ਲਿਖਾਰੀ ਸਭਾ ਅੰਮ੍ਰਿਤਸਰ ਵਲੋਂ ਸਨਮਾਨ (1980), ਪੰਜਾਬੀ ਸਾਹਿਤ ਅਕਾਡਮੀ (ਚੰਡੀਗੜ੍ਹ) ਐਵਾਰਡ (1982), ਪੰਜਾਬੀ ਭਾਸ਼ਾ ਵਿਭਾਗ ਪਟਿਆਲਾ ਐਵਾਰਡ (1984), ਨੰਦ ਲਾਲ ਨੂਰਪੁਰੀ ਐਵਾਰਡ (ਅਮਰੀਕਾ -1987), ਸਾਈਂ ਬੁੱਲ੍ਹੇ ਸ਼ਾਹ ਐਵਾਰਡ (ਡੈਨਮਾਰਕ-1992), ਬੀ ਸੀ ਪੰਜਾਬੀ ਕਲਚਰਲ ਫਾਉਂਡੇਸ਼ਨ ਅਵਾਰਡ (1994) ਅਤੇ ਕਰਤਾਰ ਸਿੰਘ ਧਾਲੀਵਾਲ ਪੁਰਸਕਾਰ (1997)।

ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਨੂੰ ਗੁਰਚਰਨ ਰਾਮਪੁਰੀ ਇੱਕ ਲਾਹੇਬੰਦ ਤਜਰਬਾ ਮੰਨਦਾ ਹੈ। ਉਸਦਾ ਕਹਿਣਾ ਹੈ:

"ਸਿਰਜਣਾ ਕਰਨ ਸਮੇਂ ਸਾਹਿਤਕਾਰ ਇਕੱਲ ਭਾਲਦਾ ਹੈ, ਪਰ ਰਚਨਾ ਸੰਪੂਰਨ ਹੋਣ ਪਿੱਛੋਂ ਵੱਧ ਤੋਂ ਵੱਧ ਸਰੋਤਿਆਂ ਦਾ ਨੇੜ। ਸਿਰਜਕ ਆਪਣੀ ਨਵੀਂ ਰਚਨਾ ਦੀ ਜਾਣ-ਪਛਾਣ ਉਹਨਾਂ ਨਾਲ ਕਰਾਉਣਾ ਚਾਹੁੰਦਾ ਹੈ। ਉਹ ਆਪਣੀ ਰਚਨਾ ਦੇ ਦੋਸਤਾਂ ਦੀ ਤਲਾਸ਼ ਕਰਦਾ ਰਹਿੰਦਾ ਹੈ।

ਮੈਂ ਕੋਈ ਨਵੀਂ ਰਚਨਾ ਕਰਨ ਪਿੱਛੋਂ ਸਰੋਤਿਆਂ ਦੇ ਨਾਲ ਨਾਲ ਉਸਦੇ ਨੁਕਤਾਚੀਨਾਂ ਨੂੰ ਵੀ ਭਾਲਦਾ ਰਹਿੰਦਾ ਹਾਂ ਜਿਹਨਾਂ ਨੂੰ ਮੈਂ ਹੋਰ

ਵੀ ਆਦਰ ਨਾਲ ਸੁਣਦਾ ਹਾਂ। ਮੇਰਾ ਤਜਰਬਾ ਹੈ ਕਿ ਕੋਈ ਵੀ ਸਾਹਿਤਕ ਰਚਨਾ ਕਦੇ ਐਨ ਸੰਪੂਰਨ ਨਹੀਂ ਹੁੰਦੀ। ਕਿਸੇ ਰਚਨਾ ਦੇ ਰੂਪ ਵਿੱਚ ਹੋਰ ਵਾਧੇ ਦੀ ਗੁੰਜਾਇਸ਼ ਤੋਂ ਕਦੇ ਇਨਕਾਰ ਨਹੀਂ ਕਰਨਾ ਚਾਹੀਦਾ। ਕੁੱਝ ਵੀ ਹਰਫ਼-ਇ-ਆਖ਼ਿਰ ਨਹੀਂ ਹੁੰਦਾ।

ਹੁਣ ਕਵਿਤਾ ਦੇ ਖੇਤਰ ਵਿੱਚ ਗੁਰੂ-ਚੇਲੇ ਦੀ ਲਾਹੇਵੰਦੀ ਪ੍ਰਥਾ ਦਾ ਬਹੁਤਾ ਰਿਵਾਜ ਨਹੀਂ ਰਿਹਾ। ਸੋਧ ਸੁਧਾਈ ਦਾ ਕੰਮ, ਕੁੱਝ ਹੱਦ ਤੱਕ ਸਾਹਿਤ ਸਭਾਵਾਂ ਕਰ ਰਹੀਆਂ ਹਨ ਜੋ ਕਦੇ ਰਚਨਾਕਾਰ ਆਪਣੇ ਗੁਰੂ ਕੋਲ ਬੈਠ ਕੇ ਕਰਦਾ ਕਰਾਉਂਦਾ ਸੀ।

ਮੈਂ 1946 ਵਿੱਚ ਕਵਿਤਾ ਲਿਖਣੀ ਸ਼ੁਰੂ ਕੀਤੀ। ਮੇਰਾ ਮਿੱਤਰ ਸੁਰਜੀਤ ਰਾਮਪੁਰੀ ਮੇਰਾ ਪਹਿਲਾ ਸਰੋਤਾ ਹੁੰਦਾ ਸੀ ਅਤੇ ਪਹਿਲਾ ਸਲਾਹੀ ਵੀ। ਫਿਰ ਮੈਂ ਅਗਾਂਹ-ਵਧੂ ਲਿਖਾਰੀ ਸਭਾ ਲੁਧਿਆਣਾ ਦੀਆਂ ਹਫਤਾਵਾਰੀ ਮੀਟਿੰਗਾਂ ਵਿੱਚ ਬਕਾਇਦਾ ਸ਼ਾਮਲ ਹੋਣਾ ਆਪਣਾ ਨੇਮ ਬਣਾ ਲਿਆ। ਉਹਨਾਂ ਮਿਲਣੀਆਂ ਵਿੱਚ ਉਰਦੂ, ਹਿੰਦੀ, ਪੰਜਾਬੀ ਦੇ ਅਨੇਕਾਂ ਉੱਘੇ ਲੇਖਕ ਮਿਲ ਬਹਿੰਦੇ ਸਨ। ਉਹਨਾਂ ਦੀਆਂ ਰਚਨਾਵਾਂ ਸੁਣਨ ਅਤੇ ਉਹਨਾਂ ਬਾਰੇ ਹੁੰਦੀ ਚੁੰਝ-ਚਰਚਾ ਦਾ ਆਨੰਦ ਮਾਨਣ ਲਈ ਮੈਨੂੰ ਆਪਣੇ ਪਰਿਵਾਰ ਅਤੇ ਕੰਮ-ਕਾਰ ਤੋਂ ਸਮਾਂ ਚੁਰਾਉਣਾ ਜਾਇਜ਼ ਲੱਗਦਾ ਅਤੇ ਜ਼ਰੂਰੀ ਵੀ।

ਸੰਨ 1953 ਵਿੱਚ ਰਾਮਪੁਰ ਅਤੇ ਨੇੜੇ ਦੇ ਪਿੰਡਾਂ ਦੇ ਵਸਨੀਕ ਲੇਖਕਾਂ ਨੇ ਰਲ ਕੇ ਪੰਜਾਬੀ ਲਿਖਾਰੀ ਸਭਾ ਰਾਮਪੁਰ ਬਣਾ ਲਈ। ਹੁਣ ਲੁਧਿਆਣੇ ਵਾਲੇ ਲੇਖਕ ਸਾਡੇ ਕੋਲ ਰਾਮਪੁਰ ਆਉਂਦੇ ਹਨ।

ਨਵੰਬਰ 1964 ਵਿੱਚ ਮੈਂ ਕਨੇਡਾ ਅੱਪੜ ਗਿਆ। ਮੈਨੂੰ ਕਵਿਤਾ ਸੁਣਨ ਸੁਨਾਉਣ ਵਾਲਿਆਂ ਦੀ ਅਣਹੋਂਦ ਬਹੁਤਾ ਰੜਕੀ। ਮੈਂ ਹਰ ਸਨਿਚਰ, ਐਤਵਾਰ ਬਲਵੰਤ ਗਾਰਗੀ ਨਾਲ ਗੁਜ਼ਾਰਨ ਲਈ ਸਿਆਟਲ (ਅਮਰੀਕਾ) ਜਾ ਵੜਦਾ। ਉਹ ਦੋ ਕੁ ਮਹੀਨੇ ਪਹਿਲਾਂ ਵਾਸ਼ਿੰਗਟਨ ਯੂਨੀਵਰਸਿਟੀ ਸਿਆਟਲ ਵਿੱਚ ਭਾਰਤੀ ਥਿਏਟਰ ਦਾ ਪ੍ਰੋਫੈਸਰ ਆ ਲੱਗਾ ਸੀ। ਉਸਨੂੰ ਕਵਿਤਾ ਵਿਚਲੀ ਨਫ਼ਾਸਤ ਦੀ ਡੂੰਘੀ ਸਮਝ ਹੈ। ਉਹ ਬੇਹੱਦ ਦਿਲਚਸਪ ਗੱਲਾਂ ਕਰਦਾ ਹੈ। ਉਸਦੇ ਹੱਥ ਬੋਲਦੇ ਹਨ। ਉਸਦੀਆਂ ਗੱਲਾਂ ਵਿੱਚ ਸੁਤੇ-ਸਿੱਧ ਕਵਿਤਾ ਹੁੰਦੀ ਹੈ। ਸਾਡੀਆਂ ਉਹਨਾਂ ਮਿਲਣੀਆਂ 'ਚੋਂ ਮੈਂ ਲਿਖਣ ਬਾਰੇ ਅਨੇਕਾਂ ਨੁਕਤੇ ਸਿੱਖੇ ਹਨ। ਜਦੋਂ ਗਾਰਗੀ ਆਪਣੀ ਪ੍ਰੋਫੈਸਰੀ ਦਾ ਸਮਾਂ ਪੂਰਾ ਹੋਣ ਉੱਤੇ ਵਾਪਸ ਦਿੱਲੀ ਮੁੜ ਗਿਆ, ਤਾਂ ਮੈਂ ਫਿਰ ਇਕੱਲਤਾ ਮਹਿਸੂਸ ਕੀਤੀ ਅਤੇ ਹੋਰ ਮਿੱਤਰਾਂ ਨੂੰ ਭਾਲਣ ਲੱਗਾ।

ਫਿਰ ਗੁਰਮੇਲ 'ਰਾਹੀ' ਉਰਫ ਗੁਰਮੇਲ ਸਿੱਧੂ ਉਰਫ ਗੁਰੂਮੇਲ ਵੈਨਕੂਵਰ ਅੱਪੜ ਗਿਆ; ਪ੍ਰਿੰਸੀਪਲ ਤੇਜਾ ਸਿੰਘ ਦਾ ਸਪੁੱਤਰ, ਇੰਦਰਜੀਤ ਕੋਹਲੀ ਮੈਨੂੰ ਲੱਭ ਗਿਆ, ਬਲਦੇਵ ਦੂਹੜੇ, ਸੁਰਿੰਦਰ ਧੰਜਲ, ਰਵੀ, ਮਹਿੰਦਰ ਗਿੱਲ, ਸਾਧੂ ਅਤੇ ਹੋਰ ਕਈ ਲਿਖਣ ਵਾਲੇ ਅੱਗੜ ਪਿੱਛੜ ਆ ਗਏ।

ਪਹਿਲਾਂ ਪਹਿਲ ਅਸੀਂ ਦੋ ਤਿੰਨ ਲੇਖਕ ਕਿਸੇ ਆਥਣ ਨੂੰ ਕਿਧਰੇ ਇਕੱਠੇ ਹੋ ਕੇ ਸਾਹਿਤ, ਸਿਆਸਤ ਅਤੇ ਵਤਨ ਬਾਰੇ ਗੱਲਾਂ ਕਰਦੇ। ਫਿਰ ਸੰਨ 1973 ਵਿੱਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਵੈਨਕੂਵਰ ਦੀ ਸਥਾਪਨਾ ਕੀਤੀ ਗਈ, ਜੋ ਹੁਣ ਪੰਜਾਬੀ ਲੇਖਕ ਮੰਚ ਵੈਨਕੂਵਰ ਦੇ ਰੂਪ ਵਿੱਚ ਸਰਗਰਮ ਹੈ। ਮੈਂ ਕਨੇਡਾ ਦੀਆਂ ਅਨੇਕਾਂ ਹੋਰ ਸਾਹਿਤਕ ਜਥੇਬੰਦੀਆਂ ਨਾਲ ਵੀ ਜੁੜਿਆ ਹਾਂ ਜਿਹਨਾਂ ਦੀਆਂ ਮਿਲਣੀਆਂ ਵਿੱਚ ਸੁਣ ਸੁਣਾ ਕੇ ਖੁਸ਼ੀ ਮਿਲਦੀ ਹੈ। ਇਹਨਾਂ 'ਚੋਂ ਕੈਨੇਡੀਅਨ ਰਾਈਟਰਜ਼ ਯੂਨੀਅਨ ਦਾ ਨਾਂ ਵਰਨਣ ਯੋਗ ਹੈ।

ਮੇਰਾ ਮੱਤ ਹੈ ਕਿ ਤੁਹਾਨੂੰ ਕਿਤੋਂ ਵੀ ਰੋਸ਼ਨੀ ਮਿਲ ਸਕਦੀ ਹੈ। ਕਿਸੇ ਨੁਕਤਾਚੀਨ ਵਲੋਂ ਉਠਾਇਆ ਕੋਈ ਸਵਾਲ, ਕਿੰਤੂ ਤੁਹਾਨੂੰ ਸੋਚਣ ਲਈ ਉਕਸਾਉਂਦਾ ਹੈ, ਜਵਾਬ ਲੱਭਣ ਲਈ ਮਜ਼ਬੂਰ ਕਰਦਾ ਹੈ। ਦੂਜਿਆਂ ਦੀਆਂ ਰਚਨਾਵਾਂ ਉੱਤੇ ਹੋਏ ਵਿਚਾਰ ਵਟਾਂਦਰੇ 'ਚੋਂ ਵੀ ਤੁਹਾਨੂੰ ਨੁਕਤੇ ਲੱਭਦੇ ਹਨ। ਸੁਣਨ ਸੁਣਾਉਣ ਦੇ ਇਸੇ ਅਮਲ 'ਚੋਂ ਤੁਹਾਨੂੰ ਹੋਰ ਲਿਖਣ ਲਈ ਉਤਸ਼ਾਹ ਵੀ ਮਿਲਦਾ ਹੈ।

ਪੰਜਾਬੀ ਲੇਖਕ ਮੰਚ ਨੇ ਕੁੱਝ ਸਾਹਿਤਕ ਕਾਨਫਰੰਸਾਂ ਕੀਤੀਆਂ, ਅਨੇਕਾਂ ਕਵੀ ਦਰਬਾਰ ਕੀਤੇ, ਕਿਤਾਬਾਂ ਲਿਖਵਾਈਆਂ ਅਤੇ ਛਾਪੀਆਂ। ਮੰਚ ਦੀ ਕਿਤਾਬ 'ਕੈਨੇਡੀਅਨ ਪੰਜਾਬੀ ਸਾਹਿਤ ਅਤੇ ਸਭਿਆਚਾਰ' ਲਈ ਇੱਕ ਖੋਜ ਪੱਤਰ ਲਿਖਣ ਦੀ ਜ਼ਿੰਮੇਵਾਰੀ ਮੈਨੂੰ ਸੌਂਪੀ ਗਈ। ਉਸ ਖਾਤਰ ਕਾਫੀ ਕੁੱਝ ਪੜ੍ਹਨਾ ਪਿਆ। ਜੇ ਇਹ ਕੰਮ ਮੇਰੇ ਜ਼ਿੰਮੇ ਨਾ ਲੱਗਿਆ ਹੁੰਦਾ ਤਾਂ ਮੈਂ ਸ਼ਾਇਦ ਕਿੰਨਾਂ ਕੁੱਝ ਕਦੇ ਨਾ ਪੜ੍ਹਦਾ ਅਤੇ ਨਾ ਮੈਨੂੰ ਉਹ ਲੇਖ ਲਿਖਣ ਦੀ ਖੁਸ਼ੀ ਨਸੀਬ ਹੁੰਦੀ। ਇਸੇ ਤਰ੍ਹਾਂ ਮੰਚ ਮੈਂਬਰਾਂ ਦੀਆਂ ਕਵਿਤਾਵਾਂ ਦਾ ਸਾਂਝਾ ਕਾਵਿ ਸੰਗ੍ਰਹਿ "ਮਨ ਪਰਦੇਸੀ ਜੇ ਥੀਐ" ਦਾ ਕੰਮ ਸੌਂਪਿਆ ਗਿਆ ਤਾਂ ਮੈਨੂੰ ਸੰਪਾਦਨਾ ਦੀ ਜਾਚ ਸਿੱਖਣ ਦਾ ਮੌਕਾ ਮਿਲਿਆ।

ਸੋ ਪੰਜਾਬੀ ਲੇਖਕ ਮੰਚ ਨਾਲ ਮੇਰੇ ਨੇੜ ਨੇ ਮੈਨੂੰ ਸਿਰਜਣਾ ਕਰਨ ਅਤੇ ਆਪਣੀ ਲੁਕੀ ਸਮਰੱਥਾ ਲੱਭਣ ਦੇ ਮੌਕੇ ਦਿੱਤੇ ਨੇ ਜੋ ਇੱਕ ਲਾਹੇਵੰਦ ਤਜਰਬਾ ਹੈ।"

*❖*❖*

# ਬਲਦੇਵ ਦੂਹੜੇ

ਉਮਰ: 52 ਸਾਲ

ਕਨੇਡਾ ਆਵਾਸ: 1970



ਬਲਦੇਵ ਦੂਹੜੇ ਵੈਨਕੂਵਰ ਦੇ ਉਹਨਾਂ ਪੰਜਾਬੀ ਲੇਖਕਾਂ ਵਿਚੋਂ ਹੈ ਜੋ ਸਾਹਿਤ ਸਭਾ ਦੇ ਹੋਂਦ ਵਿੱਚ ਆਉਣ ਤੋਂ ਪਹਿਲਾਂ ਵੀ ਗੈਰ-ਰਸਮੀ ਤੌਰ ਉੱਤੇ ਮਿਲਿਆ ਕਰਦੇ ਸਨ। ਉਹ ਮੁੱਖ ਰੂਪ ਵਿੱਚ ਲੇਖ, ਖੋਜ ਪੱਤਰ ਅਤੇ ਕਵਿਤਾ ਲਿਖਦਾ ਹੈ। ਫਲਸਫੇ ਨੂੰ ਪੜ੍ਹਨਾ ਅਤੇ ਵਿਚਾਰਨਾ ਉਸਦੀ ਮੁੱਖ ਦਿਲਚਸਪੀ ਹੈ। ਸਮੇਂ ਸਮੇਂ ਉਸਦੇ ਲੇਖ ਕਨੇਡਾ ਤੋਂ ਨਿਕਲਣ ਵਾਲੇ ਪਰਚਿਆਂ-ਵਤਨ, ਕੈਨੇਡਾ ਦਰਪਣ ਆਦਿ- ਵਿੱਚ ਛਪਦੇ ਰਹੇ ਹਨ। ਉਸਦੀਆਂ ਕਵਿਤਾਵਾਂ ਪੰਜਾਬੀ ਲੇਖਕ ਮੰਚ ਵਲੋਂ ਸੰਪਾਦਿਤ ਕੀਤੀ ਗਈ ਕਿਤਾਬ ਵਿੱਚ ਸ਼ਾਮਲ ਹਨ। ਉਹ ਬੀ ਸੀ ਪੰਜਾਬੀ ਕਲਚਰਲ ਫਾਉਂਡੇਸ਼ਨ ਦਾ ਡਾਇਰੈਕਟਰ, ਸੁਸਾਇਟੀ ਆਫ ਟਰਾਂਸਲੇਟਰਜ ਐਂਡ ਇੰਟਰਪ੍ਰੇਟਰਜ਼ ਆਫ ਬੀ ਸੀ ਅਤੇ ਬੀ ਸੀ ਫੈਡਰੇਸ਼ਨ ਆਫ ਰਾਈਟਰਜ਼ ਦਾ ਮੈਂਬਰ ਹੈ। ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਬਾਰੇ ਉਸਦਾ ਕਹਿਣਾ ਹੈ, "ਸਾਹਿਤ ਅਤੇ ਫਲਸਫੇ ਨਾਲ ਲਗਨ ਅਤੇ ਪ੍ਰਤੀਬੱਧਤਾ ਹੋਣ ਕਾਰਨ, ਹੋਰ ਸਾਹਿਤਕਾਰਾਂ ਨਾਲ ਮਿਲ ਬੈਠਣਾ ਅਤੇ ਇਸ ਨਾਲ ਸੰਬੰਧਿਤ ਸਰਗਰਮੀਆਂ ਵਿੱਚ ਹਿੱਸਾ ਲੈਣਾ, ਇੱਕ ਰੂਹਾਨੀ ਰਿਸ਼ਤਾ ਹੋ ਨਿਬੜਦਾ ਹੈ। ਤਕਰੀਬਨ ਤੀਹ ਸਾਲ ਬਾਅਦ, ਮਹਿਸੂਸ ਹੁੰਦਾ ਹੈ ਕਿ ਇਹ ਰਿਸ਼ਤਾ ਅਜੇ ਵੀ ਕਿਸੇ ਅਗਾਜ਼ ਦੀ

ਭਾਅ ਮਾਰਦਾ ਹੈ। ਇਸ ਸੰਸਥਾ ਦੀ ਵਿਲੱਖਣਤਾ, ਮਿਆਰ ਅਤੇ ਇਕਸਾਰਤਾ ਸਲਾਹੁਣਯੋਗ ਹੈ।"

*❖*❖*

## ਸਾਧੂ ਬਿਨਿੰਗ

ਕਨੇਡਾ ਅਵਾਸ: 1967



ਸਾਧੂ ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਦੇ ਮੋਢੀ ਮੈਂਬਰਾਂ ਵਿਚੋਂ ਹੈ। ਉਹ ਕਵਿਤਾ, ਕਹਾਣੀ, ਨਾਟਕ, ਲੇਖ, ਆਲੋਚਨਾ ਅਤੇ ਵਿਅੰਗ ਲਿਖਦਾ ਹੈ। ਹੁਣ ਤੱਕ ਉਸ ਦੀਆਂ ਨੌਂ ਕਿਤਾਬਾਂ ਛੱਪ ਚੁੱਕੀਆਂ ਹਨ ਜਿਹਨਾਂ ਦੇ ਨਾਂ ਹਨ: 'ਸੋਨੇ ਰੰਗੀ ਸੜਕ' (ਕਾਵਿ-ਸੰਗ੍ਰਹਿ, 1976), 'ਕਿਸਦਾ ਕਸੂਰ' (ਕਹਾਣੀ-ਸੰਗ੍ਰਹਿ, 1982), ਜੰਗਲ ਦੇ ਵਿਰੁੱਧ (ਸਹਿ-ਸੰਪਾਦਿਤ ਕਾਵਿ-ਸੰਗ੍ਰਹਿ, 1986), 'ਰਿਸ਼ਤੇ ਦਰਿਆਵਾਂ ਦੇ' (1991), ਲੀਹੋਂ ਲੱਥੇ (ਕਹਾਣੀ ਸੰਗ੍ਰਹਿ, 1994), 'ਵਤਨੋਂ ਦੂਰ ਨਹੀਂ' (ਦੋਭਾਸ਼ੀ ਕਾਵਿ-ਸੰਗ੍ਰਹਿ, 1994), 'ਪਿਕਟ ਲਾਈਨ' (ਸੁਖਵੰਤ ਹੁੰਦਲ ਨਾਲ ਸਾਂਝਾ ਨਾਟਕ ਸੰਗ੍ਰਹਿ, 1995), 'ਭਾਰਤੀਆਂ ਨੇ ਕਨੇਡਾ ਵਿੱਚ ਵੋਟ ਦਾ ਹੱਕ ਕਿਵੇਂ ਲਿਆ' (ਸੁਖਵੰਤ ਹੁੰਦਲ ਨਾਲ ਸਾਂਝੀ ਇਤਿਹਾਸ ਦੀ ਕਿਤਾਬ, 1997), 'ਕਥਾ-ਕਨੇਡਾ' (ਸਹਿ-ਸੰਪਾਦਿਕ ਕਹਾਣੀ ਸੰਗ੍ਰਹਿ)। ਇਹਨਾਂ ਕਿਤਾਬਾਂ ਤੋਂ ਬਿਨਾਂ ਸਾਧੂ ਦੀਆਂ ਲਿਖਤਾਂ ਅੰਗਰੇਜ਼ੀ ਅਤੇ ਪੰਜਾਬੀ ਦੇ ਕਈ ਸੰਪਾਦਿਤ ਸੰਗ੍ਰਹਿਆਂ ਵਿੱਚ ਸ਼ਾਮਲ ਹਨ ਜਿਹਨਾਂ ਦੇ ਨਾਂ ਹਨ:- *ਕਵਿਤਾ:* ਹੇਅਰ ਐਂਡ ਦੇਅਰ: ਵਿਟਵੀਨ ਸਾਊਥ ਏਸ਼ੀਆਜ਼ (1998), ਪਰਵਾਸੀ ਪੰਜਾਬੀ ਕਵਿਤਾ (1997), ਸਦੀ ਦਾ ਅੰਤ (1997), ਐਨਅਦਰ ਵੇਅ ਟੂ ਡਾਂਸ (1996), ਹੋਮ ਐਂਡ ਹੋਮਲੈਂਡ (1993), ਮਨ ਪਰਦੇਸੀ ਜੇ ਥੀਐ (1993), ਗਲਿਮਪਸਸ ਆਫ ਪੰਜਾਬੀ ਪੋਇਟਰੀ (1992), ਪੇਪਰਵਰਕ (1991), ਈਸਟ ਆਫ ਮੇਨ (1989), ਫੀਅਰ ਆਫ ਅਦਰਜ਼ - ਆਰਟ ਅਗੇਨਸਟ ਰੇਸਿਜ਼ਮ (1989, ਅੰਗ੍ਰੇਜ਼ੀ ਅਤੇ ਫਰਾਂਸੀਸੀ), ਅਧੁਨਿਕ ਪੰਜਾਬੀ ਕਾਵਿ-ਸੁਰਾਂ (1989), 1987 ਦੀ ਪ੍ਰਤੀਨਿੱਧ ਕਵਿਤਾ (1988), ਬਲਦੇ ਬੋਲ (1984) ਅਤੇ ਕਨੇਡਾ ਦੀ ਪੰਜਾਬੀ ਕਵਿਤਾ (1980); *ਕਹਾਣੀ:* ਪੰਜਾਬੀ ਕਹਾਣੀ - ਸੱਜਰੀਆਂ ਪੈੜਾਂ (1998), ਬਿੱਖਰੇ ਟਾਪੂ (1996) ਅਤੇ ਕਥਾ ਧਾਰਾ (1981-1990) (1993); ਕਥਾ ਕਨੇਡਾ; *ਨਾਟਕ:* ਨਾਟ ਧਾਰਾ (1998) ਅਤੇ ਐਸ ਏ ਸੀ ਐਲ ਆਈ ਟੀ ਡਰਾਮਾ: ਪਲੇਅਜ਼ ਬਾਈ ਸਾਊਥ ਏਸ਼ੀਅਨ ਕਨੇਡੀਅਨਜ਼ (1996); *ਲੇਖ:* ਕਨੇਡੀਅਨ ਪੰਜਾਬੀ ਸਾਹਿਤ ਅਤੇ ਸਭਿਆਚਾਰ (1990)। ਇਸ ਤੋਂ ਬਿਨਾਂ ਕਨੇਡੀਅਨ ਪੰਜਾਬੀ ਸਾਹਿਤ, ਸਭਿਆਚਾਰ, ਨਾਟਕ ਤੇ ਭਾਸ਼ਾ ਸੰਬੰਧੀ ਕਈ ਲੇਖ ਨੈਸ਼ਨਲ ਤੇ ਇੰਟਰਨੈਸ਼ਨਲ ਪੱਧਰ ਦੀਆਂ ਕਾਂਨਫਰੰਸਾਂ ਵਿੱਚ ਪੇਸ਼ ਕੀਤੇ ਹਨ ਅਤੇ ਅੰਗ੍ਰੇਜ਼ੀ ਪੰਜਾਬੀ ਦੇ ਮੈਗਜ਼ੀਨਾਂ ਵਿੱਚ ਛਪੇ ਹਨ। ਉਸਨੇ ਅਨੁਵਾਦ ਰਾਹੀਂ ਪੰਜਾਬੀ ਪਿਛੋਕੜ ਦੇ ਅੰਗ੍ਰੇਜ਼ੀ ਵਿੱਚ ਲਿਖਣ ਵਾਲੇ ਕੁੱਝ ਲੇਖਕਾਂ ਨੂੰ ਅਨੁਵਾਦ ਰਾਹੀਂ ਪੰਜਾਬੀ ਸਾਹਿਤ ਨਾਲ ਜੋੜਿਆ ਹੈ। ਸਾਧੂ ਦੀਆਂ ਸਾਹਿਤਕ ਰਚਨਾਵਾਂ ਪੰਜਾਬੀ ਦੇ ਮੈਗਜ਼ੀਨਾਂ ਦੇ ਨਾਲ ਨਾਲ ਅਗ੍ਰੇਜ਼ੀ ਦੇ ਕਈ ਸਥਾਪਤ ਮੈਗਜ਼ੀਨਾਂ ਵਿੱਚ ਵੀ ਛਪੀਆਂ ਹਨ ਜਿਵੇਂ ਕਿ ਕਨੇਡੀਅਨ ਡਾਇਮੈਨਸ਼ਨ, ਟਰਾਂਟੋ ਸਾਊਥ ਏਸ਼ੀਅਨ ਰੀਵਿਊ, ਮਿਨਨਸੋਟਾ ਰੀਵਿਊ, ਲੇਬਰ/ਲਾ ਟ੍ਰਾਵੇਲ, 5 ਏ ਐਮ, ਵੈਸਟ ਕੋਸਟ ਲਾਈਨ, ਫਿਸ਼ਰਮੈਨ, ਰੰਗ ਅਤੇ ਅੰਕੁਰ। ਉਸਦੀਆਂ ਕਵਿਤਾਵਾਂ ਅਤੇ ਕਹਾਣੀਆਂ ਪਾਕਿਸਤਾਨ ਦੇ ਕੁੱਝ ਰਸਾਲਿਆਂ ਵਿੱਚ ਵੀ ਛਪੀਆਂ ਹਨ।

ਸਾਹਿਤ ਲਿਖਣ ਦੇ ਨਾਲ ਨਾਲ ਸਾਧੂ ਕਨੇਡਾ ਦੀਆਂ ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਹੈ। ਉਹ ਕਨੇਡਾ ਤੋਂ ਨਿਕਲਣ ਵਾਲੇ ਪੰਜਾਬੀ ਮੈਗਜ਼ੀਨ ਵਤਨੋਂ ਦੂਰ ਦਾ 1977- 1982 ਤੱਕ ਸੰਪਾਦਕ ਰਿਹਾ ਹੈ। ਇਸੇ ਤਰ੍ਹਾਂ 1989-1994 ਤੱਕ ਉਹ ਵਤਨ ਦਾ ਸਹਿ-ਸੰਪਾਦਕ ਰਿਹਾ ਹੈ। ਉਹ 1991-1993 ਤੱਕ ਨਿਕਲਣ ਵਾਲੇ ਅਗਰੇਜ਼ੀ ਮੈਗਜ਼ੀਨ ਅੰਕੁਰ ਦੀ ਕੁਲੈਕਟਿਵ ਦਾ ਮੈਂਬਰ ਅਤੇ ਰੰਗ ਮੈਗਜ਼ੀਨ ਦੇ ਬੋਰਡ ਦਾ ਮੈਂਬਰ ਵੀ ਰਿਹਾ ਹੈ। ਹੁਣ ਤੱਕ ਉਹ ਨਾਰਥ ਅਮਰੀਕਾ ਦੇ ਵੱਖ ਵੱਖ ਸ਼ਹਿਰਾਂ (ਵੈਨਕੂਵਰ, ਟਰਾਂਟੋ, ਵਿਨੀਪੈਗ, ਨਿਊ-ਯਾਰਕ, ਵਸ਼ਿੰਗਟਨ, ਮਿਸ਼ੀਗਨ ਆਦਿ) ਵਿੱਚ ਪੰਜਾਬੀ ਸਾਹਿਤ, ਸਭਿਆਚਾਰ ਅਤੇ ਭਾਸ਼ਾ ਨਾਲ ਸੰਬੰਧਿਤ ਹੋਈਆਂ ਕਈ ਨੈਸ਼ਨਲ ਅਤੇ ਇੰਟਰਨੈਸ਼ਨਲ ਪੱਧਰ ਦੀਆਂ ਕਾਨਫਰੰਸਾਂ ਵਿੱਚ ਹਿੱਸਾ ਲੈ ਚੁੱਕਾ ਹੈ ਅਤੇ ਅੰਗਰੇਜ਼ੀ ਅਤੇ ਪੰਜਾਬੀ ਵਿੱਚ ਪੇਪਰ ਪੜ੍ਹ ਚੁੱਕਾ ਹੈ।

ਰੰਗਮੰਚ ਅਤੇ ਵੀਡੀਓ ਦੇ ਖੇਤਰ ਵਿੱਚ ਵੀ ਉਸਨੇ ਕਾਫੀ ਕੰਮ ਕੀਤਾ ਹੈ। ਉਹਨੇ ਲੈਸਨ ਆਫ ਏ ਡਿਫਰੈਂਟ ਕਾਈਂਡ (1990-91), ਅਤੇ ਜਗੀਰੂ ਲੰਬੜ ਤੋਂ ਬਿਨਾਂ ਸੁਖਵੰਤ ਹੁੰਦਲ ਅਤੇ ਵੈਨਕੂਵਰ ਸੱਥ ਦੀ ਟੀਮ ਨਾਲ ਮਿਲਕੇ ਦਰਜਨ ਤੋਂ ਉੱਪਰ ਨਾਟਕ ਲਿਖੇ ਹਨ ਅਤੇ ਪੇਸ਼ ਕੀਤੇ ਹਨ। ਇਸੇ ਤਰ੍ਹਾਂ ਵੈਨਕੂਵਰ ਦੀਆਂ ਕਈ ਏਜੰਸੀਆਂ ਵਲੋਂ ਐਜੂਕੇਸ਼ਨਲ, ਇਤਿਹਾਸਕ ਅਤੇ ਸਮਾਜਕ ਵਿਸ਼ਿਆਂ ਬਾਰੇ ਬਣਾਈਆਂ ਗਈਆਂ ਵੀਡੀਓਜ਼ ਲਈ ਉਹਨੇ ਸਕਰਿਪਟ ਲਿਖਣ ਅਤੇ ਸਹਿ-ਨਿਰਦੇਸ਼ਨਾ ਦਾ ਕੰਮ ਵੀ ਕੀਤਾ ਹੈ। ਇਹਨਾਂ ਵਿਚੋਂ ਕੁੱਝ ਵੀਡੀਓਜ਼ ਦੇ ਨਾਂ ਹਨ: ਬੋਤਲ ਦਾ ਟੁੱਟਣਾ, ਡਿਸਪਲਨ, ਸੈਲਫ ਐਸਟੀਮ, ਕਮਿਊਨੀਕੇਸ਼ਨ, ਨੋ ਸਮਾਲ ਮੈਟਰ ਅਤੇ ਕਾਮਾਗਾਟਾ ਮਾਰੂ।

ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਦਾ ਮੈਂਬਰ ਹੋਣ ਦੇ ਨਾਲ ਨਾਲ ਸਾਧੂ ਕਈ ਹੋਰ ਜਥੇਬੰਦੀਆਂ ਦਾ ਵੀ ਮੈਂਬਰ ਰਿਹਾ ਹੈ/ਹੈ ਜਿਹਨਾਂ ਵਿੱਚ ਇਹ ਜਥੇਬੰਦੀਆਂ ਸ਼ਾਮਲ ਹਨ: ਪੰਜਾਬੀ ਕਲਚਰਲ ਐਸੋਸੀਏਸ਼ਨ (ਫਾਉਂਡਿੰਗ ਪ੍ਰੈਜ਼ੀਡੈਂਟ-1972), ਵੈਨਕੂਵਰ ਸੱਥ (ਫਾਉਂਡਿੰਗ ਮੈਂਬਰ-1983), ਬ੍ਰਿਟਿਸ਼ ਕੋਲੰਬੀਆ ਐਸੋਸੀਏਸ਼ਨ ਫਾਰ ਪੰਜਾਬੀ ਲੈਂਗੁਏਜ ਐਂਡ ਐਜੂਕੇਸ਼ਨ (ਫਾਉਂਡਿੰਗ ਮੈਂਬਰ-1993) ਅਤੇ ਪੰਜਾਬੀ ਲੈਂਗੂਏਜ ਸੁਸਾਇਟੀ ਆਫ ਬਰਨਬੀ (ਫਾਊਂਡਿੰਗ ਮੈਂਬਰ-1995)। ਇਸਤੋਂ ਬਿਨਾਂ ਉਹ ਬੀ ਸੀ ਓ ਐਫ ਆਰ ਐਂਟੀ ਰੇਸਿਜ਼ਮ ਐਂਡ ਰੀਸਰਚ ਸੁਸਾਇਟੀ (1984-86), ਦਿਉਲ ਐਗਰੀਕਲਚਰਲ ਐਂਡ ਐਜੂਕੇਸ਼ਨ ਰੀਸਰਚ ਸੁਸਾਇਟੀ (1982-1989), ਬੀ ਸੀ ਆਰਟਸ ਬੋਰਡ (1993-96), ਅਤੇ ਇੰਡੋ-ਕਨੇਡੀਅਨ ਟਾਸਕ ਫੋਰਸ ਫਾਰ ਅਲਕੋਹਲ-ਡਰੱਗ ਐਜੂਕੇਸ਼ਨ ਸਰਵਿਸ ਦੇ ਬੋਰਡਾਂ ਉੱਤੇ ਨਿਯੁਕਤ ਰਿਹਾ ਹੈ। ਉਹ ਬੀ ਸੀ ਹੈਰੀਟੇਜ ਲੈਂਗੁਏਜ ਐਸੋਸੀਏਸ਼ਨ ਦਾ ਵੀ ਸਰਗਰਮ ਮੈਂਬਰ ਹੈ ਅਤੇ ਕਨੇਡਾ ਵਿੱਚ ਘਟ ਗਿਣਤੀ ਬੋਲੀਆਂ ਦੇ ਹੱਕਾਂ ਲਈ ਹੁੰਦੀਆਂ ਸਰਗਰਮੀਆਂ ਅਤੇ ਕਈ ਕਾਨਫਰੰਸਾਂ ਵਿੱਚ ਹਿੱਸਾ ਲੈ ਚੁੱਕਾ ਹੈ।

ਪੰਜਾਬੀ ਲੇਖਕ ਮੰਚ ਬਾਰੇ ਉਸਦਾ ਕਹਿਣਾ ਹੈ, "ਇੱਕ ਪਾਠਕ ਦੇ ਤੌਰ ਤੇ ਮੈਂ ਪੰਜਾਬੀ ਸਾਹਿਤ ਨਾਲ ਕਾਫੀ ਛੋਟੀ ਉਮਰ ਤੋਂ ਜੁੜ ਗਿਆ

ਸਾਂ। ਪਰ ਲਿਖਣਾ ਮੈਂ ਕਨੇਡਾ ਆਉਣ ਬਾਅਦ ਸ਼ੁਰੂ ਕੀਤਾ। ਲੇਖਕ ਦੇ ਤੌਰ 'ਤੇ ਪੰਜਾਬੀ ਸਾਹਿਤ ਨਾਲ ਜੁੜਨ ਦੇ ਅਮਲ ਵਿੱਚ ਮੇਰੇ ਲਈ ਲੇਖਕ ਮੰਚ ਤੇ ਉਸ ਤੋਂ ਪਹਿਲਾਂ ਪੰਜਾਬੀ ਸਾਹਿਤ ਸਭਾ ਬਹੁਤ ਮੱਦਦਗਾਰ ਰਹੇ। ਜਿਸ ਤਰ੍ਹਾਂ ਇਨਸਾਨ ਨੂੰ ਆਪਣੇ ਆਪ ਨੂੰ ਪੂਰਨ ਮਹਿਸੂਸ ਕਰਨ ਲਈ ਕਿਸੇ ਸਥਾਨ ਜਾਂ ਸਮਾਜ ਨਾਲ ਜੁੜੇ ਹੋਣ ਦੀ ਲੋੜ ਹੁੰਦੀ ਹੈ ਇਸੇ ਤਰ੍ਹਾਂ ਇੱਕ ਲੇਖਕ ਵਾਸਤੇ ਲੇਖਕ ਜਥੇਬੰਦੀ ਦੀ ਜ਼ਰੂਰਤ ਹੁੰਦੀ ਹੈ। ਇਹ ਗੱਲ ਮੇਰੇ ਲਈ ਖਾਸ ਕਰ ਕੇ ਜ਼ਰੂਰੀ ਸੀ ਕਿਉਂਕਿ ਮੈਂ ਜਦੋਂ ਲਿਖਣਾ ਸ਼ੁਰੂ ਕੀਤਾ ਤਾਂ ਪੰਜਾਬੀ ਸਾਹਿਤ ਦੀ ਮੁੱਖ ਧਾਰਾ ਪੰਜਾਬ ਤੋਂ ਦੂਰ ਸਾਂ। ਇਹ ਜਥੇਬੰਦੀ ਮੇਰੇ ਲਈ ਉਹ ਸਾਹਿਤਕ ਧਰਤੀ ਹੈ ਜਿਸ ਉੱਪਰ ਮੈਂ ਪੈਰ ਟਿਕਾ ਕੇ ਖੜ੍ਹ ਸਕਿਆ ਅਤੇ ਖੜ੍ਹਾ ਹਾਂ।

ਇਸ ਜਥੇਬੰਦੀ ਨੇ ਮੇਰੇ ਸਾਹਿਤਕ ਵਿਕਾਸ ਵਿੱਚ ਇੱਕ ਸਕੂਲ ਦਾ ਰੋਲ ਨਿਭਾਇਆ ਹੈ। ਇਸ ਵਿਚੋਂ ਮੈਂ ਸਾਹਿਤ ਬਾਰੇ, ਸਾਹਿਤ ਦੇ ਜੀਵਨ ਤੇ ਸਮਾਜ ਨਾਲ ਸੰਬੰਧਾਂ ਬਾਰੇ, ਬਹੁਤ ਕੁੱਝ ਸਿੱਖਿਆ ਹੈ ਤੇ ਸਿੱਖਿਆ ਵੀ ਇਸ ਤਰੀਕੇ ਨਾਲ ਕਿ ਜੋ ਹੋਰ ਕਿਤੋਂ ਵੀ ਸੰਭਵ ਨਹੀਂ ਸੀ ਹੋ ਸਕਦਾ। ਇਸ ਵਿੱਚ ਸ਼ਾਮਲ ਪੰਜਾਬੀ ਸਾਹਿਤਕਾਰਾਂ ਨੂੰ ਮਿਲ ਕੇ ਉਨ੍ਹਾਂ ਦੇ ਜੀਵਨ ਅੰਦਰ ਝਾਕ ਕੇ, ਉਨ੍ਹਾਂ ਦੇ ਕੰਮ ਕਰਨ ਦੇ ਤੌਰ ਤਰੀਕਿਆਂ ਦਾ ਅਧਿਅਨ ਕਰਕੇ ਮੈਨੂੰ ਜੀਵਨ ਵਿੱਚ ਆਪਣੀ ਸੇਧ ਤੇ ਉਸ ਸੇਧ ਵੱਲ ਵੱਧਣ ਲਈ ਪਹੁੰਚ ਦੀ ਉਸਾਰੀ ਵਿੱਚ ਬੇਹੱਦ ਸਹਾਇਤਾ ਮਿਲੀ ਹੈ।"

*❖*❖*

## ਮਹਿੰਦਰ ਸੂਮਲ

ਉਮਰ: 50
ਕਨੇਡਾ ਅਵਾਸ: 1970



ਮਹਿੰਦਰ ਸੂਮਲ 1973 ਤੋਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ-ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਉਹ ਮੁੱਖ ਰੂਪ ਵਿੱਚ ਕਵਿਤਾ ਲਿਖਦਾ ਹੈ। ਉਹ ਤਿੰਨ ਪੁਸਤਕਾਂ ਦਾ ਲੇਖਕ ਹੈ: 'ਖੱਟਣ ਗਏ ਪਰਦੇਸ' (ਬੋਲੀਆਂ ਦਾ ਸੰਪਾਦਨ), 'ਧੂੰਏ 'ਚ ਛੁਪੀ ਅੱਗ' (ਕਾਵਿ-ਸੰਗ੍ਰਹਿ) ਅਤੇ 'ਦੁੱਖ ਪਰਦੇਸਾਂ' ਦੇ (ਬੋਲੀਆਂ ਦਾ ਸੰਗ੍ਰਹਿ)। ਇਸ ਤੋਂ ਬਿਨਾਂ ਉਸਦੀਆਂ ਰਚਨਾਵਾਂ ਪੰਜਾਬੀ ਲੇਖਕ ਮੰਚ ਵਲੋਂ ਸੰਪਾਦਤ ਕਾਵਿ ਸੰਗ੍ਰਹਿ 'ਮਨ ਪਰਦੇਸੀ ਜੇ ਥੀਐ' ਅਤੇ ਦਰਸ਼ਨ ਗਿੱਲ ਵਲੋਂ ਨਸਲਵਾਦ ਨਾਲ ਸੰਬੰਧਿਤ ਕਵਿਤਾਵਾਂ ਦੇ ਸੰਪਾਦਤ ਕੀਤੇ ਸੰਗ੍ਰਹਿ 'ਬਲਦੇ ਬੋਲ' ਵਿੱਚ ਵੀ ਸ਼ਾਮਲ ਹਨ। ਲੇਖਕ ਹੋਣ ਤੋਂ ਬਿਨਾਂ ਮਹਿੰਦਰ ਸੂਮਲ ਲੋਕ ਨਾਚ ਭੰਗੜੇ ਨਾਲ ਸੰਬੰਧਤ ਸਰਗਰਮੀਆਂ ਵਿੱਚ ਵੀ ਸ਼ਾਮਲ ਰਿਹਾ ਹੈ। ਇਸ ਦੇ ਨਾਲ ਨਾਲ ਉਹ ਕਮਿਊਨਿਟੀ ਦੀ ਖੱਬੇ ਪੱਖੀ ਸਿਆਸਤ ਦਾ ਹਿੱਸਾ ਵੀ ਰਿਹਾ ਹੈ। ਪੰਜਾਬੀ ਲਿਟਰੇਰੀ ਐਸੋਸੀਏਸ਼ਨ-ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਬਾਰੇ ਉਹ ਕਹਿੰਦਾ ਹੈ: "ਮੈਂ 1973 ਤੋਂ ਇਸ ਸੰਸਥਾ ਦਾ ਮੈਂਬਰ ਹਾਂ। ਭਾਵੇਂ ਮੇਰੀ ਗਿਣਤੀ ਸਾਹਿਤਕਾਰਾਂ ਵਿੱਚ ਨਹੀਂ ਹੈ, ਪਰ ਪਿਛਲੇ 25 ਵਰ੍ਹਿਆਂ ਵਿੱਚ ਮੈਂ ਜੋ ਕੁੱਝ ਵੀ ਲਿਖਿਆ ਹੈ, ਜਾਂ ਸਿੱਖਿਆ ਹੈ, ਉਹ ਸਮੇਂ ਸਮੇਂ ਮੰਚ ਵਿਚਲੇ ਜਾਂ ਬਾਹਰੋਂ ਆਉਣ ਵਾਲੇ ਸਾਹਿਤਕਾਰਾਂ ਨਾਲ ਰਲ ਕੇ ਬੈਠਣ ਅਤੇ ਉਹਨਾਂ ਦੀਆਂ ਸਾਹਿਤਕ ਕਿਰਤਾਂ ਸੁਣਨ ਨਾਲ ਹੀ ਹੋ ਸਕਿਆ ਹੈ। ਜਿਸ ਲਈ ਮੈਂ ਪੰਜਾਬੀ ਲੇਖਕ ਮੰਚ ਦਾ ਬਹੁਤ ਧੰਨਵਾਦੀ ਹਾਂ।"

*❖*❖*

## ਅਮਰਜੀਤ ਸੂਫੀ

ਉਮਰ: 58 ਸਾਲ
ਕਨੇਡਾ ਆਵਾਸ: 1970



ਅਮਰਜੀਤ ਸੂਫੀ ਪੰਜਾਬੀ ਲੇਖਕ ਮੰਚ ਦੇ ਮੁਢਲੇ ਮੈਂਬਰਾਂ ਵਿਚੋਂ ਹੈ। ਉਹ ਸੰਨ 1972 ਵਿੱਚ ਵੈਨਕੂਵਰ ਦੇ ਪੰਜਾਬੀ ਲੇਖਕਾਂ ਦੇ ਉਸ ਗਰੁੱਪ ਵਿੱਚ ਸ਼ਾਮਲ ਹੋਇਆ ਜੋ ਇਸ ਸੰਸਥਾ ਦੇ ਹੋਂਦ ਵਿੱਚ ਆਉਣ ਤੋਂ ਪਹਿਲਾਂ ਗੈਰ-ਰਸਮੀ ਤੌਰ ਉੱਤੇ ਮਿਲਿਆ ਕਰਦੇ ਸਨ। ਉਹ ਕਵਿਤਾ, ਕਹਾਣੀ, ਨਾਵਲ, ਲੇਖ ਅਤੇ ਆਲੋਚਨਾ ਲਿਖਦਾ ਹੈ। ਹੁਣ ਤੱਕ ਉਸਦੀਆਂ ਚਾਰ ਕਿਤਾਬਾਂ - ਹੋਂਦ ਕਥਾ (ਕਵਿਤਾ), ਪੰਜਾਬ ਸੰਕਟ: ਇੱਕ ਵਿਸ਼ਲੇਸ਼ਣ (ਲੇਖ), ਪੰਜਾਬੀਅਤ ਦੇ ਨਾਂ ਉੱਤੇ ਵੱਖਵਾਦ ਦੀ ਵਕਾਲਤ (ਲੇਖ) ਅਤੇ ਹੋ ਚੀ ਮਿੰਨ੍ਹ (ਜੀਵਨੀ) - ਲਿਖ ਚੁੱਕਾ ਹੈ। ਇਸਤੋਂ ਬਿਨਾਂ ਪੰਜਾਬੀ ਲੇਖਕ ਮੰਚ ਵਲੋਂ ਸੰਪਾਦਿਤ ਕਾਵਿ-ਸੰਗ੍ਰਹਿਆਂ- "ਕੈਨੇਡਾ ਦੀ ਪੰਜਾਬੀ ਕਵਿਤਾ" ਅਤੇ "ਮਨ ਪਰਦੇਸੀ ਜੇ ਥੀਐ" ਵਿੱਚ ਵੀ ਸ਼ਾਮਲ ਹਨ। ਪੰਜਾਬੀ ਲੇਖਕ ਮੰਚ ਤੋਂ ਬਿਨਾਂ ਅਮਰਜੀਤ ਸੂਫੀ ਕਮਿਊਨਿਟੀ ਦੀਆਂ ਸਿਆਸੀ ਅਤੇ ਸਭਿਆਚਾਰਕ ਸਰਗਰਮੀਆਂ ਵਿੱਚ ਵੀ ਵੱਧ ਚੜ੍ਹ ਕੇ ਹਿੱਸਾ ਲੈਂਦਾ ਰਿਹਾ ਹੈ। ਉਸਨੇ ਪੰਜਾਬੀ ਫਾਉਂਡੇਸ਼ਨ ਆਫ ਬੀ ਸੀ ਦੇ ਸੰਗਠਨ ਵਿੱਚ ਹਿੱਸਾ ਪਾਇਆ ਹੈ ਅਤੇ ਪੰਜਾਬੀ ਬੋਲੀ ਦੀ ਸਕੂਲਾਂ ਵਿੱਚ ਪੜ੍ਹਾਈ ਲਈ ਕੰਮ ਕੀਤਾ ਹੈ। ਪੰਜਾਬੀ ਲੇਖਕ ਮੰਚ ਦੇ ਨਾਲ ਆਪਣੇ ਰਿਸ਼ਤੇ ਬਾਰੇ ਉਸਦਾ ਕਹਿਣਾ ਹੈ:

"ਮੈਂ 1970 ਵਿੱਚ ਕਨੇਡਾ ਆਇਆ ਸੀ। ਨਵੇਂ ਸਮਾਜੀ ਵਾਤਾਵਰਣ ਦੇ ਓਪਰੇਪਨ ਵਿਚੋਂ ਕੁੱਝ ਆਪਣਾ ਲੱਭਣ ਦਾ ਯਤਨ ਕਰਦਿਆਂ, 1972 ਵਿੱਚ ਪੰਜਾਬੀ ਸਾਹਿਤ ਸਭਾ ਦੀ ਮੀਟਿੰਗ ਵਿੱਚ ਜਾ ਪਹੁੰਚਿਆ। ਇਥੇ ਮੈਨੂੰ ਆਪਣੇ ਅਹਿਸਾਸਾਂ ਨੂੰ ਵਿਅਕਤ ਕਰਨ ਅਤੇ ਦੂਸਰੇ ਲੇਖਕਾਂ ਦੇ ਵਿਚਾਰਾਂ ਤੋਂ ਸਿੱਖਣ ਦਾ ਸਿਲਸਿਲਾ ਸ਼ੁਰੂ ਹੋਇਆ।

ਪਹਿਲੇ ਪਹਿਲ ਮੀਟਿੰਗ ਕਦੇ ਦੋ ਹਫਤਿਆਂ ਪਿੱਛੋਂ ਕਦੀ ਮਹੀਨੇ ਪਿੱਛੋਂ ਹੋਇਆ ਕਰਦੀ ਸੀ। ਮੈਂ ਕੋਸ਼ਿਸ਼ ਕਰਦਾ ਸਾਂ ਕਿ ਕਿਸੇ ਵੀ ਮੀਟਿੰਗ ਵਿਚੋਂ ਹਾਜ਼ਰ ਹੋਣੋ ਰਹਿ ਨਾ ਜਾਵਾਂ। ਫਿਰ ਤਾਂ ਈਦ ਦੇ ਚੰਦ ਵਾਂਗੂੰ ਮੀਟਿੰਗ ਦਾ ਦਿਨ ਉਡੀਕਦੇ ਰਹਿੰਦੇ ਸੀ। ਮੇਰੇ ਕੁੱਝ ਸਮਾਂ ਵੈਨਕੂਵਰ ਤੋਂ ਬਾਹਰ ਕੰਮ ਕਰਨ ਦੇ ਸਮੇਂ ਮੈਂ ਮੀਟਿੰਗਾਂ ਵਿਚੋਂ ਗੈਰ-ਹਾਜ਼ਰ ਰਿਹਾ ਹਾਂ।

ਮੇਰਾ ਖਿਆਲ ਹੈ ਕਿ ਮੈਂ ਵਾਹ ਲੱਗਦਿਆਂ, ਸਭਾ ਵਲੋਂ ਆਪਣੇ ਉੱਪਰ ਪਾਈ ਕਿਸੇ ਜ਼ਿੰਮੇਵਾਰੀ ਨੂੰ ਕਦੀ ਟਾਲਣ ਦਾ ਯਤਨ ਨਹੀਂ ਕੀਤਾ। 1987 ਦੀ ਪਹਿਲੀ ਕਨੇਡੀਅਨ ਪੰਜਾਬੀ ਕਾਨਫਰੰਸ ਸਮੇਂ ਦਰਜਨਾਂ ਮੀਟਿੰਗਾਂ ਕੀਤੀਆਂ, ਸੈਂਕੜੇ ਘੰਟੇ ਇਸ ਦੀ ਸਫਲਤਾ ਲਈ ਸੋਚਿਆ, ਸੁਝਾ ਦਿੱਤੇ ਅਤੇ ਸਾਰਿਆਂ ਦੇ ਸਹਿਯੋਗ ਨਾਲ ਪੰਜਾਬੀ ਲੇਖਕ ਮੰਚ ਵੈਨਕੂਵਰ ਨੇ ਸੱਚਮੁੱਚ ਹੀ ਇੱਕ ਮਾਅਰਕਾ ਮਾਰ ਲਿਆ।

ਮੈਂ ਅਨੁਭਵ ਕਰਦਾ ਹਾਂ ਕਿ ਜਦੋਂ ਕਿਸੇ ਕਵਿਤਾ ਦੀ ਜਾਂ ਹੋਰ ਰਚਨਾ ਦੀ ਆਲੋਚਨਾ ਹੁੰਦੀ ਹੈ ਉਸ ਸਮੇਂ ਆਮ ਕਰਕੇ ਹੀ ਸੁਹਿਰਦਤਾ ਨਾਲ ਹੀ ਸੁਝਾ ਦਿੱਤੇ ਜਾਂਦੇ ਹਨ। ਪ੍ਰੰਤੂ ਜਦੋਂ ਕਿਸੇ ਕਿਤਾਬ ਦੇ ਛਪਣ ਉਪਰ, ਉਸ ਨੂੰ ਰੀਲੀਜ ਕੀਤਾ ਜਾਂਦਾ ਹੈ ਉਸ ਸਮੇਂ ਜਾਂ ਤਾਂ ਪੱਖ ਪੂਰ ਕੇ ਬਿਨਾਂ ਮਤਲਬ ਝੂਠੀ ਪ੍ਰਸੰਸਾ ਕੀਤੀ ਜਾਂਦੀ ਹੈ ਜੋ ਸੰਬੰਧਿਤ ਲੇਖਕ ਲਈ ਵੀ ਆਪਣੀ ਰਚਨ-ਸਮਰਥਾ ਬਾਰੇ ਭੁਲੇਖਾ ਪੈਦਾ ਕਰਦੀ ਹੈ ਜਾਂ ਫਿਰ ਉਸ ਰਚਨਾ ਦੇ ਵਿਸ਼ੇ ਵਸਤੂ ਦੀ ਥਾਂ ਉੱਪਰ, ਉਸ ਗੱਲ ਦਾ ਜ਼ਿਕਰ ਕੀਤਾ ਜਾਂਦਾ ਹੈ ਜੋ ਉਸ ਵਿੱਚ ਸ਼ਾਮਲ ਨਹੀਂ ਹੁੰਦਾ। ਭਾਵ ਕਿ ਇਸ ਵਿੱਚ ਇਹ ਹੋਣਾ ਚਾਹੀਦਾ ਹੈ ਜਾਂ ਇਹ ਕਿਉਂ ਹੈ। ਮੇਰੇ ਵਿਚਾਰ ਵਿੱਚ ਆਲੋਚਨਾ ਦਾ ਕੇਂਦਰ ਛਪੀ ਵਸਤੂ ਹੋਣਾ ਚਾਹੀਦਾ ਹੈ।

ਮੈਂ ਇੱਛਾ ਕਰਦਾ ਹਾਂ ਕਿ ਮੰਚ ਦੇ ਮੈਂਬਰਾਂ ਦੀ ਵਧੀ ਗਿਣਤੀ ਨਾਲ ਹਰ ਇੱਕ ਨੂੰ ਖੁਸ਼ੀ ਹੈ ਪ੍ਰੰਤੂ ਸਭਾ ਦੇ ਮੈਂਬਰਾਂ ਦੇ ਸਿਰਜਣ ਅਤੇ ਆਲੋਚਨਾ ਦੇ ਮਿਆਰ ਨੂੰ ਵੀ ਵਧਾਉਣ ਲਈ ਵਿਅਕਤੀਗਤ ਤੌਰ ਉੱਪਰ ਅਤੇ ਸਮੂਹਿਕ ਤੌਰ ਉੱਪਰ ਪਰਸਪਰ ਸਹਿਯੋਗ ਦੀ ਲੋੜ ਹੈ।"

✻❖✻❖✻

## ਗੁਰਚਰਨ ਟੱਲੇਵਾਲੀਆ

ਉਮਰ: 59 ਸਾਲ
ਕਨੇਡਾ ਆਵਾਸ: 1970



ਗੁਰਚਰਨ ਟੱਲੇਵਾਲੀਆ ਪੰਜਾਬੀ ਲੇਖਕ ਮੰਚ ਦੇ ਮੁਢਲੇ ਮੈਂਬਰਾਂ ਵਿਚੋਂ ਹੈ। ਉਹ ਕਵਿਤਾ, ਖਾਸ ਕਰਕੇ ਗੀਤ ਅਤੇ ਬੋਲੀਆਂ, ਲਿਖਦਾ ਹੈ। ਉਸਦੀਆਂ ਕਵਿਤਾਵਾਂ ਮਹਿੰਦਰ ਸੂਮਲ ਵਲੋਂ ਸੰਪਾਦਿਤ ਬੋਲੀਆਂ ਦੀ ਕਿਤਾਬ 'ਖੱਟਣ ਗਏ ਪ੍ਰਦੇਸ' ਅਤੇ ਪੰਜਾਬੀ ਲੇਖਕ ਮੰਚ ਵਲੋਂ ਸੰਪਾਦਿਤ ਕਿਤਾਬ 'ਮਨ ਪਰਦੇਸੀ ਜੇ ਥੀਐ' ਵਿੱਚ ਸ਼ਾਮਲ ਹਨ। ਇਸ ਤੋਂ ਬਿਨਾਂ ਉਸ ਦੀਆਂ ਲਿਖਤਾਂ 'ਕਨੇਡਾ ਦਰਪਣ' ਅਤੇ 'ਇੰਡੋਕਨੇਡੀਅਨ ਟਾਈਮਜ਼' ਵਿੱਚ ਸਮੇਂ ਸਮੇਂ ਛਪਦੀਆਂ ਰਹੀਆਂ ਹਨ। ਲਿਖਣ ਤੋਂ ਬਿਨਾਂ ਉਹ ਵੈਨਕੂਵਰ ਦੇ ਪੰਜਾਬੀ ਰੰਗਮੰਚ ਦੇ ਖੇਤਰ ਵਿੱਚ ਲੰਮੇ ਸਮੇਂ ਤੋਂ ਸਰਗਰਮ ਰਿਹਾ ਹੈ। ਉਸਨੇ ਵੈਨਕੂਵਰ ਸੱਥ ਅਤੇ ਵੈਨਕੂਵਰ ਦੀਆਂ ਹੋਰ ਰੰਗਮੰਚ ਸੰਸਥਾਵਾਂ ਵਲੋਂ ਖੇਡੇ ਗਏ ਕਈ ਨਾਟਕਾਂ ਵਿੱਚ ਕੰਮ ਕੀਤਾ ਹੈ। ਉਹ ਪੰਜਾਬੀ ਲੇਖਕ ਮੰਚ ਦਾ ਕੋਆਰਡੀਨੇਟਰ ਰਿਹਾ ਹੈ। ਜਿਹਨਾਂ ਵਰ੍ਹਿਆਂ ਦੌਰਾਨ ਸਾਹਿਤਕ ਅਤੇ ਸਭਿਆਚਾਰਕ ਮੈਗਜ਼ੀਨ 'ਵਤਨੋਂ ਦੂਰ' ਵੈਨਕੂਵਰ ਤੋਂ ਨਿਕਲਦਾ ਸੀ ਉਸ ਸਮੇਂ ਗੁਰਚਰਨ ਟੱਲੇਵਾਲੀਆ ਇਸ ਪਰਚੇ ਨੂੰ ਕੱਢਣ ਵਾਲੀ ਟੀਮ ਦਾ ਮੈਂਬਰ ਰਿਹਾ ਹੈ। ਵੈਨਕੂਵਰ ਤੋਂ ਨਿਕਲਣ ਵਾਲੇ ਪਰਚੇ 'ਤਮੰਨਾ' ਲਈ ਸਰਕੂਲੇਸ਼ਨ ਦਾ ਕੰਮ ਕੀਤਾ ਹੈ।

✻❖✻❖✻

## ਸੋਹਣ ਸੁਰਿੰਦਰ ਸਕਰੂਲਵੀ

ਉਮਰ: 63
ਕਨੇਡਾ ਆਵਾਸ: 1970



ਸੋਹਣ ਸੁਰਿੰਦਰ ਸਕਰੂਲਵੀ ਪੰਜਾਬੀ ਲਿਟਰੇਰੀ ਐਸੋਸੀਏਸ਼ਨ/ਪੰਜਾਬੀ ਲੇਖਕ ਮੰਚ ਦਾ ਸ਼ੁਰੂ ਦੇ ਸਮੇਂ ਤੋਂ ਮੈਂਬਰ ਚੱਲਿਆ ਆ ਰਿਹਾ ਹੈ। ਉਹ ਮੁੱਖ ਰੂਪ ਵਿੱਚ ਕਹਾਣੀਆਂ, ਲੇਖਾਂ ਅਤੇ ਇਤਿਹਾਸ ਦਾ ਲੇਖਕ ਹੈ। ਹੁਣ ਤੱਕ ਉਸਦੀਆਂ ਦੋ ਕਿਤਾਬਾਂ ਛਪ ਚੁੱਕੀਆਂ ਹਨ: ਨਿੱਕੀ ਕਹਾਣੀ ਅਤੇ ਵੱਡੀਆਂ ਯਾਦਾਂ (ਕਹਾਣੀ ਸੰਗ੍ਰਹਿ) ਅਤੇ 'ਪੰਜਾਬੀ ਭਾਰਤੀ ਕੈਨੇਡੀਅਨ ਸਿੱਖ ਇਤਿਹਾਸ (1880-1998)'। ਇੱਕ ਲੇਖਕ ਹੋਣ ਦੇ ਨਾਲ ਨਾਲ ਉਹ ਖਾਲਸਾ ਦੀਵਾਨ ਸੁਸਾਇਟੀ, ਵੈਨਕੂਵਰ, ਈਸਟ ਇੰਡੀਅਨ ਵੈਲਫੇਅਰ ਸੁਸਾਇਟੀ ਆਫ ਬੀ ਸੀ, ਸ਼੍ਰੋਮਣੀ ਸਿੱਖ ਸੇਵਕ ਦਲ ਦੀਆਂ ਸਰਗਰਮੀਆਂ ਵਿੱਚ ਵੀ ਸਮੇਂ ਸਮੇਂ ਸਰਗਰਮ ਰਿਹਾ ਹੈ। ਪਿੱਛੇ ਜਿਹੇ ਉਸਨੂੰ ਬੀ ਸੀ ਦੀ ਸਰਕਾਰ ਵਲੋਂ ਐਡਵਾਈਜਰੀ ਕਾਉਂਸਲ ਆਨ ਮਲਟੀਕਲਚਰਿਜ਼ਮ ਦੇ ਮੈਂਬਰ ਵਜੋਂ ਨਿਯੁਕਤ ਕੀਤਾ ਗਿਆ ਹੈ। ਪੰਜਾਬੀ ਲੇਖਕ ਮੰਚ ਬਾਰੇ ਉਸਦਾ ਕਹਿਣਾ ਹੈ, "ਲੇਖਕ ਮੰਚ ਨੇ ਸਭਿਆਚਾਰ ਅਤੇ ਸਾਹਿਤਕ ਖੇਤਰ ਵਿੱਚ ਜੋ ਕੰਮ ਕੀਤਾ ਹੈ, ਉਹ ਸਾਰਥਕ ਹੈ।"

✻❖✻❖✻

## ਅਮਰਜੀਤ ਚਾਹਲ

ਉਮਰ: 47 ਸਾਲ
ਕਨੇਡਾ ਆਵਾਸ: 1968

ਅਮਰਜੀਤ ਚਾਹਲ ਪੰਜਾਬੀ ਲਿਟਰੇਰੀ ਐਸੋਸੀਏਸ਼ਨ-ਪੰਜਾਬੀ ਲੇਖਕ ਮੰਚ ਦੇ ਪਹਿਲੇ ਦੌਰ ਦੇ ਮੈਂਬਰਾਂ ਵਿਚੋਂ ਇੱਕ ਹੈ। ਉਹ ਸੰਨ 1973 ਵਿੱਚ ਇਸ ਸੰਸਥਾ ਦਾ ਮੈਂਬਰ ਬਣਿਆ। ਮੁੱਖ ਰੂਪ ਵਿੱਚ ਉਹ ਕਹਾਣੀ ਅਤੇ ਕਵਿਤਾ ਲਿਖਦਾ ਹੈ। ਉਸਦਾ ਇੱਕ ਕਹਾਣੀ ਸੰਗ੍ਰਹਿ "ਬਾਹਰੋਂ ਆਇਆ ਆਦਮੀ" ਛਪ ਚੁੱਕਿਆ ਹੈ। ਉਸਦੀਆਂ ਕਵਿਤਾਵਾਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ-ਪੰਜਾਬੀ ਲੇਖਕ ਮੰਚ ਵਲੋਂ ਸੰਪਾਦਿਤ ਕਿਤਾਬਾਂ "ਕੈਨੇਡਾ ਦੀ ਪੰਜਾਬੀ ਕਵਿਤਾ" ਅਤੇ "ਮਨ ਪਰਦੇਸੀ ਜੇ ਥੀਐ" ਵਿੱਚ ਸ਼ਾਮਲ ਹਨ।

✻❖✻❖✻

## ਕਰਮ ਸਿੰਘ

ਉਮਰ: 72 ਸਾਲ
ਕਨੇਡਾ ਆਵਾਸ: 1972

ਕਰਮ ਸਿੰਘ 1973 ਤੋਂ ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਉਹ ਕਵਿਤਾ, ਕਹਾਣੀ, ਲੇਖ ਅਤੇ ਆਲੋਚਨਾ ਲਿਖਦਾ ਹੈ। ਇਸਦੇ ਨਾਲ ਨਾਲ ਉਹ ਇੱਕ ਬਹੁਤ ਵਧੀਆ ਬੁਲਾਰਾ ਵੀ ਹੈ। ਕਨੇਡਾ ਆਉਣ ਤੋਂ ਪਹਿਲਾਂ ਉਹ ਜ਼ਿਲਾ ਜਲੰਧਰ ਅਤੇ ਕਪੂਰਥਲਾ ਦੇ ਤਰੱਕੀ ਪਸੰਦ ਸਭਿਆਚਾਰਕ ਗਰੁੱਪ ਦਾ ਇੰਚਾਰਜ ਰਿਹਾ ਹੈ।

*❖*❖*

## ਅਜਮੇਰ ਰੋਡੇ

ਕਨੇਡਾ ਆਵਾਸ: 1966



ਅਜਮੇਰ ਰੋਡੇ ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਦਾ 1974 ਤੋਂ ਮੈਂਬਰ ਹੈ। ਉਹ ਸਾਹਿਤ ਦੇ ਵੱਖ ਵੱਖ ਰੂਪਾਂ ਜਿਵੇਂ ਕਵਿਤਾ, ਕਹਾਣੀ, ਨਾਟਕ, ਲੇਖ, ਆਲੋਚਨਾ ਅਤੇ ਵਿਗਿਆਨ-ਗਲਪ ਵਿੱਚ ਰਚਨਾ ਕਰਦਾ ਹੈ। ਹੁਣ ਤੱਕ ਉਸਦੀਆਂ ਹੇਠ ਲਿਖੀਆਂ ਪੁਸਤਕਾਂ ਛਪ ਚੁੱਕੀਆਂ ਹਨ: ਵਿਸ਼ਵ ਦੀ ਨੁਹਾਰ (ਵਿਗਿਆਨ ਗਲਪ-1966), ਸੁਰਤੀ (ਕਾਵਿ-ਸੰਗ੍ਰਹਿ-1979), ਦੂਜਾ ਪਾਸਾ (ਇਕਾਂਗੀ ਸੰਗ੍ਰਹਿ-1981), ਕਾਮਾਗਾਟਾਮਾਰੂ (ਪੂਰਾ ਨਾਟਕ-1984), ਬਲੂ ਮੈਡੀਟੇਸ਼ਨ (ਅੰਗਰੇਜ਼ੀ ਕਵਿਤਾਵਾਂ-1985), ਪੋਇਮਜ਼ ਐਟ ਮਾਈ ਡੋਰਸਟੈਪ (ਅੰਗਰੇਜ਼ੀ ਕਵਿਤਾਵਾਂ - 1990), ਦੀ ਲਾਸਟ ਫਲਿੱਕਰ (ਗੁਰਦਿਆਲ ਸਿੰਘ ਦੇ ਨਾਵਲ ਮੜ੍ਹੀ ਦਾ ਦੀਵਾ ਦਾ ਅੰਗਰੇਜ਼ੀ ਅਨੁਵਾਦ-1993), ਸ਼ੁਭਚਿੰਤਨ (ਕਾਵਿ-ਸੰਗ੍ਰਹਿ-1993), ਅਤੇ ਇਕੰਤਰ ਸੌ ਪਰਾਯਥਾਰਥਵਾਦੀ ਕਵਿਤਾ (ਕਨੇਡੀਅਨ ਕਵੀ ਮਾਈਕਲ ਬੁਲਕ ਦੀਆਂ ਕਵਿਤਾਵਾਂ ਦਾ ਪੰਜਾਬੀ ਅਨੁਵਾਦ-1996)। ਰਚਨਾਵਾਂ ਦੇ ਉਸਦੇ ਆਪਣੇ ਸੰਗ੍ਰਹਿਆਂ ਤੋਂ ਬਿਨਾਂ ਉਸਦੀਆਂ ਰਚਨਾਵਾਂ ਪੰਜਾਬੀ ਅਤੇ ਅੰਗਰੇਜ਼ੀ ਦੇ ਦੋ ਕੁ ਦਰਜਨ ਸੰਪਾਦਿਤ ਸੰਗ੍ਰਹਿਆਂ ਵਿੱਚ ਸ਼ਾਮਲ ਹਨ।

ਅਜਮੇਰ ਰੋਡੇ ਦਾ ਕਨੇਡਾ ਦੇ ਪੰਜਾਬੀ ਰੰਗਮੰਚ ਦੇ ਇਤਿਹਾਸ ਵਿੱਚ ਇੱਕ ਲੇਖਕ ਅਤੇ ਨਿਰਦੇਸ਼ਕ ਵੱਜੋ ਖਾਸ ਥਾਂ ਹੈ। ਉਸਨੇ ਹੁਣ ਤੱਕ 10 ਨਾਟਕਾਂ ਦੀ ਨਿਰਦੇਸ਼ਨਾ, ਸਹਿਨਿਰਦੇਸ਼ਨਾ ਅਤੇ ਪ੍ਰੋਡਕਸ਼ਨ ਪ੍ਰਬੰਧ ਵਿੱਚ ਹਿੱਸਾ ਲਿਆ ਹੈ। ਉਹ ਵੈਨਕੂਵਰ ਦੇ ਰੰਗਮੰਚ ਨਾਲ ਸੰਬੰਧਿਤ ਵੱਖ ਵੱਖ ਸੰਸਥਾਵਾਂ ਜਿਵੇਂ ਵਤਨੋਂ ਦੂਰ ਫਾਉਂਡੇਸ਼ਨ, ਭਾਰਤੀ ਨਾਟ ਕੇਂਦਰ ਅਤੇ ਸੁਰਨਾਟ ਕੇਂਦਰ ਦੇ ਸਥਾਪਤੀ ਬੋਰਡਾਂ ਦਾ ਮੈਂਬਰ ਰਿਹਾ ਹੈ।

ਇਸ ਤੋਂ ਬਿਨਾਂ ਉਹ ਸਾਹਿਤ, ਸਭਿਆਚਾਰ, ਸਮਾਜਕ ਇਨਸਾਫ ਨਾਲ ਕੰਮ ਕਰ ਰਹੀਆਂ ਕਈ ਜਥੇਬੰਦੀਆਂ ਅਤੇ ਸੰਸਥਾਵਾਂ ਦਾ ਹਿੱਸਾ ਰਿਹਾ ਹੈ। ਇਹਨਾਂ ਵਿਚੋਂ ਕੁੱਝ ਹਨ: 1) ਰਾਈਟਰਜ਼ ਯੂਨੀਅਨ ਆਫ ਕੈਨੇਡਾ ਦਾ ਮੈਂਬਰ, ਬੀ ਸੀ/ਯੂਕਾਨ ਹਿੱਸੇ ਦਾ ਪ੍ਰਤੀਨਿੱਧ (1994/95), 2.) ਵਤਨੋਂ ਦੂਰ ਮਾਸਿਕ ਦੇ ਮੁਢਲੇ ਸਲਾਹਕਾਰ ਅਤੇ ਪ੍ਰਕਾਸ਼ਨ ਬੋਰਡ ਦਾ ਮੈਂਬਰ, 3) ਇੰਡੀਆ ਮਿਊਜ਼ਕ ਸੁਸਾਇਟੀ ਦੇ ਸਥਾਪਤੀ ਡਾਇਰੈਕਟਰਾਂ ਵਿਚੋਂ ਇੱਕ, 4) 'ਰਾਈਟਿੰਗ ਥਰੂ ਰੇਸ'; 'ਐਪਰੋਪ੍ਰੀਏਟ ਵੋਇਸ' ਅਤੇ 'ਪਹਿਲੀ ਕਨੇਡੀਅਨ ਪੰਜਾਬੀ ਕਾਨਫਰੰਸ ਦੇ ਆਰਗੇਨਾਈਜ਼ਰਾਂ ਵਿਚੋਂ ਇੱਕ; 5) ਸਮਾਨਤਾ ਦਾ ਪਹਿਲਾ ਸਕੱਤਰ, ਬੀ ਸੀ ਓ ਐਫ ਆਰ ਅਤੇ ਫਾਰਮਵਰਕਰਜ਼ ਯੂਨੀਅਨ ਦਾ ਹਿਤੈਸ਼ੀ।

ਅਜਮੇਰ ਨੇ ਵਾਤਾਵਰਣ ਨਾਲ ਸੰਬੰਧਿਤ ਵਿਸ਼ੇ 'ਗਲੋਬਲ ਵਾਰਮਿੰਗ' ਉੱਤੇ ਖੋਜ ਕੀਤੀ ਹੈ ਅਤੇ ਵੱਖ ਵੱਖ ਥਾਵਾਂ ਉੱਤੇ ਇਸ ਵਿਸ਼ੇ ਉੱਤੇ ਲੈਕਚਰ ਦਿੱਤੇ ਹਨ।

ਆਪਣੇ ਸਾਹਿਤਕ ਸਫਰ ਦੌਰਾਨ ਅਜਮੇਰ ਨੂੰ ਸੰਨ 1994 ਵਿੱਚ ਭਾਸ਼ਾ ਵਿਭਾਗ ਪੰਜਾਬ ਨੇ ਸ਼੍ਰੋਮਣੀ ਬਦੇਸ਼ੀ ਪੰਜਾਬੀ ਸਾਹਿਤਕਾਰ ਦਾ ਪੁਰਸਕਾਰ ਦਿੱਤਾ। ਇਸੇ ਤਰ੍ਹਾਂ ਗੁਰੂ ਨਾਨਕ ਇੰਜਨੀਅਰਿੰਗ ਕਾਲਜ ਲੁਧਿਆਣਾ ਵਲੋਂ 'ਜ਼ਿੰਦਗੀ ਦਾ ਸ਼ਾਇਰ' ਦਾ ਪੁਰਸਕਾਰ ਦਿੱਤਾ ਗਿਆ।

ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਬਾਰੇ ਗੱਲ ਕਰਦਿਆਂ ਅਜਮੇਰ ਕਹਿੰਦਾ ਹੈ, "ਲੇਖਕ ਮੰਚ ਦੇ ਮੈਂਬਰ ਦੋਸਤਾਂ ਨਾਲ ਮੀਟਿੰਗਾਂ ਵਿੱਚ ਬੈਠ ਕੇ ਸੱਜਰੀਆਂ ਰਚਨਾਵਾਂ ਦਾ ਪਾਠ, ਟੀਕਾ ਟਿੱਪਣੀ, ਭਖਦੀ ਚਰਚਾ, ਕਵਿਤਾ ਖੁੱਲ੍ਹੀ ਕਿ ਤੋਲ ਤੁਕਾਂਤ?... ਮੀਟਿੰਗਾਂ ਤੋਂ ਬਾਹਰ, ਘਰਾਂ ਵਿੱਚ ਕਾਰਾਂ ਵਿੱਚ, ਚਾਹ ਕਾਫੀ ਵੋਦਕੇ ਵਿਸਕੀ ਦੀਆਂ ਬਾਰਾਂ ਵਿੱਚ, ਸਾਹਿਤ ਕਲਾ ਫਲਸਫੇ ਸਤਿ-ਅਸਤਿ ਚੰਗੇ-ਮੰਦੇ ਉੱਤੇ ਡੂੰਘਾ ਵਾਦ ਵਿਵਾਦ, ਤੱਤੀਆਂ ਬਹਿਸਾਂ, ਇੱਕ ਦੂਜੇ ਦਾ ਮਜ਼ਾਕ, ਇੱਕ ਦੂਜੇ ਨੂੰ ਉਤਸ਼ਾਹ, ਹਾਸਾ ਠੱਠਾ, ਗੈਰ ਹਾਜ਼ਰ ਦੀ ਨਿੰਦਿਆ, ਵਿਦੇਸ਼ ਗਏ ਦੀ ਚੁਗਲੀ, ਪੰਜਾਬ ਦੇ ਲੇਖਕਾਂ ਤੇ ਰੰਜ, ਪ੍ਰਕਾਸ਼ਕਾਂ ਤੇ ਗੁੱਸਾ, ਕਦੇ ਉੱਤੋਂ ਉੱਤੋਂ ਕਦੇ ਸੱਚੀ ਮੁੱਚੀਂ ਦਾ... ਬੱਸ ਇਹੀ ਸਭ ਕੁੱਝ ਹੈ ਜੋ ਲੇਖਕ ਮੰਚ ਵਿੱਚ ਚੰਗਾ ਲੱਗਾ ਅਤੇ ਜਿਸਨੇ ਮੇਰੀ ਲਿਖਤ ਨੂੰ ਪ੍ਰਭਾਵਤ ਕੀਤਾ ਹੈ।"

*❖*❖*

## ਸੁਰਜੀਤ ਕਲਸੀ

ਉਮਰ: 50 ਕੁ ਵਰ੍ਹੇ
ਕਨੇਡਾ ਆਵਾਸ: 1974



ਸੁਰਜੀਤ ਕਲਸੀ 1974 ਤੋਂ ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਦੀ ਮੈਂਬਰ ਹੈ। ਉਹ ਕਵਿਤਾ, ਕਹਾਣੀ, ਨਾਟਕ ਅਤੇ ਲੇਖ ਲਿਖਦੀ ਹੈ। ਹੁਣ ਤੱਕ ਉਸਦੀਆਂ ਹੇਠ ਲਿਖੀਆਂ ਕਿਤਾਬਾਂ ਛਪ ਚੁੱਕੀਆਂ ਹਨ: 'ਪੌਣਾਂ ਨਾਲ ਗੁਫਤਗੂ' (ਕਵਿਤਾ-1979, 1989), 'ਸਪੀਕਿੰਗ ਟੂ ਦੀ ਵਿੰਡਜ਼' (ਅੰਗਰੇਜ਼ੀ ਕਵਿਤਾ-1982), 'ਫੁੱਟ ਪ੍ਰਿੰਟਸ ਆਫ ਸਾਈਲੈਂਸ' (ਅੰਗਰੇਜ਼ੀ ਕਵਿਤਾ-1988), 'ਸੈਂਡਸਕੇਪ' (ਅੰਗਰੇਜ਼ੀ ਕਵਿਤਾ-1990),

ਸੱਤ ਪਰਾਈਆਂ (ਕਹਾਣੀ-1994) ਅਤੇ ਪਰਵਾਸੀ ਔਰਤ ਦੀ ਡਾਇਰੀ (ਨਾਵਲੈੱਟ-1994)। ਮੌਲਿਕ ਲਿਖਤਾਂ ਦੀਆਂ ਕਿਤਾਬਾਂ ਤੋਂ ਬਿਨਾਂ ਸੁਰਜੀਤ ਨੇ ਸੰਨ 1992 ਵਿੱਚ ਵੱਖ ਵੱਖ ਪੰਜਾਬੀ ਕਵੀਆਂ ਦੀ ਕਵਿਤਾ ਦਾ ਅੰਗਰੇਜ਼ੀ ਅਨੁਵਾਦ ਕਰਕੇ ਇੱਕ ਕਾਵਿ ਸੰਗ੍ਰਹਿ ਛਾਪਿਆ ਜਿਸ ਦਾ ਨਾਂ ਹੈ: 'ਗਲਿੰਪਸਜ਼ ਆਫ ਟ੍ਵਿੰਟਿਅਥ ਸੈਂਚਰੀ ਪੰਜਾਬੀ ਪੋਇਟਰੀ: ਐਨ ਐਨਥਾਲੋਜੀ ਇਨ ਇੰਗਲਿਸ਼ ਟਰਾਂਸਲੇਸ਼ਨ' (1992)।

ਸੁਰਜੀਤ ਕਲਸੀ ਦੀਆਂ ਕਵਿਤਾਵਾਂ ਅੰਗਰੇਜ਼ੀ ਅਤੇ ਪੰਜਾਬੀ ਦੇ ਕਈ ਸੰਪਾਦਿਤ ਸੰਗ੍ਰਹਿਆਂ ਵਿੱਚ ਵੀ ਸ਼ਾਮਲ ਹਨ। ਇਹਨਾਂ ਸੰਪਾਦਿਤ ਸੰਗ੍ਰਹਿਆਂ ਵਿੱਚ ਸ਼ਾਮਲ ਹਨ: 'ਏ ਮੀਟਿੰਗ ਆਫ ਸਟਰੀਮਜ਼' (1985), 'ਵਰਡਜ਼ ਵੀ ਕਾਲ ਹੋਮ' (1990), 'ਸ਼ਕਤੀ ਵਰਡਜ਼' (1990), 'ਹਰ ਮਦਰਜ਼ ਐਸ਼ਜ਼ ਐਂਡ ਅਦਰ ਸਟੋਰੀਜ਼ (1994), 'ਦੀ ਵਿਸਲਿੰਗ ਥੌਰਨ' (1994), 'ਕੈਨੇਡੀਅਨ ਪੰਜਾਬੀ ਸਾਹਿਤ ਅਤੇ ਸਭਿਆਚਾਰ' (1987), 'ਮਨ ਪਰਦੇਸੀ ਜੇ ਥੀਐ' (1995। ਸੰਨ 1983 ਵਿੱਚ ਸੁਰਜੀਤ ਕਲਸੀ ਟਰਾਂਟੋ ਸਾਊਥ ਏਸ਼ੀਅਨ ਰੀਵੀਊ ਵਲੋਂ ਬਸੰਤ ਵਿੱਚ ਕੈਨੇਡਾ ਦੇ ਪੰਜਾਬੀ ਲਿਟਰੇਚਰ ਬਾਰੇ ਕੱਢੇ ਸਪੈਸ਼ਲ ਅੰਕ ਦੀ ਸਹਿ-ਸੰਪਾਦਕ ਸੀ। ਇਸੇ ਤਰ੍ਹਾਂ ਕੰਟੈਂਪਰੇਰੀ ਲਿਟਰੇਚਰ ਇਨ ਟਰਾਂਸਲੇਸ਼ਨਜ਼ ਵਲੋਂ ਬਸੰਤ 1977 ਵਿੱਚ ਕਨੇਡਾ ਦੇ ਪੰਜਾਬੀ ਸਾਹਿਤ ਬਾਰੇ ਕੱਢੇ ਸਪੈਸ਼ਲ ਅੰਕ ਦੀ ਸਹਿ-ਸੰਪਾਦਕ ਸੀ।

ਸਾਹਿਤ ਲਿਖਣ ਤੋਂ ਬਿਨਾਂ ਸੁਰਜੀਤ ਨੇ ਵੈਨਕੂਵਰ ਦੀਆਂ ਰੰਗਮੰਚੀ ਅਤੇ ਸਭਿਆਚਾਰਕ ਸਰਗਰਮੀਆਂ ਵਿੱਚ ਵੀ ਆਪਣਾ ਬਣਦਾ ਹਿੱਸਾ ਪਾਇਆ ਹੈ। ਉਸਨੇ ਕੈਨੇਡਾ ਵਿੱਚ ਰਹਿ ਰਹੇ ਪੰਜਾਬੀਆਂ, ਖਾਸ ਕਰਕੇ ਪੰਜਾਬੀ ਔਰਤਾਂ, ਬਾਰੇ ਨਾਟਕ ਲਿਖੇ ਅਤੇ ਨਿਰਦੇਸ਼ਤ ਕੀਤੇ ਹਨ ਅਤੇ ਕਈ ਨਾਟਕਾਂ ਵਿੱਚ ਅਦਾਕਾਰੀ ਵੀ ਕੀਤੀ ਹੈ। ਹੁਣ ਤੱਕ ਉਸਨੇ ਜਿਹੜੇ ਨਾਟਕ ਲਿਖੇ/ਨਿਰਦੇਸ਼ਤ ਕੀਤੇ ਹਨ ਉਹਨਾਂ ਵਿਚੋਂ ਮੁੱਖ ਹਨ: 'ਮਹਿਲੀਂ ਵਸਦੀਆਂ ਧੀਆਂ', 'ਸਾਡੇ ਮਸਲੇ-ਚੇਤਨਾ', 'ਨਿਰਲੱਜ ਸਮਾਂ', 'ਪੋਹ ਦੀ ਅਗਨ', 'ਵੀਜ਼ੇ ਤੋਂ ਬਾਅਦ' ਅਤੇ 'ਘਰ ਦਾ ਸੁਪਨਾ'। ਆਪਣਾ ਸੁਨੇਹਾ ਲੋਕਾਂ ਤੱਕ ਪਹੁੰਚਾਉਣ ਲਈ ਸੁਰਜੀਤ ਨੇ ਵੀਡੀਓ ਦੀ ਵਰਤੋਂ ਵੀ ਕੀਤੀ ਹੈ। ਉਸਨੇ ਮੇਲੋ ਕਹਾਣੀ ਉੱਤੇ ਆਧਾਰਿਤ ਇੱਕ ਵੀਡੀਓ ਫਿਲਮ ਅਤੇ 'ਸਾਡੇ ਹੱਕ: ਇੰਡੋਕਨੇਡੀਅਨ ਔਰਤਾਂ ਦੇ ਹੱਕਾਂ ਲਈ' ਟੀ ਵੀ ਮੁਲਾਕਾਤਾਂ ਦੀ ਇੱਕ ਲੜੀ ਤਿਆਰ ਕੀਤੀ ਹੈ।

ਸੁਰਜੀਤ ਕਲਸੀ ਦੀ ਕਿਤਾਬ 'ਪੌਣਾਂ ਨਾਲ ਗੁਫਤਗੂ' ਪਿਛਲੇ ਦਸ ਸਾਲਾਂ ਤੋਂ ਦਿੱਲੀ ਯੂਨੀਵਰਸਿਟੀ ਦੇ ਪਾਠਕ੍ਰਮ ਦਾ ਹਿੱਸਾ ਹੈ। ਇਸੇ ਤਰ੍ਹਾਂ 'ਫੁੱਟ ਪ੍ਰਿੰਟਸ ਆਫ ਸਾਈਲੈਂਸ' ਪਿਛਲੇ ਪੰਜ ਸਾਲਾਂ ਤੋਂ ਯੋਰਕ ਯੂਨੀਵਰਸਿਟੀ, ਟਰਾਂਟੋ ਦੇ ਕੰਪੈਰੇਟਿਵ ਲਿਟਰੇਚਰ ਦੇ ਪਾਠਕ੍ਰਮ ਦਾ ਹਿੱਸਾ ਹੈ।

ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਬਾਰੇ ਉਸਦਾ ਕਹਿਣਾ ਹੈ, "ਪੰਜਾਬੀ ਸਾਹਿਤ ਸਭਾ ਜੋ ਕਿ ਪਿੱਛੋਂ ਪੰਜਾਬੀ ਲੇਖਕ ਮੰਚ ਦੇ ਤੌਰ ਉੱਤੇ ਜਾਣੀ ਜਾਣ ਲੱਗੀ ਨਾਲ ਮੇਰਾ ਰਿਸ਼ਤਾ ਪੱਚੀ ਵਰ੍ਹਿਆਂ ਦਾ ਹੈ। 1974 ਤੋਂ, ਜਦੋਂ ਮੈਂ ਇਸ ਸੰਸਥਾ ਦੀ ਮੈਂਬਰ ਬਣੀ, ਮੈਂ ਇਸ ਸੰਸਥਾ ਦੀਆਂ ਮੀਟਿੰਗਾਂ ਵਿੱਚ ਜਾਂਦੀ ਰਹੀ ਹਾਂ। ਮੈਨੂੰ ਆਪਣੀਆਂ ਰਚਨਾਵਾਂ ਪੜ੍ਹਨ ਅਤੇ ਹੋਰਨਾਂ ਲੇਖਕਾਂ ਦੇ ਵਿਚਾਰ ਜਾਣਨ ਦਾ ਮੌਕਾ ਮਿਲਦਾ ਰਿਹਾ ਹੈ।

ਕੁੱਝ ਖੱਟੇ ਮਿੱਠੇ ਵਿਚਾਰ ਵੀ ਮਿਲੇ, ਕੁੱਝ ਧਾਰਨਾ ਗ੍ਰਸਥ ਸਾਹਿਤ ਪ੍ਰੇਮੀਆਂ ਦੀਆਂ ਟੋਕਾਂ ਵੀ ਪਰ ਦਿਲ ਨਹੀਂ ਛੱਡਿਆ- ਬਰਾਬਰ ਸਭਾ ਦੀਆਂ ਸਰਗਰਮੀਆਂ ਵਿੱਚ ਹਿੱਸਾ ਲੈਂਦੀ ਰਹੀ ਹਾਂ। ਮੇਰਾ ਦ੍ਰਿੜ ਵਿਸ਼ਵਾਸ ਹੈ ਕਿ ਆਸ਼ੇ ਨੂੰ ਮੁੱਖ ਰੱਖ ਕੇ ਜੇ ਚਲਿਆ ਜਾਵੇ ਤਾਂ ਰਾਹ ਦੇ ਰੋੜੇ ਅਤੇ ਕੰਡਿਆਲੀਆਂ ਡਾਲੀਆਂ ਆਪੇ ਪਿੱਛੇ ਹੱਟ ਜਾਂਦੀਆਂ ਹਨ। ਆਸ਼ਾ: ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਅੱਗੇ ਲਿਜਾਣ ਲਈ ਇੱਕ ਫੋਰਮ ਦਾ ਹੋਣਾ ਹੈ, ਅਤੇ ਇਹ ਫੋਰਮ ਇਹ 'ਸਭਾ' ਪ੍ਰਦਾਨ ਕਰਦੀ ਹੈ। ਮਰਦ-ਪ੍ਰਧਾਨ ਸਮਾਜ, ਸਾਹਿਤ ਅਤੇ ਧਾਰਨਾਵਾਂ ਦੀ ਪਿੱਠ ਭੂਮੀ ਵਿੱਚ ਜਿਸ ਤਰ੍ਹਾਂ ਦਾ ਵੀ ਰਿਸ਼ਤਾ ਇਸ ਸਭਾ ਨੇ ਮੇਰੇ ਨਾਲ ਕਾਇਮ ਕਰਨ ਦਾ ਯਤਨ ਕੀਤਾ ਹੈ, ਮੈਂ ਕਬੂਲਿਆ ਹੈ ਅਤੇ ਸਭ ਨਾਲ ਆਪਣੀ ਸੁਹਿਰਦਤਾ ਅਤੇ ਵਚਨਬੱਧਤਾ ਪਾਲੀ ਹੈ।

ਇਹ ਚੰਗਾ ਲਗਦਾ ਹੈ ਕਿ ਬੇਗਾਨੀ ਧਰਤੀ ਉੱਤੇ ਇਸ ਸਭਾ ਦੇ ਲੇਖਕਾਂ ਨੇ ਇੱਕ ਅਪਣੱਤ ਦਾ ਰਿਸ਼ਤਾ ਬਣਾਈ ਰੱਖਿਆ ਹੈ। ਇਹ ਜਾਣ ਕੇ ਅਤੇ ਦੇਖਕੇ ਖੁਸ਼ੀ ਹੁੰਦੀ ਹੈ ਕਿ ਸਾਹਿਤਕਾਰਾਂ ਅਤੇ ਸਾਹਿਤ ਰਸੀਆਂ ਨੇ ਸਭਾ ਨਾਲ ਜੁੜੇ ਰਹਿ ਕੇ ਇੱਕ ਠੋਸ ਸੰਸਥਾ ਕਾਇਮ ਕੀਤੀ ਹੈ ਅਤੇ ਸਾਹਿਤ ਨੂੰ ਪ੍ਰਫੁਲਤ ਕੀਤਾ ਹੈ।"

*❖*❖*

## ਸੁਖਵੰਤ ਹੁੰਦਲ

ਉਮਰ: 42 ਸਾਲ

ਕਨੇਡਾ ਅਵਾਸ: 1975



ਸੁਖਵੰਤ ਹੁੰਦਲ 1978 ਤੋਂ ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਬੇਸ਼ੱਕ ਆਪਣੇ ਸਾਹਿਤਕ ਸਫਰ ਦੇ ਮੁੱਢ ਵਿੱਚ ਉਸਨੇ ਕਵਿਤਾ ਅਤੇ ਕਹਾਣੀ ਉੱਪਰ ਵੀ ਹੱਥ ਅਜਮਾਇਆ ਪਰ ਹੁਣ ਉਹ ਮੁੱਖ ਤੌਰ ਉੱਤੇ ਨਾਟਕ ਅਤੇ ਲੇਖ ਲਿਖਦਾ ਹੈ। ਉਸਦੀਆਂ ਸਾਧੂ ਬਿਨਿੰਗ ਨਾਲ ਸਾਂਝੀਆਂ ਦੋ ਕਿਤਾਬਾਂ ਛੱਪ ਚੁੱਕੀਆਂ ਹਨ ਜਿਹਨਾਂ ਦੇ ਨਾਂ ਹਨ: "ਪਿਕਟ ਲਾਈਨ" (ਨਾਟਕ ਸੰਗ੍ਰਹਿ-1995) ਅਤੇ "ਕਨੇਡਾ ਵਿੱਚ ਭਾਰਤੀਆਂ ਨੇ ਵੋਟ ਦਾ ਹੱਕ ਕਿਵੇਂ ਲਿਆ" (ਇਤਿਹਾਸ-1997)। 1980 ਤੋਂ 1983 ਤੱਕ "ਵਤਨੋਂ ਦੂਰ" ਦਾ ਸਹਾਇਕ-ਸੰਪਾਦਕ ਅਤੇ 1989-1994 ਤੱਕ "ਵਤਨ" ਦਾ ਸਹਿ-ਸੰਪਾਦਕ ਰਿਹਾ ਹੈ। ਸਮੇਂ ਸਮੇਂ ਉਸਦੇ ਲੇਖ ਕਨੇਡਾ, ਹਿੰਦੁਸਤਾਨ ਅਤੇ ਪਾਕਿਸਤਾਨ ਤੋਂ ਛਪਣ ਵਾਲੇ ਰਸਾਲਿਆਂ ਅਤੇ ਅਖਬਾਰਾਂ ਵਿੱਚ ਛਪਦੇ ਰਹਿੰਦੇ ਹਨ।

ਪਿਛਲੇ 23 ਸਾਲਾਂ ਦੌਰਾਨ ਉਹ ਕਨੇਡਾ ਦੀਆਂ ਸਾਹਿਤਕ, ਸਭਿਆਚਾਰਕ, ਸਿਆਸੀ ਅਤੇ ਸਮਾਜਕ ਸਰਗਰਮੀਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਰਿਹਾ ਹੈ। ਉਹ ਵੈਨਕੂਵਰ ਸੱਥ ਦਾ ਮੋਢੀ ਮੈਂਬਰ ਹੈ। ਇਸ ਸੰਸਥਾ ਵਲੋਂ ਕਨੇਡਾ ਦੇ ਪੰਜਾਬੀਆਂ ਦੇ ਜੀਵਨ ਨਾਲ ਸੰਬੰਧਿਤ ਤਿਆਰ ਕੀਤੇ ਅਤੇ ਖੇਡੇ ਗਏ ਨਾਟਕਾਂ ਵਿਚੋਂ ਬਹੁਗਿਣਤੀ ਨਾਟਕ ਸੁਖਵੰਤ ਹੁੰਦਲ ਅਤੇ ਸਾਧੂ ਬਿਨਿੰਗ ਨੇ ਮਿਲ ਕੇ ਲਿਖੇ ਹਨ। ਵੈਨਕੂਵਰ ਸੱਥ ਦੀਆਂ ਹੋਰ ਸਰਗਰਮੀਆਂ- ਜਿਵੇਂ ਸਾਧੂ ਸਿੰਘ ਧਾਮੀ ਦੇ ਨਾਵਲ ਮਲੂਕਾ (ਪਹਿਲਾ ਐਡੀਸ਼ਨ) ਦਾ ਅਨੁਵਾਦ ਕਰਨਾ ਅਤੇ ਫਿਰ ਉਸ ਨੂੰ ਰੀਲੀਜ ਕਰਨ ਲਈ ਧਾਮੀ ਹੁਰਾਂ ਨੂੰ ਕਨੇਡਾ ਸੱਦਣਾ (1988), ਕਾਮਾਗਾਟਾਮਾਰੂ ਨਾਲ ਸੰਬੰਧਿਤ ਫੋਟੋ ਪ੍ਰਦਰਸ਼ਨੀ ਤਿਆਰ ਕਰਨਾ

(1989) ਆਦਿ - ਨੂੰ ਨੇਪਰੇ ਚਾੜ੍ਹਨ ਵਿੱਚ ਸੁਖਵੰਤ ਹੁੰਦਲ ਨੇ ਦੂਜੇ ਮੈਂਬਰਾਂ ਦੇ ਨਾਲ ਮਿਲਕੇ ਅਹਿਮ ਭੂਮਿਕਾ ਨਿਭਾਈ ਹੈ।

ਪੰਜਾਬੀ ਸਾਹਿਤ ਸਭਾ/ ਪੰਜਾਬੀ ਲੇਖਕ ਮੰਚ ਬਾਰੇ ਉਸਦਾ ਕਹਿਣਾ ਹੈ, "ਇਸ ਸੰਸਥਾ ਦਾ ਮੈਂਬਰ ਬਣ ਕੇ ਮੈਂ ਪੰਜਾਬੀ ਲੇਖਕ ਭਾਈਚਾਰੇ ਵਿੱਚ ਸ਼ਾਮਲ ਹੋਇਆ ਹਾਂ। ਕੁੱਝ ਹੱਦ ਤੱਕ ਇਸ ਸੰਸਥਾ ਨੇ ਮੈਨੂੰ ਇੱਕ ਪੰਜਾਬੀ ਲੇਖਕ ਦੀ ਪਹਿਚਾਣ ਦਿੱਤੀ ਹੈ। ਇੱਕ ਪੰਜਾਬੀ ਲੇਖਕ ਵਜੋਂ ਇਥੇ ਮੈਨੂੰ ਦੂਜੇ ਪੰਜਾਬੀ ਲੇਖਕਾਂ ਨੂੰ ਮਿਲਣ ਅਤੇ ਜਾਨਣ, ਉਹਨਾਂ ਨਾਲ ਆਪਣੀਆਂ ਲਿਖਤਾਂ ਅਤੇ ਵਿਚਾਰ ਸਾਂਝੇ ਕਰਨ ਦਾ ਮੌਕਾ ਮਿਲਿਆ ਹੈ। ਇਸ ਸੰਸਥਾ ਦਾ ਮੈਂਬਰ ਹੁੰਦਿਆ ਹੀ ਮੈ ਦੂਜੇ ਲੇਖਕਾਂ ਦੀਆਂ ਸਾਹਿਤਕ ਕ੍ਰਿਤਾਂ ਦੀ ਬਿਨਾਂ ਕਿਸੇ ਲੁੱਕ-ਲੁਕਾਅ ਦੇ ਆਲੋਚਨਾ ਕਰਨ ਅਤੇ ਆਪਣੀਆਂ ਲਿਖਤਾਂ ਬਾਰੇ ਦੂਜੇ ਲੇਖਕਾਂ ਦੀ ਆਲੋਚਨਾ (ਤਿੱਖੀ ਸਮੇਤ) ਸਹਿਣ ਦਾ ਢੰਗ ਸਿੱਖਿਆ ਹੈ। ਮੇਰੇ ਖਿਆਲ ਵਿੱਚ ਇਹਨਾਂ ਸਭ ਗੱਲਾਂ ਨੇ ਮੇਰੇ ਸਾਹਿਤਕ ਸਫਰ ਨੂੰ ਰੂਪ ਦੇਣ ਵਿੱਚ ਇੱਕ ਮਹੱਤਵਪੂਰਨ ਰੋਲ ਅਦਾ ਕੀਤਾ ਹੈ।"

*❖*❖*

## ਮੰਗਾ ਸਿੰਘ ਬਾਸੀ

ਉਮਰ: 44 ਸਾਲ
ਕਨੇਡਾ ਅਵਾਸ: 1977



ਮੁੱਖ ਰੂਪ ਵਿੱਚ ਕਵਿਤਾ ਲਿਖਣ ਵਾਲਾ ਮੰਗਾ ਬਾਸੀ, ਪੰਜਾਬੀ ਲਿਟਰੇਰੀ ਐਸੋਸੀਏਸ਼ਨ-ਪੰਜਾਬੀ ਲੇਖਕ ਮੰਚ ਦਾ ਸੰਨ 1979 ਤੋਂ ਮੈਂਬਰ ਹੈ। ਹੁਣ ਤੱਕ ਉਸਦੀਆਂ ਦੋ ਕਿਤਾਬਾਂ ਛਪੀਆਂ ਹਨ: ਬਰਫ ਦਾ ਮਾਰੂਥਲ (ਕਾਵਿ ਸੰਗ੍ਰਹਿ) ਅਤੇ ਵਿੱਚ ਪਰਦੇਸਾਂ ਦੇ (ਬੋਲੀਆਂ ਦਾ ਸੰਗ੍ਰਹਿ)। ਉਸਦੀਆਂ ਕਵਿਤਾਵਾਂ ਪੰਜਾਬੀ ਲੇਖਕ ਮੰਚ ਵਲੋਂ ਛਪੇ ਕਾਵਿ-ਸੰਗ੍ਰਹਿ 'ਮਨ ਪਰਦੇਸੀ ਜੇ ਥੀਐ' ਵਿੱਚ ਵੀ ਸ਼ਾਮਲ ਹਨ। ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਦਾ ਬਿਆਨ ਉਹ ਇਹਨਾਂ ਸ਼ਬਦਾਂ ਵਿੱਚ ਕਰਦਾ ਹੈ: "ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ 1979 ਦੀ ਪਹਿਲੀ ਮੀਟਿੰਗ ਵਿੱਚ ਜਾਣ ਤੋਂ ਬਾਅਦ ਮੇਰੀ ਪ੍ਰਵਾਸੀ ਜ਼ਿੰਦਗੀ ਨੂੰ ਇੰਝ ਮਹਿਸੂਸ ਹੋਇਆ ਸੀ, ਜਿਵੇਂ ਕੋਈ ਮਾਰੂਥਲ ਦੇ ਸਫ਼ਰ ਦਾ ਥੱਕਿਆ ਰਾਹੀ ਨਖਲਿਸਤਾਨ ਵਿੱਚ ਆ ਹਰਿਆਵਲ ਨਾਲ ਗੁਫਤਗੂ ਕਰੇ। ਇਸ ਜਥੇਬੰਦੀ ਦੀ ਬੇੜੀ ਦੇ ਪੂਰ ਵਿੱਚ ਸਫ਼ਰ ਕਰ ਮੇਰੀ ਕਵਿਤਾ ਨੇ ਕਈ ਵੱਖਰੇ ਵੱਖਰੇ ਪੜਾਅ ਤਹਿ ਕਰ, ਮੰਚ ਨੂੰ ਸਾਹਿਤਕ ਕਸਵੱਟੀ ਜਾਣ ਆਪਣੀ ਖਿੰਡੀ ਹੋਈ ਜੁਲਫ਼ ਨੂੰ ਸੰਵਾਰਨ ਦਾ ਚੱਜ ਸਿੱਖਿਆ ਹੈ। ਉਮੀਦ ਕਰਦਾ ਹਾਂ ਕਿ ਸਾਡੀ ਇਹ ਸਾਹਿਤਕ ਜਥੇਬੰਦੀ ਸਾਡੇ ਨਾਲ ਨਾਲ ਬਿਤਾਏ ਪਲਾਂ ਨੂੰ ਸਾਂਭਦੀ ਹੋਈ, ਇੱਕੀਵੀਂ ਸਦੀ ਦੇ ਸਾਹਿਤਕ ਅੰਬਰਾਂ ਵਿੱਚ ਵੀ ਸੁਬਹ ਦਾ ਤਾਰਾ ਬਣ ਪ੍ਰਵੇਸ਼ ਕਰੇਗੀ।"

*❖*❖*

## ਹਰਜਿੰਦਰ ਸਿੱਧੂ

ਉਮਰ: 43 ਸਾਲ
ਕਨੇਡਾ ਆਵਾਸ: 1977



ਹਰਜਿੰਦਰ ਸਿੱਧੂ ਪੰਜਾਬੀ ਲਿਟਰੇਰੀ ਐਸੋਸੀਏਸ਼ਨ-ਪੰਜਾਬੀ ਲੇਖਕ ਮੰਚ ਦਾ 1981 ਤੋਂ ਮੈਂਬਰ ਹੈ। ਕਵਿਤਾ ਲਿਖਣ ਦੇ ਨਾਲ ਨਾਲ ਉਹ ਬਹੁਤ ਵਧੀਆ ਗਾਉਂਦਾ ਹੈ। ਅਜੇ ਤੱਕ ਉਸਦੀ ਕੋਈ ਕਿਤਾਬ ਨਹੀਂ ਛਪੀ ਪਰ ਸਮੇਂ ਸਮੇਂ ਉਸਦੀਆਂ ਰਚਨਾਵਾਂ ਕਨੇਡਾ ਤੋਂ ਨਿਕਲਦੇ ਸਾਹਿਤਕ ਪਰਚਿਆਂ ਜਿਵੇਂ ਵਤਨ ਅਤੇ ਕਲਮ ਵਿੱਚ ਛਪਦੀਆਂ ਰਹੀਆਂ ਹਨ। ਉਹ ਵੈਨਕੂਵਰ ਸੱਥ ਦਾ ਵੀ ਮੈਂਬਰ ਹੈ। ਸਾਹਿਤਕ ਸਫਰ ਅਤੇ ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਬਾਰੇ ਉਸਦਾ ਕਹਿਣਾ ਹੈ ਕਿ "ਸਾਹਿਤਕ ਸਫਰ ਨੂੰ ਤਾਂ ਸ਼ਾਇਦ ਮੈਂ ਆਪ ਹੀ ਨਹੀਂ ਤੁਰਿਆ ਪਰ ਲੇਖਕ ਮੰਚ ਨਾਲ ਰਿਸ਼ਤਾ ਇੱਕ ਪਰਿਵਾਰਕ ਰਿਸ਼ਤਾ ਲੱਗਦਾ ਹੈ।"

*❖*❖*

## ਦਰਸ਼ਨ ਗਿੱਲ

ਉਮਰ: 55 ਸਾਲ
ਕਨੇਡਾ ਆਵਾਸ: 1972



ਦਰਸ਼ਨ ਗਿੱਲ ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਦਾ 1982 ਤੋਂ ਮੈਂਬਰ ਹੈ। ਉਹ ਕਵਿਤਾ, ਲੇਖ ਅਤੇ ਆਲੋਚਨਾ ਲਿਖਦਾ ਹੈ। ਹੁਣ ਤੱਕ ਉਸਦੀਆਂ ਹੇਠ ਲਿਖੀਆਂ ਕਿਤਾਬਾਂ ਛਪ ਚੁੱਕੀਆਂ ਹਨ: ਕਨੇਡੀਅਨ ਪੰਜਾਬੀ ਕਵਿਤਾ (ਆਲੋਚਨਾ, 1998), ਹਾਦਸਿਆਂ ਦੇ ਹਾਸਿਲ (ਕਾਵਿ ਸੰਗ੍ਰਹਿ, 1996), ਅੱਗ ਦਾ ਸਫਰ (ਕਾਵਿ ਸੰਗ੍ਰਹਿ, 1992), ਕਾਲਾ ਸੂਰਜ (ਕਾਵਿ-ਸੰਗ੍ਰਹਿ, 1984), ਬਲਦੇ ਬੋਲ (ਸੰਪਾਦਿਤ ਕਾਵਿ ਸੰਗ੍ਰਹਿ, 1984), ਪੰਜਾਬੀ ਕਾਵਿ ਵਿੱਚ ਨਿਰਾਸ਼ਾਵਾਦ (ਆਲੋਚਨਾ, 1983), ਆਪਣੇ ਸਨਮੁੱਖ (ਕਾਵਿ-ਸੰਗ੍ਰਹਿ, 1980), ਉਕਾਬ ਦੀ ਉਡਾਣ (ਕਵਿਤਾ ਅਨੁਵਾਦ, 1980), ਮੈਨ ਐਂਡ ਦੀ ਮਿਰਰ (ਅੰਗਰੇਜ਼ੀ ਵਿੱਚ ਕਵਿਤਾਵਾਂ, 1980), ਖ਼ਲੀਜ਼ (ਕਾਵਿ-ਸੰਗ੍ਰਹਿ, 1978), ਰੂਪ ਅਰੂਪ (ਕਾਵਿ-ਸੰਗ੍ਰਹਿ, 1976), ਜੰਗਲ ਦੀ ਅੱਗ (ਕਾਵਿ-ਸੰਗ੍ਰਹਿ, 1976)

ਅਤੇ ਜ਼ਮੀਲਾ (ਨਾਵਲ ਦਾ ਅਨੁਵਾਦ, 1964)। ਦਰਸ਼ਨ ਗਿੱਲ ਦੀ ਰਚਨਾਵਾਂ ਹੇਠ ਲਿਖੇ ਸੰਪਾਦਿਤ ਸੰਗ੍ਰਿਹਾਂ ਵਿੱਚ ਸ਼ਾਮਲ ਹਨ: ਮਨ ਪਰਦੇਸੀ ਜੇ ਥੀਐ (ਕਾਵਿ-ਸੰਗ੍ਰਹਿ, 1993), ਜੰਗਲ ਦੇ ਵਿਰੁੱਧ (ਕਾਵਿ-ਸੰਗ੍ਰਹਿ, 1986), ਪੰਜ ਪਾਣੀ (ਕਾਵਿ-ਸੰਗ੍ਰਹਿ, 1983), ਵਿਸ਼ਵ ਪੰਜਾਬੀ ਗਜ਼ਲ, ਪਰਵਾਸੀ ਪੰਜਾਬੀ ਕਵਿਤਾ ਅਤੇ ਵਿਸ਼ਵ ਪੰਜਾਬੀ ਸਾਹਿਤ। ਕੈਨੇਡੀਅਨ ਕਵੀ ਚੀਫ਼ ਡੈਨ ਜਾਰਜ ਦੇ ਕਾਵਿ-ਸੰਗ੍ਰਹਿ 'ਮਾਈ ਹਰਟ ਸੋਅਰਜ਼' ਦਾ ਪੰਜਾਬੀ ਅਨੁਵਾਦ 'ਉਕਾਬ ਦੀ ਉਡਾਣ' ਵੀ ਕੀਤਾ।

ਦਰਸ਼ਨ ਗਿੱਲ ਸਾਹਿਤ ਸੰਪਾਦਨਾ ਦੇ ਖੇਤਰ ਵਿੱਚ ਇੱਕ ਲੰਮਾ ਸਮਾਂ ਸਰਗਰਮ ਰਿਹਾ ਹੈ। ਭਾਰਤ ਰਹਿੰਦਿਆਂ ਉਹ 1962 ਵਿੱਚ ਬਸੰਤ ਦਾ ਸੰਪਾਦਕ ਅਤੇ 1963 ਵਿੱਚ ਨਵਾਂ ਜ਼ਮਾਨਾ ਦੇ ਸੰਪਾਦਕੀ ਮੰਡਲ ਦਾ ਮੈਂਬਰ ਸੀ। ਕਨੇਡਾ ਵਿੱਚ ਵੀ ਉਸਨੇ ਆਪਣੀ ਇਸ ਸਰਗਰਮੀ ਨੂੰ ਜਾਰੀ ਰੱਖਿਆ। 1980-82 ਦੌਰਾਨ ਉਸਨੇ ਤ੍ਰੈਮਾਸਕ ਸਾਹਿਤਕ ਪੱਤਰ ਦਰਪਣ ਦੀ ਸੰਪਾਦਨਾ ਕੀਤੀ। 1982-89 ਤੱਕ ਹਫਤਾਵਾਰੀ ਅਖਬਾਰ ਕੈਨੇਡਾ ਦਰਪਣ ਦਾ ਸੰਪਾਦਕ ਰਿਹਾ। ਬਾਅਦ ਵਿੱਚ ਉਹ ਤ੍ਰੈਮਾਸਕ ਕਲਮ ਦਾ ਸੰਪਾਦਕ ਵੀ ਰਿਹਾ।

ਸੰਨ 1980 ਵਿੱਚ ਉਸਨੇ ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟਰੱਸਟ (ਕੈਨੇਡਾ) ਦੀ ਸਥਾਪਨਾ ਕੀਤੀ ਅਤੇ ਮਨਜੀਤ ਯਾਦਗਾਰੀ ਅਵਾਰਡ ਦੀ ਸ਼ੁਰੂਆਤ ਕੀਤੀ। 1993 ਵਿੱਚ ਸਥਾਪਤ ਹੋਈ ਬੀ ਸੀ ਕਲਚਰਲ ਫਾਊਂਡੇਸ਼ਨ ਦੇ ਮੋਢੀ ਮੈਂਬਰਾਂ ਵਿਚੋਂ ਇੱਕ ਹੈ। ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਬਾਰੇ ਗੱਲ ਕਰਦਿਆਂ ਉਹ ਲਿਖਦਾ ਹੈ: "ਪੰਜਾਬੀ ਲੇਖਕ ਮੰਚ ਦੀ ਸਥਾਪਨਾ ਸਮੇਂ ਪਹਿਲਾ ਕੋਆਰਡੀਨੇਟਰ ਨਿਯੁਕਤ ਹੋਣ ਤੋਂ ਲੈ ਕੇ ਹੁਣ ਤੱਕ ਮੰਚ ਦੀਆਂ ਸਰਗਰਮੀਆਂ ਵਿੱਚ ਹਮੇਸ਼ਾਂ ਦਿਲਚਸਪੀ ਲਈ ਹੈ। ਇਸ ਦੀਆਂ ਲਗਾਤਾਰ ਮੀਟਿੰਗਾਂ, ਸਿਰਜਣਾਤਮਕ ਸਾਹਿਤ ਉੱਤੇ ਉਸਾਰੂ ਆਲੋਚਨਾ, ਨਵੇਂ ਲੇਖਕਾਂ ਨੂੰ 'ਜੀਅ ਆਇਆਂ', ਲਗਾਤਾਰ ਭਰਾਤਰੀ ਭਾਵ ਦੀ ਭਾਵਨਾ, ਕਾਨਫਰੰਸਾਂ, ਕਵੀ ਦਰਬਾਰ, ਪੁਸਤਕਾਂ ਉੱਤੇ ਵਿਚਾਰ ਵਟਾਂਦਰਾ, ਸਥਾਨਕ ਲੇਖਕਾਂ ਦੀਆਂ ਪੁਸਤਕਾਂ ਦਾ ਚਿੰਤਨ-ਮੰਥਨ ਆਦਿ ਸਾਰਥਕ ਕਾਰਜਾਂ ਕਰਕੇ ਮੰਚ ਨੇ ਮੇਰੇ ਜ਼ਾਤੀ ਸਾਹਿਤਕ ਸਫ਼ਰ ਨੂੰ ਡੂੰਘੇਰੀ ਸੋਚ ਦਿੱਤੀ ਅਤੇ ਵਿਵੇਕਸ਼ੀਲ ਬਣਾਇਆ ਹੈ।

ਆਪਣਾ ਪੀ ਐਚ ਡੀ ਦਾ ਸ਼ੋਧ-ਪ੍ਰਬੰਧ ਲਿਖਣ ਸਮੇਂ ਇੱਕ ਅਹਿਸਾਸ ਹੋਰ ਵੀ ਪਕੇਰਾ ਹੋਇਆ ਹੈ ਕਿ ਪੰਜਾਬ ਦੇ ਹੇਰਵੇ ਤੋਂ ਲੈਕੇ ਯਥਾਰਥਕ ਪੱਖਾਂ ਦਾ ਮੂਰਤੀਕਰਣ ਵਿੱਚ ਪੰਜਾਬੀ ਸਾਹਿਤ ਨੇ ਕਨੇਡਾ ਵਿੱਚ ਲੰਮਾ ਸਫ਼ਰ ਤੈਅ ਕੀਤਾ ਹੈ। ਮੰਚ ਦੇ ਮੈਂਬਰਾਂ ਦੀ ਪ੍ਰਗਤੀਵਾਦੀ ਸੋਚ ਨੇ ਨਿਰੰਤਰਤਾ ਨਾਲ ਸਾਹਿਤ ਨੂੰ ਇੱਕ ਗੰਭੀਰ ਮਾਧਿਅਮ ਸਮਝਿਆ ਹੈ ਅਤੇ ਕਨੇਡੀਅਨ ਜੀਵਨ ਦੇ ਵੱਖ ਵੱਖ ਪਹਿਲੂਆਂ ਨੂੰ ਡੂੰਘੀ ਤਰ੍ਹਾਂ ਵਿਚਾਰਿਆ ਹੈ।

ਇਹ ਮੰਚ ਦੀ ਸਾਹਿਤਕ ਦੇਣ ਕਾਰਨ ਹੀ ਹੈ ਕਿ ਕਨੇਡੀਅਨ ਪੰਜਾਬੀ ਸਾਹਿਤ ਨੂੰ ਇਸ ਦਾ ਬਣਦਾ ਮਾਣ ਪ੍ਰਾਪਤ ਹੋਇਆ ਹੈ। ਗੁਰੂ ਨਾਨਕ ਦੇਵ ਯੂਨੀਵਰਿਸਟੀ ਅੰਮ੍ਰਿਤਸਰ ਵਲੋਂ 'ਪਰਵਾਸੀ ਪੰਜਾਬੀ ਕਵਿਤਾ' ਅਤੇ 'ਪਰਵਾਸੀ ਪੰਜਾਬੀ ਕਹਾਣੀ' ਸੰਕਲਨਾਂ ਵਿੱਚ ਮੰਚ ਦੇ ਮੈਂਬਰਾਂ-ਲੇਖਕਾਂ ਦੀ ਸ਼ਮੂਲੀਅਤ ਅਤੇ ਮੰਚ ਦੀ ਪੁਸਤਕ 'ਮਨ ਪਰਦੇਸੀ ਜੇ ਥੀਐ' ਦਾ ਯੂਨੀਵਰਿਸਟੀ ਕੋਰਸ 'ਚ ਲੱਗਣਾ ਮੰਚ ਦੀਆਂ ਵਿਸ਼ੇਸ਼ ਪ੍ਰਾਪਤੀਆਂ ਹਨ।"

*❖*❖*

## ਜਸਵਿੰਦਰ ਹੇਅਰ

ਉਮਰ: 43 ਸਾਲ
ਕਨੇਡਾ ਆਵਾਸ: 1973

ਜਸਵਿੰਦਰ ਹੇਅਰ ਸੰਨ 1983 ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਮੁੱਖ ਤੌਰ ਉੱਤੇ ਉਹ ਵਿਅੰਗ ਲੇਖਕ ਹੈ।

*❖*❖*

## ਅਮਨਪਾਲ ਸਾਰਾ

ਉਮਰ: 40
ਕਨੇਡਾ ਆਵਾਸ: 1976



ਅਮਨਪਾਲ ਸਾਰਾ 1986 ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਉਹ ਕਹਾਣੀ, ਕਵਿਤਾ, ਨਾਟਕ, ਲੇਖ, ਆਲੋਚਨਾ ਦੇ ਖੇਤਰ ਵਿੱਚ ਲਿਖਦਾ ਹੈ। ਇਸਦੇ ਨਾਲ ਨਾਲ ਉਹ ਅਨੁਵਾਦ ਵੀ ਕਰਦਾ ਹੈ। ਹੁਣ ਤੱਕ ਉਸਦੀ ਕਹਾਣੀਆਂ ਦੀ ਇੱਕ ਕਿਤਾਬ 'ਸਰਦ ਰਿਸ਼ਤੇ' ਛਪ ਚੁੱਕੀ ਹੈ। ਇਸ ਤੋਂ ਬਿਨਾਂ ਉਸਦੀਆਂ ਕਵਿਤਾਵਾਂ ਸੰਪਾਦਿਤ ਕਾਵਿ ਸੰਗ੍ਰਹਿਆਂ-'ਜੰਗਲ ਦੇ ਵਿਰੁੱਧ' ਅਤੇ 'ਮਨ ਪਰਦੇਸੀ ਜੇ ਥੀਐ'- ਵਿੱਚ ਸ਼ਾਮਲ ਹਨ। ਉਸਦੀ ਕਹਾਣੀ ਕਨੇਡਾ ਦੀ ਪੰਜਾਬੀ ਕਹਾਣੀਆਂ ਦੀ ਸੰਪਾਦਿਤ ਕਿਤਾਬ 'ਕਥਾ ਕਨੇਡਾ' ਵਿੱਚ ਸ਼ਾਮਲ ਹੈ। ਕੈਨੇਡਾ ਦੇ ਰੰਗਮੰਚ ਬਾਰੇ ਲਿਖਿਆ ਉਸਦਾ ਲੇਖ - ਵਿੱਚ ਸ਼ਾਮਲ ਕੀਤਾ ਗਿਆ ਹੈ।

ਇੱਕ ਲੇਖਕ ਹੋਣ ਦੇ ਨਾਲ ਨਾਲ ਉਹ ਵੈਨਕੂਵਰ ਦੀਆਂ ਰੰਗ-ਕਰਮੀ ਅਤੇ ਹੋਰ ਸਭਿਆਚਾਰਕ ਸਰਗਰਮੀਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਹੈ। ਉਹ ਥਿਏਟਰ ਅਤੇ ਸਭਿਆਚਾਰਕ ਕੰਮਾਂ ਨਾਲ ਸੰਬੰਧਤ ਸੰਸਥਾ 'ਵੈਨਕੂਵਰ ਸੱਥ' ਦਾ 1984 ਤੋਂ ਮੈਂਬਰ ਹੈ। ਉਹ ਪੰਜਾਬੀ ਰੰਗਮੰਚ ਅਤੇ ਵੀਡੀਓ ਫਿਲਮਾਂ ਦੇ ਖੇਤਰ ਵਿੱਚ ਬਤੌਰ ਇੱਕ ਅਦਾਕਾਰ ਇੱਕ ਲੰਮੇ ਸਮੇਂ ਤੋਂ ਸਰਗਰਮ ਹੈ। ਉਸਨੇ ਕੈਰੋਸਿਲ ਥਿਏਟਰ ਸਕੂਲ ਵੈਨਕੂਵਰ ਤੋਂ ਅਦਾਕਾਰੀ ਦਾ ਡਿਪਲੋਮਾ ਅਤੇ ਵੈਨਕੂਵਰ ਫਿਲਮ ਸਕੂਲ ਤੋਂ ਫਿਲਮ ਸਕਰਿਪਟ ਲਿਖਣ ਦੀ ਟ੍ਰੇਨਿੰਗ ਹਾਸਲ ਕੀਤੀ ਹੈ। ਕਨੇਡਾ ਤੋਂ 1989-1995 ਦੌਰਾਨ ਛਪਣ ਵਾਲੇ ਤ੍ਰੈਮਾਸਿਕ ਮੈਗਜ਼ੀਨ 'ਵਤਨ' ਦੇ ਪ੍ਰਬੰਧਕੀ ਕੰਮਾਂ ਦਾ ਇੰਚਾਰਜ਼ ਰਿਹਾ ਹੈ। 1991-1993 ਦੌਰਾਨ ਵੈਨਕੂਵਰ ਸੱਥ ਵਲੋਂ ਅੰਗਰੇਜ਼ੀ ਵਿੱਚ ਕੱਢੇ ਜਾਂਦੇ ਮੈਗਜ਼ੀਨ 'ਅੰਕੁਰ' ਦੀ ਕੁਲੈਕਟਿਵ ਦਾ ਮੈਂਬਰ ਰਿਹਾ ਹੈ। ਉਹ ਕੈਨੇਡਾ ਵਿੱਚ ਜੰਮੇ ਪਲੇ ਬੱਚਿਆਂ ਨੂੰ ਭੰਗੜਾ ਸਿਖਾਉਣ ਵਾਲੀ ਟੀਮ 'ਕਰਾਟੇ ਕਿਡਜ਼' ਅਤੇ ਦੁਆਬਾ ਸਾਕਰ ਕਲੱਬ ਦਾ ਫਾਉਂਡਿੰਗ ਮੈਂਬਰ ਹੈ।

ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਬਾਰੇ ਗੱਲ ਕਰਦਿਆਂ ਉਹ ਲਿਖਦਾ ਹੈ, "ਉਂਝ ਤਾਂ ਮੈਂ 1976 ਤੋਂ ਹੀ ਕਨੇਡਾ ਵਿੱਚ ਛਪਦੇ ਪੰਜਾਬੀ ਸਾਹਿਤਕ ਪਰਚੇ 'ਵਤਨੋਂ ਦੂਰ' ਦਾ ਪਾਠਕ ਹੋਣ ਦੇ ਨਾਤੇ

ਪੰਜਾਬੀ ਲਿਟਰੇਰੀ ਐਸੋਸੀਏਸ਼ਨ (ਪੰਜਾਬੀ ਲੇਖਕ ਮੰਚ ਦਾ ਪਹਿਲਾ ਨਾਂ) ਦੇ ਪ੍ਰਮੁੱਖ ਮੈਂਬਰਾਂ ਦੇ ਨਾਵਾਂ ਤੋਂ ਵਾਕਿਫ਼ ਸਾਂ। ਸੰਨ 1984 ਤੋਂ ਵੈਨਕੂਵਰ ਸੱਥ ਦੀ ਟੀਮ ਵਿੱਚ ਸ਼ਾਮਲ ਹੋਣ ਤੋਂ ਬਾਅਦ ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ, ਜੋ ਕਿ ਉਦੋਂ ਪੰਜਾਬੀ ਲੇਖਕ ਮੰਚ ਦੇ ਮੈਂਬਰ ਵੀ ਸਨ, ਨੂੰ ਨੇੜਿਓਂ ਜਾਣਨ ਦਾ ਮੌਕਾ ਮਿਲਿਆ। ਇਹਨਾਂ ਦੋਵਾਂ ਦੀ ਪ੍ਰੇਰਣਾ ਸਦਕਾ ਮੈਂ ਸਾਲ ਕੁ ਬਾਅਦ ਪੰਜਾਬੀ ਲੇਖਕ ਮੰਚ ਦੀਆਂ ਮੀਟਿੰਗਾਂ ਵਿੱਚ ਸ਼ਾਮਲ ਹੋਣ ਲੱਗਾ ਅਤੇ ਧੀਰੇ ਧੀਰੇ ਪੱਕੇ ਤੌਰ ਉੱਤੇ ਮੈਂਬਰ ਬਣ ਗਿਆ।

ਸੰਨ 1987 ਵਿੱਚ ਪੰਜਾਬੀ ਲੇਖਕ ਮੰਚ ਵਲੋਂ ਆਯੋਜਿਤ ਕੀਤੀ ਕਾਨਫਰੰਸ ਦੇ ਦੌਰਾਨ ਮੈਨੂੰ ਕਨੇਡਾ ਦੇ ਹੋਰ ਪੰਜਾਬੀ ਲੇਖਕਾਂ ਨੂੰ ਸੁਣਨ ਅਤੇ ਜਾਣਨ ਦਾ ਮੌਕਾ ਮਿਲਿਆ। ਵੈਨਕੂਵਰ ਸੱਥ ਦੇ ਰੰਗਕਰਮੀ ਦੋਸਤਾਂ ਵਲੋਂ ਮਿਲੀ ਹੱਲਾਸ਼ੇਰੀ ਦੇ ਪ੍ਰਭਾਵ ਅਧੀਨ ਜਦੋਂ 1990 ਵਿੱਚ ਮੈਂ ਆਪਣੀ ਪਲੇਠੀ ਕਹਾਣੀ 'ਮਾਰਗਰੀਤਾ' ਪੰਜਾਬੀ ਲੇਖਕ ਮੰਚ ਦੀ ਮੀਟਿੰਗ ਵਿੱਚ ਪੜ੍ਹ ਕੇ ਸੁਣਾਈ ਤਾਂ ਉਸ ਉੱਪਰ ਹੋਏ ਭਰਪੂਰ ਵਿਚਾਰ ਵਟਾਂਦਰੇ ਅਤੇ ਉਸਾਰੂ ਆਲੋਚਨਾ ਨੇ ਮੈਨੂੰ ਆਪਣੇ ਅੰਦਰ ਲੇਖਕ ਹੋਣ ਦੇ ਵਿਸ਼ੇਸ਼ ਸਵੈਮਾਣ ਦਾ ਅਹਿਸਾਸ ਕਰਵਾਇਆ।

ਉਸ ਤੋਂ ਬਾਅਦ ਹੋਰ ਲੇਖਕਾਂ ਦੀਆਂ ਰਚਨਾਵਾਂ ਉੱਪਰ ਲੇਖਕ ਮੰਚ ਦੀਆਂ ਮੀਟਿੰਗਾਂ ਦੌਰਾਨ ਹੁੰਦੀ ਆਲੋਚਨਾ ਮੈਂ ਹੋਰ ਧਿਆਨ ਨਾਲ ਸੁਣਨ ਅਤੇ ਵਿਚਾਰਨ ਲੱਗਾ। ਇਸ ਤਰ੍ਹਾਂ ਲੇਖਕ ਮੰਚ ਨੇ ਮੈਨੂੰ ਆਲੋਚਨਾ ਦੇ ਮਹੱਤਵ ਤੋਂ ਭਲੀ-ਭਾਂਤ ਜਾਣੂ ਕਰਵਾਇਆ। ਫਿਰ ਤਾਂ ਮੈਂ ਕਹਾਣੀ ਲਿਖਕੇ ਲੇਖਕ ਮੰਚ ਦੀ ਮੀਟਿੰਗ ਵਿੱਚ ਸੁਣਾਉਣ ਨੂੰ ਕਾਹਲਾ ਰਹਿਣ ਲੱਗ ਪਿਆ ਬੇਸ਼ੱਕ ਕਹਾਣੀ ਛਪਵਾਉਣ ਦੀ ਮੈਨੂੰ ਕੋਈ ਕਾਹਲ ਨਾ ਹੁੰਦੀ।

ਇਸਤੋਂ ਇਲਾਵਾ ਲੇਖਕ ਮੰਚ ਦਾ ਮੈਂਬਰ ਹੋਣ ਸਦਕਾ ਮੈਨੂੰ ਭਾਰਤ ਤੋਂ ਆਏ ਵਧੀਆ ਵਧੀਆ ਲੇਖਕਾਂ ਨੂੰ ਮਿਲਣ, ਸੁਣਨ ਅਤੇ ਨਜ਼ਦੀਕ ਤੋਂ ਜਾਣਨ ਦਾ ਮੌਕਾ ਮਿਲਿਆ ਜਿਸਨੇ ਮੇਰੇ ਅੰਦਰਲੇ ਲੇਖਕ ਨੂੰ ਹੋਰ ਤਰਾਸ਼ਿਆ। ਇਸਤੋਂ ਇਲਾਵਾ ਅੰਗਰੇਜ਼ੀ ਦੇ ਲੇਖਕਾਂ ਨੂੰ ਜਾਣਨ ਦਾ ਮੌਕਾ ਵੀ ਮਿਲਿਆ। ਗੱਲ ਕੀ ਜੇ ਕਰ ਪੰਜਾਬੀ ਲੇਖਕ ਮੰਚ ਨਾ ਹੁੰਦਾ ਜਾਂ ਇਸਦੇ ਪੁਰਾਣੇ ਮੈਂਬਰ ਮੇਰੇ ਰੰਗ-ਕਰਮੀ ਸਾਥੀ ਨਾ ਹੁੰਦੇ ਤਾਂ ਸ਼ਾਇਦ ਮੈਂ ਕੇਵਲ ਅਦਾਕਾਰ ਹੀ ਹੁੰਦਾ ਲੇਖਕ ਕਦੇ ਨਾ ਬਣਨਾ ਚਾਹੁੰਦਾ।"

*❖*❖*

## ਗੁਰਮੇਲ ਰਾਏ

ਉਮਰ: 39 ਸਾਲ
ਕਨੇਡਾ ਆਵਾਸ: 1986

ਸੰਨ 1986 ਵਿੱਚ ਵੈਨਕੂਵਰ ਪਹੁੰਚਣ ਤੋਂ ਇੱਕ ਦਮ ਬਾਅਦ ਹੀ ਗੁਰਮੇਲ ਰਾਏ ਪੰਜਾਬੀ ਲੇਖਕ ਮੰਚ ਦਾ ਮੈਂਬਰ ਬਣ ਗਿਆ। ਲੇਖਕ ਦੇ ਤੌਰ ਉੱਤੇ ਉਹ ਕਵਿਤਾ ਅਤੇ ਵਾਰਤਕ (ਲੇਖ) ਦੇ ਖੇਤਰ ਵਿੱਚ ਕੰਮ ਕਰਦਾ ਹੈ। ਵੱਖ ਵੱਖ ਵਿਸ਼ਿਆਂ ਉੱਤੇ ਲਿਖੇ ਉਸਦੇ ਆਰਟੀਕਲ ਸਮੇਂ ਸਮੇਂ ਪੰਜਾਬੀ ਦੇ ਅਖਬਾਰਾਂ-ਰਸਾਲਿਆਂ ਵਿੱਚ ਛਪਦੇ ਰਹਿੰਦੇ ਹਨ। ਲਿਖਣ ਦੇ ਨਾਲ ਨਾਲ ਉਹ ਇੱਕ ਫੋਟੋ ਕਲਾਕਾਰ ਵੀ ਹੈ। ਨਿਊਯਾਰਕ ਇੰਸਟੀਚਿਊਟ ਆਫ਼ ਫੋਟੋਗਰਾਫੀ ਵਲੋਂ ਕਰਵਾਏ ਇੱਕ ਮੁਕਾਬਲੇ ਵਿੱਚ ਉਸਦੀ ਇੱਕ ਫੋਟੋ ਤੀਸਰਾ ਇਨਾਮ ਜਿੱਤ ਚੁੱਕੀ ਹੈ। ਪੰਜਾਬੀ ਲੇਖਕ ਮੰਚ ਬਾਰੇ ਉਸਦਾ ਕਹਿਣਾ ਹੈ, "ਕਨੇਡਾ ਵਿੱਚ 1986 ਵਿੱਚ ਆਉਣ ਤੋਂ ਬਾਅਦ ਛੇਤੀਂ ਹੀ ਮੈਂ ਪੰਜਾਬੀ ਲੇਖਕ ਮੰਚ ਨਾਲ ਜੁੜ ਗਿਆ। ਪੰਜਾਬੀ ਲੇਖਕ ਮੰਚ ਨੇ ਮੈਨੂੰ ਕੁੱਝ ਇਹੋ ਜਿਹੇ ਦੋਸਤ ਦਿੱਤੇ ਹਨ, ਜੋ ਸ਼ਾਇਦ ਮੈਨੂੰ ਉਂਞ ਨਾ ਮਿਲ ਸਕਦੇ। ਪੰਜਾਬੀ ਲੇਖਕ ਮੰਚ ਤੋਂ ਸਦਾ ਇਹ ਉਤਸ਼ਾਹ ਮਿਲਦਾ ਰਹਿੰਦਾ ਹੈ ਕਿ ਕੁੱਝ ਨਾ ਕੁੱਝ ਜ਼ਰੂਰ ਲਿਖਣਾ ਚਾਹੀਦਾ ਹੈ। ਪੰਜਾਬੀ ਲੇਖਕ ਮੰਚ ਦੀ ਮਿਹਰਬਾਨੀ ਸਦਕਾ ਮੈਂ ਇਹੋ ਜਿਹੇ ਲੇਖਕਾਂ, ਬੁੱਧੀਜੀਵੀਆਂ ਅਤੇ ਕਲਾਕਾਰਾਂ ਨੂੰ ਨੇੜਿਓਂ ਹੋ ਕੇ ਦੇਖ ਸਕਿਆ, ਜਿਹਨਾਂ ਨੂੰ ਸ਼ਾਇਦ ਉਂਞ ਮਿਲਣਾ ਸੰਭਵ ਨਹੀਂ ਸੀ। ਪੰਜਾਬੀ ਲੇਖਕ ਮੰਚ ਦੀਆਂ ਕੁੱਝ ਅਸੰਤੁਸ਼ਟ ਕਰਨ ਵਾਲੀਆਂ ਸਰਗਰਮੀਆਂ ਦੇ ਬਾਵਜੂਦ ਮੈਂ ਇਸ ਨੂੰ ਆਪਣੇ ਵਜੂਦ ਦਾ ਅਟੁੱਟ ਹਿੱਸਾ ਸਮਝਦਾ ਹਾਂ। ਲੇਖਕ ਮੰਚ ਨੇ ਮੈਨੂੰ ਜ਼ਿੰਦਗੀ ਨੂੰ ਦੇਖਣ ਦਾ ਇੱਕ ਵੱਖਰਾ ਨਜ਼ਰੀਆ ਦਿੱਤਾ ਹੈ, ਜਿਸ ਲਈ ਮੈਂ ਸਦਾ ਇਸ ਦਾ ਰਿਣੀ ਰਹਾਂਗਾ।"

*❖*❖*

## ਹਰਚੰਦ ਸਿੰਘ ਬਾਗੜੀ



ਉਮਰ: 53 ਸਾਲ
ਕਨੇਡਾ ਆਵਾਸ: 1971

ਕਹਾਣੀਆਂ ਅਤੇ ਕਵਿਤਾਵਾਂ ਲਿਖਣ ਵਾਲਾ ਹਰਚੰਦ ਸਿੰਘ ਬਾਗੜੀ 1986 ਵਿੱਚ ਪੰਜਾਬੀ ਲੇਖਕ ਮੰਚ ਦਾ ਮੈਂਬਰ ਬਣਿਆ। ਹੁਣ ਤੱਕ ਉਸਦੀਆਂ ਕਵਿਤਾ ਦੀ ਦੋ ਕਵਿਤਾਵਾਂ ਛਪੀਆਂ ਹਨ: 'ਸੁਨਹਿਰੀ ਮਣਕੇ' ਅਤੇ 'ਸੋਨੇ ਦਾ ਮਿਰਗ'। ਇਸ ਤੋਂ ਬਿਨਾਂ ਉਸਦੀਆਂ ਕਵਿਤਾਵਾਂ, ਗੀਤ, ਗਜ਼ਲਾਂ, ਟੱਪੇ ਅਤੇ ਰੁਬਾਈਆਂ ਕਈ ਸੰਪਾਦਿਤ ਕਿਤਾਬਾਂ ਵਿੱਚ ਛਪ ਚੁੱਕੇ ਹਨ। ਪੰਜਾਬੀ ਲੇਖਕ ਮੰਚ ਬਾਰੇ ਆਪਣੇ ਰਿਸ਼ਤੇ ਨੂੰ ਉਹ ਇਹਨਾਂ ਸ਼ਬਦਾਂ ਵਿੱਚ ਬਿਆਨ ਕਰਦਾ ਹੈ: "1971 ਵਿੱਚ ਕਨੇਡਾ ਆਕੇ ਰੋਟੀ ਰੋਜ਼ੀ ਦੀ ਦੌੜ-ਭੱਜ ਵਿੱਚ ਮੇਰੀ ਕਲਮ ਮੇਰੇ ਕੋਲੋਂ ਗੁਆਚ ਗਈ। ਨਾ ਸਾਹਿਤ ਮਿਲਦਾ ਸੀ, ਨਾ ਪੜ੍ਹਨ ਦਾ ਸਮਾਂ ਸੀ ਨਾ ਕਿਸੇ ਲੇਖਕ ਨਾਲ ਹੀ ਮੇਲ ਮਿਲਾਪ ਹੋਇਆ।

ਪੰਦਰਾਂ ਸੋਲਾਂ ਸਾਲ ਹਨ੍ਹੇਰੀ ਸੁਰੰਗ ਦਾ ਸਫਰ ਕਰਦੇ ਕਰਦੇ 'ਪੰਜਾਬੀ ਲੇਖਕ ਮੰਚ ਵੈਨਕੂਵਰ' ਦੀ ਲੋਅ ਦਿਖਾਈ ਦਿੱਤੀ। ਮੰਚ ਦੀ ਉਂਗਲੀ ਫੜ੍ਹਕੇ ਫਿਰ ਸਾਹਿਤਕ ਸਫਰ ਸ਼ੁਰੂ ਕੀਤਾ। ਕਵਿਤਾਵਾਂ, ਗਜ਼ਲਾਂ, ਗੀਤ ਅਤੇ ਕਹਾਣੀਆਂ ਫੁਰਨ ਲੱਗੀਆਂ। ਸੂਝਵਾਨ ਲੇਖਕਾਂ ਅਤੇ ਸਾਹਿਤ ਪ੍ਰੇਮੀਆਂ ਨੇ ਜਿਉਂ ਜਿਉਂ ਇਹਨਾਂ ਨੂੰ ਛਾਣਿਆ ਅਤੇ ਛੰਡਿਆ ਤਿਉਂ ਤਿਉਂ ਇਹਨਾਂ ਵਿਚੋਂ ਫੂਸ ਉਡ੍ਹਦਾ ਗਿਆ, ਇਹਨਾਂ ਦਾ ਰੂਪ ਨਿਖਰਦਾ ਗਿਆ। ਅੱਜ ਦੀ ਸਾਹਿਤ ਦੀ ਮੰਡੀ ਵਿੱਚ ਜੋ ਮੇਰੀ ਜਾਂ ਮੇਰੀ ਲਿਖਤ ਦੀ ਪਹਿਚਾਣ ਹੈ, ਉਹ 'ਲੇਖਕ ਮੰਚ' ਕਰਕੇ ਹੀ ਹੈ। ਧੰਨਵਾਦ ਦੋਸਤੋ...।"

*❖*❖*

## ਨਦੀਮ ਪਰਮਾਰ

ਉਮਰ: 62 ਸਾਲ
ਕਨੇਡਾ ਆਵਾਸ: 1973



ਪੰਜਾਬੀ ਅਤੇ ਉਰਦੂ ਵਿੱਚ ਲਿਖਣ ਵਾਲਾ ਨਦੀਮ ਪਰਮਾਰ ਸੰਨ 1990 ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਉਹ ਸਾਹਿਤ ਦੇ ਵੱਖ ਵੱਖ ਰੂਪਾਂ ਜਿਵੇਂ ਕਵਿਤਾ, ਕਹਾਣੀ, ਨਾਵਲ, ਨਾਟਕ, ਲੇਖ ਅਤੇ ਆਲੋਚਨਾ ਲਿਖਦਾ ਹੈ। ਹੁਣ ਤੱਕ ਉਹਨਾਂ ਦੀਆਂ ਹੇਠ ਲਿਖੀਆਂ ਛੇ ਕਿਤਾਬਾਂ ਛਪ ਚੁੱਕੀਆਂ ਹਨ: ਚਿੱਟੀ ਮੌਤ (ਪੰਜਾਬੀ ਨਾਵਲ), ਰੁਪਹਿਲੀ ਛਾਂ (ਪੰਜਾਬੀ ਗ਼ਜ਼ਲ ਸੰਗ੍ਰਹਿ), ਨਿਮਰਤਾ (ਪੰਜਾਬੀ ਕਵਿਤਾਵਾਂ) ਪੱਤੀ ਪੱਤੀ (ਪੰਜਾਬੀ ਕਾਵਿ-ਟੁਕੜੀਆਂ), ਨਦੀਮ (ਉਰਦੂ ਗ਼ਜ਼ਲ ਸੰਗ੍ਰਹਿ) ਅਤੇ ਲਾਲ-ਇ-ਬਜ਼ਾਰੀ (ਉਰਦੂ ਨਜ਼ਮਾਂ ਦਾ ਸੰਗ੍ਰਹਿ)। ਅੱਜ ਕੱਲ ਉਹ ਤਿਮਾਹੀ ਰਸਾਲੇ 'ਗ਼ਜ਼ਲ' ਦਾ ਸੰਪਾਦਨ ਕਰ ਰਿਹਾ ਹੈ। ਪੰਜਾਬੀ ਲੇਖਕ ਮੰਚ ਨਾਲ ਆਪਣਾ ਰਿਸ਼ਤਾ ਉਹ ਆਪਣੇ ਇਸ ਸ਼ੇਅਰ ਵਿੱਚ ਬਿਆਨ ਕਰਦਾ ਹੈ:

"ਕਾਫ਼ਲੇ ਵਿੱਚ ਮੈਂ ਤਾਂ ਰਲਿਆ ਸਾਂ ਖ਼ੁਦ ਆਪਣੀ ਭਾਲ ਵਿੱਚ
ਰਹਿਨੁਮਾਈ ਇਸਨੇ ਕੀਤੀ ਇੱਕ ਰਹਿਬਰ ਦੀ ਤਰ੍ਹਾਂ!"

*❖*❖*

## ਅਮਰੀਕ ਪਲਾਹੀ

ਉਮਰ 45 ਸਾਲ
ਕਨੇਡਾ ਅਵਾਸ 1974



ਅਮਰੀਕ ਪਲਾਹੀ 1991 ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਉਹ ਕਵਿਤਾ ਅਤੇ ਲੇਖ ਲਿਖਦਾ ਹੈ। ਉਸਦੀਆਂ ਕੁੱਝ ਨਜ਼ਮਾਂ ਪੰਜਾਬੀ ਲੇਖਕ ਮੰਚ ਵਲੋਂ ਸੰਪਾਦਿਤ ਕੀਤੀ ਕਿਤਾਬ 'ਮਨ ਪਰਦੇਸੀ ਜੇ ਥੀਐ' ਵਿੱਚ ਸ਼ਾਮਲ ਹਨ। ਇਸ ਤੋਂ ਬਿਨਾਂ ਉਸਦੀਆਂ ਕਵਿਤਾਵਾਂ ਸਮੇਂ ਸਮੇਂ 'ਵਤਨੋਂ ਦੂਰ' ਵਿੱਚ ਛਪਦੀਆਂ ਰਹੀਆਂ ਹਨ। ਸਾਹਿਤ ਲਿਖਣ ਦੇ ਨਾਲ ਨਾਲ ਉਹ ਨਾਟਕ-ਅਦਾਕਾਰੀ ਅਤੇ ਨਾਟਕ-ਨਿਰਦੇਸ਼ਨਾ ਵਿੱਚ ਵੀ ਦਿਲਚਸਪੀ ਲੈਂਦਾ ਰਿਹਾ ਹੈ। ਉਹ ਸਾਹਿਤ ਦੇ ਖੇਤਰ ਵਿੱਚ ਆਪਣੇ ਲਈ ਸਭ ਤੋਂ ਵੱਡਾ ਇਨਾਮ ਉਹ ਲਿਖਕੇ ਮਿਲਣ ਵਾਲੀ ਸੰਤੁਸ਼ਟੀ ਨੂੰ ਸਮਝਦਾ ਹੈ। ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਦੀ ਗੱਲ ਕਰਦਿਆਂ ਉਹ ਕਹਿੰਦਾ ਹੈ, "ਕਨੇਡਾ ਵਿੱਚ ਪਹੁੰਚਣ ਤੋਂ ਇੱਕ ਸਾਲ ਬਾਅਦ, 1975 ਵਿੱਚ, ਮੈਂ ਪੰਜਾਬੀ ਸਾਹਿਤ ਸਭਾ ਦੀ ਮੀਟਿੰਗ ਵਿੱਚ ਪਹਿਲੀ ਵਾਰੀ ਹਿੱਸਾ ਲਿਆ। ਮੀਟਿੰਗ ਵਿੱਚ ਇੱਕ ਨਵੀਂ ਗ਼ਜ਼ਲ ਪੜ੍ਹੀ, ਕਰੜੀ ਅਤੇ ਬੇਲਿਹਾਜ਼ ਆਲੋਚਨਾ ਤੋਂ ਨਿਰਉਤਸ਼ਾਹਤ ਹੋ, ਮੁੜ ਮੀਟਿੰਗ ਵਿੱਚ ਨਾ ਗਿਆ। 1987 ਵਿੱਚ ਹੋਈ ਕਾਨਫਰੰਸ ਵਿੱਚ ਮੈਨੂੰ ਪੰਜਾਬੀ ਲੇਖਕ ਮੰਚ ਦੇ ਮੈਂਬਰਾਂ ਨੂੰ ਮਿਲਣ ਅਤੇ ਨੇੜਿਉਂ ਹੋ ਕੇ ਜਾਨਣ ਦਾ ਮੌਕਾ ਮਿਲਿਆ। ਮੰਚ ਦੇ ਮੈਂਬਰਾਂ ਵਲੋਂ ਕੀਤੀਆਂ ਜਾ ਰਹੀਆਂ ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ ਨੇ ਮੈਨੂੰ ਪ੍ਰਭਾਵਿਤ ਕੀਤਾ ਅਤੇ 1991 ਵਿੱਚ ਮੈਂ ਲੇਖਕ ਮੰਚ ਨਾਲ ਜੁੜ ਗਿਆ। ਇੱਕ ਅਹਿਮ ਪੱਖ ਜਿਸਨੇ ਮੈਨੂੰ ਮੁੜ ਇਸ ਜਥੇਬੰਦੀ ਵੱਲ ਆਕਰਸ਼ਿਤ ਕੀਤਾ ਸ਼ਾਇਦ ਉਹੋ ਸੀ ਜਿਸਨੇ ਪਹਿਲੀ ਮੀਟਿੰਗ ਵਿੱਚ ਮੈਨੂੰ ਇਸ ਨਾਲ ਜੁੜਨ ਨਹੀਂ ਦਿੱਤਾ ਸੀ। ਉਦੋਂ ਮੈਂ ਇਸ ਮਾਪਦੰਡ ਤੋਂ ਡਰਦਾ ਸਾਂ ਹੁਣ ਇਸਦਾ ਸਮਰਥਕ ਹਾਂ। ਫੋਕੀ ਵਾਹ ਵਾਹ, ਝੂਠੀ ਵਡਿਆਈ ਅਤੇ ਰਵਾਇਤੀ ਸਨਮਾਨ ਵਗਦੀ ਧਾਰਾ ਨੂੰ ਖੜੋਤ ਵਿੱਚ ਬਦਲ ਦਿੰਦੇ ਹਨ। ਖੜੋਤ ਹਰ ਮੁਹਾਜ਼ ਤੇ ਹੀ ਨਾਂਹ-ਪੱਖੀ ਹੁੰਦੀ ਹੈ, ਸਾਹਿਤਕ ਖੇਤਰ ਵਿੱਚ ਤਾਂ ਇਹ ਮਾਰੂ ਹੋ ਨਿਬੜਦੀ ਹੈ। ਰਚਨਾ ਦੇ ਚੰਗੇ ਤੇ ਮਾੜੇ ਪੱਖਾਂ ਬਾਰੇ ਸੁਹਿਰਦ ਅਤੇ ਸਪੱਸ਼ਟ ਰਾਏ ਦੇਣਾ ਹੀ ਲੇਖਕ ਅਤੇ ਲਿਖਤ ਨਾਲ ਇਨਸਾਫ ਹੁੰਦਾ ਹੈ।

"ਮੈਂ ਲਿਖਦਾ ਤਾਂ ਘਟ ਹੀ ਹਾਂ। ਜਦੋਂ ਵੀ ਕਦੇ ਮੈਂ ਆਪਣੀ ਲਿਖਤ ਮੈਂਬਰਾਂ ਨਾਲ ਸਾਂਝੀ ਕੀਤੀ ਹੈ ਹਮੇਸ਼ਾਂ ਹੀ ਚੰਗੀ ਆਲੋਚਨਾ, ਵਧੀਆ ਸੁਝਾਅ ਅਤੇ ਸਾਰਥਿਕ ਟਿੱਪਣੀਆਂ ਨਾਲ ਰਚਨਾਤਮਕ ਸੇਧ ਮਿਲੀ ਹੈ। ਮੈਂਬਰਾਂ ਦੀ ਜਥੇਬੰਦੀ ਨਾਲ ਪ੍ਰਤੀਬੱਧਤਾ ਲੇਖਕ ਮੰਚ ਦੀ ਖ਼ੂਨ ਨਾੜੀ ਹੈ। ਮੈਂ ਪੰਜਾਬੀ ਲੇਖਕ ਮੰਚ ਦਾ ਰਿਣੀ ਹਾਂ ਜਿਸਨੇ ਮੈਨੂੰ ਇਸ ਸਾਹਿਤਕ ਸਾਂਝ ਵਿੱਚ ਭਾਈਵਾਲ ਬਣਨ ਦਾ ਮੌਕਾ ਦਿੱਤਾ ਹੈ। ਆਉ ਪੱਚੀਵੀਂ ਵਰ੍ਹੇ ਗੰਢ ਦੇ ਮੌਕੇ ਤੇ ਹੋਰ ਵੀ ਨਿੰਗਰ ਕਦਮੀਂ ਨਾਲ ਸਾਹਿਤ ਸਿਰਜਣਾ ਲਈ ਬਚਨ-ਬੱਧ ਹੋਈਏ।"

*❖*❖*

## ਹਰਪ੍ਰੀਤ ਸੇਖਾ

ਉਮਰ: 30 ਸਾਲ
ਕਨੇਡਾ ਆਵਾਸ: 1988



ਹਰਪ੍ਰੀਤ ਸੇਖਾ ਦਾ ਪੰਜਾਬੀ ਲੇਖਕ ਮੰਚ ਨਾਲ ਰਾਬਤਾ 1990 ਤੋਂ ਹੈ ਬੇਸ਼ੱਕ ਮੰਚ ਦਾ ਮੈਂਬਰ ਉਹ 1998 ਵਿੱਚ ਬਣਿਆ। ਉਹ ਕਹਾਣੀ ਅਤੇ ਵਿਅੰਗ ਲੇਖਕ ਹੈ। ਅਜੇ ਤੱਕ ਉਸਦੀ ਆਪਣੀ ਕਿਤਾਬ ਨਹੀਂ ਛਪੀ ਪਰ ਉਸਦੀਆਂ ਰਚਨਾਵਾਂ ਕਹਾਣੀਆਂ ਦੀਆਂ ਸੰਪਾਦਿਤ ਦੋ ਕਿਤਾਬਾਂ - 'ਤਿੱਤਰ ਖੰਭੀ' (ਬਾਘਾ ਪੁਰਾਣਾ ਸਾਹਿਤ ਸਭਾ) ਅਤੇ 'ਕਥਾ ਕਨੇਡਾ' (ਸੰਪਾਦਕ ਸਾਧੂ ਅਤੇ ਸੁਖਵੰਤ ਹੁੰਦਲ) - ਵਿੱਚ ਸ਼ਾਮਲ ਹਨ। ਆਮ ਤੌਰ ਉੱਤੇ ਉਸਦੀਆਂ ਰਚਨਾਵਾਂ ਅਜੀਤ, ਆਰ-ਪਾਰ, ਆਵਾਜ਼, ਇੰਡੋ-ਕਨੇਡੀਅਨ ਟਾਈਮਜ਼, ਕਨੇਡਾ ਦਰਪਣ ਅਤੇ ਵਤਨ ਵਿੱਚ

ਛਪਦੀਆਂ ਰਹੀਆਂ ਹਨ। ਪੰਜਾਬੀ ਲੇਖਕ ਮੰਚ ਨੂੰ ਉਹ ਇੱਕ ਅਜਿਹਾ ਸਕੂਲ ਮੰਨਦਾ ਹੈ ਜਿਸ ਵਿੱਚ 'ਸਾਰੇ ਹੀ ਅਧਿਆਪਕ ਅਤੇ ਸਾਰੇ ਹੀ ਵਿਦਿਆਰਥੀ' ਹਨ। ਮੰਚ ਅਤੇ ਆਪਣੇ ਰਿਸ਼ਤੇ ਬਾਰੇ ਉਹ ਲਿਖਦਾ ਹੈ: "1988 'ਚ ਜਦ ਮੈਂ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ, ਇਥੇ ਛਪਦੇ ਅਖਬਾਰ ਉਹਨਾਂ ਨੂੰ ਛਾਪ ਦਿੰਦੇ। ਮੈਂ ਆਏ ਦਿਨ ਕੋਈ ਨਾ ਕੋਈ ਕਹਾਣੀ ਲਿਖ ਮਾਰਦਾ, ਅਖ਼ਬਾਰ 'ਚ ਛਪੀ ਦੇਖ ਮੈਂ ਲੇਖਕ ਹੋਣ ਦਾ ਭਰਮ ਪਾਲਣ ਲੱਗਿਆ।

ਜਦ ਲੇਖਕ-ਮੰਚ ਦੀ ਮੀਟਿੰਗ 'ਚ ਗਿਆ, ਉੱਥੇ ਹੁੰਦੀ ਬਹਿਸ ਸੁਣ ਮੈਨੂੰ ਲੱਗਿਆ ਕਿ ਸਾਹਿਤ ਬਾਰੇ ਇਹਨਾਂ ਗੱਲਾਂ ਦੀ ਤਾਂ ਮੈਨੂੰ ਉੱਕਾ ਹੀ ਕੋਈ ਸਮਝ ਨਹੀਂ। ਮੈਨੂੰ ਲੇਖਕਾਂ ਦੇ ਬਰਾਬਰ ਬੈਠਣ 'ਚ ਸ਼ਰਮ ਮਹਿਸੂਸ ਹੋਣ ਲੱਗੀ। ਮੈਂ ਮੀਟਿੰਗ 'ਚ ਜਾਣੋ ਹਟ ਗਿਆ। ਮੈਂ ਸਾਹਿਤ ਨੂੰ ਪੜ੍ਹਨਾ ਸ਼ੁਰੂ ਕਰ ਦਿੱਤਾ ਅਤੇ ਲਿਖਣਾ ਘਟ ਕਰ ਦਿੱਤਾ।

ਇੱਕ ਦਿਨ 'ਲੇਖਕਾਂ ਦੇ ਬਰਾਬਰ ਬੈਠਣ 'ਚ ਮੇਰੀ ਸ਼ਰਮ' ਬਾਰੇ ਸਤਵੰਤ ਦੀਪਕ ਕਹਿਣ ਲੱਗਾ, "ਲੇਖਕ ਮੰਚ ਤਾਂ ਇੱਕ ਸਕੂਲ ਹੈ, ਜਿੱਥੇ ਸਾਰੇ ਹੀ ਅਧਿਆਪਕ ਹਨ ਅਤੇ ਸਾਰੇ ਹੀ ਵਿਦਿਆਰਥੀ। ਤੂੰ ਲੇਖਕ ਬਣਕੇ ਨਾ ਜਾਇਆ ਕਰ ਵਿਦਿਆਰਥੀ ਬਣ ਕੇ ਚਲਾ ਜਾਇਆ ਕਰ।" ਗੱਲ ਮੇਰੇ ਚਿੱਤ ਨੂੰ ਲੱਗ ਗਈ। ਮੈਂ 1998 'ਚ ਲਗਾਤਾਰ ਲੇਖਕ ਮੰਚ ਦੀਆਂ ਮੀਟਿੰਗਾਂ 'ਚ ਜਾਂਦਾ ਹਾਂ ਅਤੇ ਹਰ ਮੀਟਿੰਗ ਵਿੱਚ ਕੁੱਝ ਨਾ ਕੁੱਝ ਨਵਾਂ ਸਿੱਖਦਾ ਹਾਂ। ਹੁਣ ਮੈਨੂੰ ਪਛਤਾਵਾ ਹੈ ਕਿ ਜਿਸ ਸਕੂਲ ਵਿੱਚ ਅਜਮੇਰ ਰੋਡੇ, ਸਾਧੂ, ਸੁਖਵੰਤ, ਡਾ: ਸਾਧੂ ਸਿੰਘ, ਗੁਰਚਰਨ ਰਾਮਪੁਰੀ, ਦਰਸ਼ਨ ਗਿੱਲ, ਬਲਦੇਵ ਦੂਹੜੇ ਵਰਗੇ ਅਧਿਆਪਕ ਹਨ, ਉਸ ਸਕੂਲ ਵਿੱਚ ਮੈਂ ਐਵੇਂ ਹੀ ਐਨੀਆਂ ਗੈਰ-ਹਾਜ਼ਰੀਆਂ ਲਵਾਈਆਂ।"

*❖*❖*

## ਹਰਜੀਤ ਦੌਧਰੀਆ

ਉਮਰ: 67 ਸਾਲ
ਕਨੇਡਾ ਆਵਾਸ: 1992



ਬੇਸ਼ੱਕ ਹਰਜੀਤ ਦੌਧਰੀਆ ਕਨੇਡਾ ਵਿੱਚ 1992 ਵਿੱਚ ਆਇਆ ਹੈ ਪਰ ਅਵਾਸੀਆਂ ਦੀ ਜ਼ਿੰਦਗੀ ਬਾਰੇ ਉਸਦਾ ਅਨੁਭਵ ਬਹੁਤ ਲੰਮਾ ਹੈ ਕਿਉਂਕਿ ਇਥੇ ਆਉਣ ਤੋਂ ਪਹਿਲਾਂ ਉਹ ਲੰਮਾਂ ਸਮਾਂ ਇੰਗਲੈਂਡ ਵਿੱਚ ਰਿਹਾ ਹੈ। ਹਰਜੀਤ ਦੌਧਰੀਆ ਸੰਨ 1993 ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਮੁੱਖ ਰੂਪ ਵਿੱਚ ਉਹ ਕਵਿਤਾ ਅਤੇ ਲੇਖ ਲਿਖਦਾ ਹੈ। ਹੁਣ ਤੱਕ ਉਸਦੇ ਦੋ ਕਾਵਿ ਸੰਗ੍ਰਹਿ-'ਸੱਚੇ ਮਾਰਗ ਚਲਦਿਆਂ' ਅਤੇ 'ਹੈ ਭੀ ਸੱਚ, ਹੋ ਸੀ ਭੀ ਸੱਚ' ਛਪ ਚੁੱਕੇ ਹਨ। ਇਸ ਤੋਂ ਬਿਨਾਂ ਉਸਦੀਆਂ ਕਵਿਤਾਵਾਂ ਦੋ ਸੰਪਾਦਿਤ ਪੁਸਤਕਾਂ ਵਿੱਚ ਵੀ ਛਪ ਚੁੱਕੀਆਂ ਹਨ। ਇਹਨਾਂ ਪੁਸਤਕਾਂ ਦੇ ਨਾਂ ਹਨ: ਲੋਕ ਸੱਥ (ਸੰਪਾਦਕ ਸੁਖਦੇਵ ਸਿੱਧੂ) ਅਤੇ ਬਲਦੇ ਬੋਲ (ਸੰਪਾਦਕ ਦਰਸ਼ਨ ਗਿੱਲ)। ਇਸਤੋਂ ਬਿਨਾਂ ਨਸਲਵਾਦ, ਸਮਾਜ ਪ੍ਰਤੀ ਲੇਖਕ ਦੀ ਜ਼ਿੰਮੇਵਾਰੀ ਆਦਿ ਵਰਗੇ ਵਿਸ਼ਿਆਂ ਉੱਪਰ ਲਿਖੇ ਉਸਦੇ ਲੇਖ ਇੰਗਲੈਂਡ ਤੋਂ ਨਿਕਲਦੇ ਵੱਖ ਵੱਖ ਪਰਚਿਆਂ ਵਿੱਚ ਛਪਦੇ ਰਹੇ ਹਨ।

ਸੰਨ 1996-1997 ਦੌਰਾਨ ਉਹ ਪੰਜਾਬੀ ਲੇਖਕ ਮੰਚ ਦੀ ਕੋਆਰਡੀਨੇਟਰਾਂ ਦੀ ਟੀਮ ਦਾ ਮੈਂਬਰ ਰਿਹਾ ਹੈ। ਆਪਣੀ ਇੰਗਲੈਂਡ ਦੀ ਰਿਹਾਇਸ਼ ਦੌਰਾਨ ਉਹ ਉੱਥੋਂ ਦੀਆਂ ਸਿਆਸੀ, ਸਾਹਿਤਕ ਅਤੇ ਸਭਿਆਚਾਰਕ ਗਤੀਵਿਧੀਆਂ ਵਿੱਚ ਬਹੁਤ ਸਰਗਰਮੀ ਨਾਲ ਹਿੱਸਾ ਲੈਂਦਾ ਰਿਹਾ ਹੈ। ਉਹ ਇੰਗਲੈਂਡ ਦੀ ਪ੍ਰਗਤੀਸ਼ੀਲ ਲਿਖਾਰੀ ਸਭਾ ਦਾ ਸੈਂਟਰ ਕਮੇਟੀ ਮੈਂਬਰ, ਇੰਗਲੈਂਡ ਦੀ ਪ੍ਰਗਤੀਸ਼ੀਲ ਲਿਖਾਰੀ ਸਭਾ ਦੀ ਰੈਡਿੰਗ ਬਰਾਂਚ ਦਾ ਸਕੱਤਰ, ਲੋਕ ਸੱਥ (ਇੰਗਲੈਂਡ) ਦਾ ਮੋਢੀ ਮੈਂਬਰ ਅਤੇ ਕਨਵੀਨਰ, ਇੰਡੀਅਨ ਵਰਕਰਜ਼ ਐਸੋਸੀਏਸ਼ਨ (ਗ੍ਰੇਟ ਬ੍ਰਿਟੇਨ) ਦਾ ਸੈਂਟਰ ਕਮੇਟੀ ਮੈਂਬਰ, ਇੰਡੀਅਨ ਵਰਕਰਜ਼ ਐਸੋਸੀਏਸ਼ਨ (ਗ੍ਰੇਟ ਬ੍ਰਿਟੇਨ) ਦੀ ਰੈਡਿੰਗ ਬਰਾਂਚ ਦਾ ਸਕੱਤਰ (1970 - 1992) ਅਤੇ ਇੰਡੀਅਨ ਵਰਕਰਜ਼ ਐਸੋਸੀਏਸ਼ਨ (ਗ੍ਰੇਟ ਬ੍ਰਿਟੇਨ) ਵਲੋਂ ਛਾਪ ਜਾਂਦੇ ਪਰਚੇ ਲਲਕਾਰ (ਪੰਜਾਬੀ) ਦਾ ਸੰਪਾਦਕ ਰਿਹਾ ਹੈ। ਪੰਜਾਬੀ ਲੇਖਕ ਮੰਚ ਬਾਰੇ ਉਸਦਾ ਕਹਿਣਾ ਹੈ:

"ਲੇਖਕ ਮੰਚ ਨਵੇਂ-ਪੁਰਾਣੇ ਲਿਖਾਰੀਆਂ ਲਈ ਇੱਕ ਮਦਰੱਸੇ ਵਾਂਗੂੰ - ਏਥੇ ਆਪਣੀਆਂ ਲਿਖਤਾਂ ਸੁਣਾ ਕੇ ਕਈ ਸੁਝਾਉ, ਆਲੋਚਨਾ ਅਤੇ ਚੁੰਝ-ਪਹੁੰਚਾ ਵੀ। ਕਈ ਕਿਸਮ ਦੀਆਂ ਇਤਲਾਹਾਂ ਮਿਲਦੀਆਂ। ਬਾਹਰੋਂ ਲਿਖਾਰੀ, ਕਲਾਕਾਰ ਜਾਂ ਹੋਰ ਬੁੱਧੀ ਜੀਵੀ ਇਸ ਮੰਚ 'ਚ ਆਉਂਦੇ... ਕੁੱਝ ਜਾਣ ਪਛਾਣ ਹੁੰਦੀ ਤੇ ਉਹਨਾਂ ਦੇ ਵਿਚਾਰ ਸੁਣਨ ਤੇ ਗ੍ਰਹਿਣ ਕਰਨ ਨੂੰ ਮਿਲਦੇ। ਕੁੱਝ ਕਵੀ ਦਰਬਾਰ, ਸਾਲਾਨਾ ਫੰਕਸ਼ਨ ਅਤੇ ਹੋਰ ਗੋਸ਼ਟੀਆਂ ਆਦਿ। ਇੱਕ ਮਿੱਸਾ ਜਿਆ 30-40 ਮੈਂਬਰਾਂ ਦਾ ਇਕੱਠ। ਬਗੀਚੀ ਜਾਂ ਫੁਲਵਾੜੀ ਵਾਂਗੂੰ। ਕਿਸੇ ਇੱਕ ਸਿਆਸਤ ਨਾਲ ਨਹੀਂ ਬੱਝਾ। ਤਕਰੀਬਨ ਸਾਰੇ ਮੈਂਬਰ ਮਜ਼ਹਬੀ ਜਨੂੰਨ ਤੋਂ ਰਹਿਤ। ਧਰਮ ਨਿਰਪੱਖ। ਕਈ ਮੈਂਬਰ ਆਪਣੀ ਆਪਣੀ ਸੋਚ ਜਾਂ ਅਮਲ ਅਨੁਸਾਰ ਸਿਆਸੀ ਪਾਰਟੀਆਂ ਨਾਲ ਸੰਬੰਧਿਤ ਤੇ ਹੋਰਨਾਂ ਸੰਸਥਾਵਾਂ ਦੇ ਮੈਂਬਰ ਵੀ। ਲੇਖਕ ਮੰਚ ਮੇਰੇ ਲਈ ਪਾਜ਼ਿਟਿਵ ਹੀ ਰਿਹਾ - ਬਹੁਤ ਕੁੱਝ ਨਵਾਂ ਜਾਣਿਆ, ਪਛਾਣਿਆ, ਸਾਥੀਆਂ 'ਚ ਰਹਿਕੇ, ਬਹਿਕੇ, ਕਹਿ ਕੇ, ਸਹਿ ਕੇ ਅਤੇ ਖਹਿ ਕੇ ਬੜਾ ਸੁਆਦ ਜਿਹਾ ਆਂਦਾ ਤੇ ਚੰਗਾ ਚੰਗਾ ਲੱਗਦਾ। ਸ਼ਾਲਾ ਮੰਚ ਜੁਆਨੀਆਂ ਮਾਣੇ! ਮੜਕ ਕਾਇਮ ਰਹੇ!! ਛਾਲਾਂ ਮਾਰਦਾ ਅੱਗੇ ਵਧੇ।

*❖*❖*

## ਗੁਰਚਰਨ ਗਿੱਲ

ਕਨੇਡਾ ਆਵਾਸ: 1990



ਗੁਰਚਰਨ ਗਿੱਲ ਸੰਨ 1991 ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਕਵਿਤਾ ਲਿਖਣ ਦੇ ਨਾਲ ਨਾਲ ਉਹ ਤਰੰਨੁਮ ਵਿੱਚ ਗਾਉਂਦਾ ਵੀ ਹੈ। ਬੇਸ਼ੱਕ ਅਜੇ ਤੱਕ ਉਸਦੀ ਕੋਈ ਕਿਤਾਬ ਨਹੀਂ ਛਪੀ ਪਰ ਉਸਦੀਆਂ ਰਚਨਾਵਾਂ ਤਿਮਾਹੀ 'ਗ਼ਜ਼ਲ' ਵਿੱਚ ਸਮੇਂ ਸਮੇਂ ਛਪਦੀਆਂ ਰਹਿੰਦੀਆਂ ਹਨ। ਕਵਿਤਾ ਲਿਖਣ ਦੇ ਨਾਲ ਨਾਲ ਅੱਜਕਲ ਉਹ "ਹਿਸਟਰੀ ਆਫ

ਮਾਰਟਰਜ਼ ਆਫ ਫਰੀਡਮ ਸਟਰਗਲ" ਉੱਤੇ ਵੀ ਕੰਮ ਕਰ ਰਿਹਾ ਹੈ। ਉਸਦਾ ਕਹਿਣਾ ਹੈ ਕਿ ਉਹ ਪੰਜਾਬੀ ਲੇਖਕ ਮੰਚ ਦੀ ਛਤਰ ਛਾਇਆ ਹੇਠ ਕਵੀ ਬਣਿਆ ਹੈ ਅਤੇ ਮੰਚ ਦਾ ਮੈਂਬਰ ਹੋਣ ਉੱਤੇ ਉਸਨੂੰ ਮਾਣ ਹੈ।

*❖*❖*

## ਜਰਨੈਲ ਸਿੰਘ ਸੇਖਾ

ਉਮਰ: 64 ਸਾਲ

ਕਨੇਡਾ ਆਵਾਸ: 1994



ਕਨੇਡਾ ਆਉਣ ਦੇ ਦੋ ਮਹੀਨਿਆਂ ਦੇ ਅੰਦਰ ਅੰਦਰ ਅਕਤੂਬਰ 1994 ਵਿੱਚ ਜਰਨੈਲ ਸਿੰਘ ਸੇਖਾ ਪੰਜਾਬੀ ਲੇਖਕ ਮੰਚ ਦੀਆਂ ਮੀਟਿੰਗਾਂ ਵਿੱਚ ਆਉਣ ਲੱਗਾ। ਉਹ ਸਾਹਿਤ ਦੇ ਕਈ ਰੂਪਾਂ - ਕਵਿਤਾ, ਕਹਾਣੀ, ਨਾਵਲ, ਲੇਖ - ਵਿੱਚ ਲਿਖਦਾ ਹੈ। ਉਸ ਵਲੋਂ ਲਿਖੀਆਂ ਪੰਜ ਪੁਸਤਕਾਂ ਦਾ ਵੇਰਵਾ ਇਸ ਪ੍ਰਕਾਰ ਹੈ: 'ਉਦਾਸੇ ਬੋਲ' (ਕਾਵਿ ਸੰਗ੍ਰਹਿ), 'ਦੁਨੀਆਂ ਕੈਸੀ ਹੋਈ' (ਨਾਵਲ), 'ਮਾਲਵੇ ਦਾ ਪੁੰਗਰਦਾ ਸਾਹਿਤ' (ਸੰਪਾਦਿਤ ਕਾਵਿ-ਸੰਗ੍ਰਹਿ), 'ਸਾਵੀਆਂ ਤੰਦਾਂ' (ਸੰਪਾਦਿਤ ਕਹਾਣੀ ਸੰਗ੍ਰਹਿ) ਅਤੇ 'ਤਿੱਤਰ ਖੰਭੀ' (ਸੰਪਾਦਿਤ ਕਹਾਣੀ ਸੰਗ੍ਰਹਿ)। ਇਸ ਤੋਂ ਬਿਨਾਂ ਕਈ ਉਸਦੀਆਂ ਰਚਨਾਵਾਂ ਕਈ ਸੰਪਾਦਿਤ ਕਿਤਾਬਾਂ ਵਿੱਚ ਸ਼ਾਮਲ ਕੀਤੀਆਂ ਗਈਆਂ ਹਨ। ਇਹਨਾਂ ਕਿਤਾਬਾਂ ਦੇ ਨਾਂ ਹਨ: 'ਆਸਾਂ ਰਾਂਗਲੀਆਂ' (ਕਾਵਿ-ਸੰਗ੍ਰਹਿ), 'ਮਾਲਵੇ ਦਾ ਪੁੰਗਰਦਾ ਸਾਹਿਤ' (ਕਾਵਿ ਸੰਗ੍ਰਹਿ), 'ਢੰਗੂਰ' (ਕਾਵਿ ਸੰਗ੍ਰਹਿ), 'ਸਾਂਝੀਆਂ ਤੰਦਾਂ' (ਕਹਾਣੀ ਸੰਗ੍ਰਹਿ), 'ਅਣੂ ਮਿੰਨੀ ਕਹਾਣੀ ਸੰਗ੍ਰਹਿ' ਅਤੇ 'ਸੁਰ ਸੰਗਮ' (ਮਿੰਨੀ ਕਹਾਣੀ ਸੰਗ੍ਰਹਿ)।

ਕਨੇਡਾ ਆਉਣ ਤੋਂ ਪਹਿਲਾਂ ਉਹ ਪੰਜਾਬ ਦੀਆਂ ਕਈ ਸਾਹਿਤ ਸਭਾਵਾਂ ਨਾਲ ਸੰਬੰਧਿਤ ਰਿਹਾ ਹੈ। ਜਿਵੇਂ: ਉਹ ਲਿਖਾਰੀ ਸਭਾ ਮੋਗਾ ਦਾ ਬਾਨੀ ਮੈਂਬਰ, ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪਹਿਲੇ ਦਸ ਜੀਵਨ ਮੈਂਬਰਾਂ ਵਿਚੋਂ ਇੱਕ ਅਤੇ ਸਾਹਿਤ ਸਭਾ ਬਾਘਾ ਪੁਰਾਣਾ ਦਾ ਮੈਂਬਰ ਰਿਹਾ ਹੈ। ਇਸ ਤੋਂ ਬਿਨਾਂ ਉਸਨੇ ਗੌਰਮਿੰਟ ਟੀਚਰਜ਼ ਯੂਨੀਅਨ ਵਿੱਚ ਰਹਿੰਦਿਆਂ ਟਰੇਡ ਯੂਨੀਅਨ ਫਰੰਟ ਉੱਪਰ ਲਗਾਤਾਰ ਕੰਮ ਕੀਤਾ ਹੈ। ਲਿਖਾਰੀ ਸਭਾ ਮੋਗਾ ਅਤੇ ਸਾਹਿਤ ਸਭਾ ਬਾਘਾ ਪੁਰਾਣਾ ਵਲੋਂ ਉਸਨੂੰ ਸਨਮਾਨ ਮਿਲੇ ਹਨ।

ਪੰਜਾਬੀ ਲੇਖਕ ਮੰਚ ਬਾਰੇ ਆਪਣੇ ਪ੍ਰਭਾਵ ਬਿਆਨ ਕਰਦਿਆਂ ਉਹ ਕਹਿੰਦਾ ਹੈ: "ਸਹਿਤਕ ਰੁਚੀਆਂ ਹੋਣ ਕਾਰਣ, ਪੰਜਾਬ ਵਿੱਚ ਰਹਿੰਦਿਆਂ, ਕਈ ਸਾਹਿਤਕ ਜਥੇਬੰਦੀਆਂ ਦਾ ਸਰਗਰਮ ਮੈਂਬਰ ਰਿਹਾ। ਕਨੇਡਾ ਆਉਣ ਤੇ ਆਪਣੀ ਸਾਹਿਤਿਕ ਭੁੱਖ ਦੀ ਪੂਰਤੀ ਲਈ ਕਿਸੇ ਸਾਹਿਤਕ ਜਥੇਬੰਦੀ ਨਾਲ ਸੰਪਰਕ ਕਰਨਾ ਜ਼ਰੂਰੀ ਸਮਝਿਆ। ਸੋ ਹਰਪ੍ਰੀਤ ਸੇਖਾ ਰਾਹੀਂ ਪੰਜਾਬੀ ਲੇਖਕ ਮੰਚ ਦੇ ਸੰਪਰਕ ਵਿੱਚ ਆਇਆਂ। ਮੰਚ ਦੀਆਂ ਦੋ ਮੀਟਿੰਗਾਂ ਵਿੱਚ ਭਾਗ ਲਿਆ ਤਾਂ ਰਚਨਾਵਾਂ ਉੱਪਰ ਹੁੰਦੀ ਬਹਿਸ, ਮੀਟਿੰਗ ਦੀ ਸੰਚਾਲਣ ਪ੍ਰਕ੍ਰਿਆ ਅਤੇ ਮੰਚ ਮੈਂਬਰਾਂ ਦੀ ਮਿਲਵਰਤਨ ਤੋਂ ਪ੍ਰਭਾਵਤ ਹੋ ਕੇ ਪੱਕੇ ਤੌਰ 'ਤੇ ਹੀ ਮੰਚ ਨਾਲ ਜੁੜ ਗਿਆ।

ਮੇਰੇ ਨਾਵਲ 'ਦੁਨੀਆ' ਕੈਸੀ ਹੋਈ ਨੂੰ ਨਿਖਾਰਨ ਵਿੱਚ ਮੰਚ ਦਾ ਮਹੱਤਵਪੂਰਨ ਯੋਗਦਾਨ ਹੈ। ਨਾਵਲ ਦੇ ਬਹੁਤ ਸਾਰੇ ਕਾਂਡ ਮੰਚ ਦੀਆਂ ਇਕਤ੍ਰਤਾਂਵਾਂ ਵਿੱਚ ਪੜ੍ਹੇ ਅਤੇ ਵਿਚਾਰੇ ਗਏ। ਮੰਚ ਦੇ ਸਾਥੀਆਂ ਵਲੋਂ ਅਮੁੱਲੇ ਸੁਝਾ ਮਿਲੇ ਜਿਸ ਕਾਰਨ ਨਾਵਲ ਦਾ ਮੂੰਹ ਮੁਹਾਂਦਰਾ ਕਾਫੀ ਨਿੱਖਰ ਗਿਆ।

ਮੰਚ ਮੈਂਬਰਾਂ ਵਲੋਂ ਸਾਲ ਵਿੱਚ ਇੱਕ ਅੱਧ ਵਾਰ ਰਲ ਮਿਲ ਇਕੱਠੇ ਬਹਿ ਖਾਣ ਪੀਣ ਨਾਲ ਪ੍ਰਵਾਰਕ ਭਾਵਨਾ ਪ੍ਰਗਟ ਹੁੰਦੀ ਹੈ। ਅਤੇ ਪ੍ਰਵਾਰਕ ਨੇੜਤਾ ਵਧਦੀ ਹੈ। ਇੱਕ ਦੂਜੇ ਦੇ ਦੁੱਖ ਸੁੱਖ ਵਿਚੋਂ ਸ਼ਰੀਕ ਹੋ ਇਸ ਸਾਂਝ ਨੂੰ ਹੋਰ ਪਕੇਰਾ ਕੀਤਾ ਜਾਂਦਾ ਹੈ। ਇਸ ਗੱਲ ਨੇ ਵੀ ਮੈਨੂੰ ਪ੍ਰਭਾਵਤ ਕੀਤਾ।

ਕਿਸੇ ਮੈਂਬਰ ਦੀ ਨਵੀਂ ਛਪੀ ਪੁਸਤਕ ਜਾਂ ਮੰਚ ਦੀ ਇਕੱਤਰਤਾ ਵਿੱਚ ਬਾਹਰੋਂ ਆਏ ਲੇਖਕਾਂ ਦੀ ਪੁਸਤਕ ਨੂੰ ਮੰਚ ਦੇ ਮੈਂਬਰਾਂ ਵਲੋਂ ਖਰੀਦਣਾ ਬਹੁਤ ਵਧੀਆ ਪਿਰਤ ਹੈ। ਇਸ ਪਿਰਤ ਨੂੰ ਹੋਰ ਹੱਲਾ ਸ਼ੇਰੀ ਮਿਲਣੀ ਚਾਹੀਦੀ ਹੈ।

ਪੰਜਾਬੀ ਲੇਖਕ ਮੰਚ ਵਲੋਂ ਕਰਾਈਆਂ ਜਾਂਦੀਆਂ ਸਾਹਿਤ-ਗੋਸ਼ਟੀਆਂ, ਸਮਾਗਮਾਂ ਅਤੇ ਸਾਹਿਤ ਮਿਲਣੀਆਂ ਨਾਲ ਸਮੁੱਚੇ ਸਾਹਿਤ-ਜਗਤ ਵਿੱਚ ਇਸਦਾ ਉੱਚਾ ਸਥਾਨ ਬਣਿਆ ਹੈ। ਸਾਹਿਤ ਦੀ ਦੁਨੀਆਂ ਵਿੱਚ ਮੰਚ ਦਾ ਨਾਮ ਉਜਾਗਰ ਕਰਨ ਦਾ ਸਿਹਰਾ ਮੰਚ ਦੇ ਮੈਂਬਰਾਂ ਸਿਰ ਜਾਂਦਾ ਹੈ।

ਮੰਚ ਨੂੰ ਮੇਰੀ ਦੇਣ ਬਾਰੇ ਇਨ੍ਹਾ ਹੀ ਕਹਿ ਸਕਦਾ ਹਾਂ ਕਿ ਮੰਚ ਦਾ ਮੈਂਬਰ ਹੋਣ ਕਰਕੇ ਮੰਚ ਦੀ ਸਫਲਤਾ ਵਿੱਚ ਮੇਰਾ ਵੀ ਰੀਣ ਭਰ ਹਿੱਸਾ ਹੋ ਸਕਦਾ ਹੈ।"

*❖*❖*

## ਸੁਸ਼ੀਲ ਕੌਰ

ਉਮਰ 74 ਸਾਲ

ਕਨੇਡਾ ਅਵਾਸ: 1983

ਸੁਸ਼ੀਲ ਕੌਰ 1994 ਵਿੱਚ ਪੰਜਾਬੀ ਲੇਖਕ ਮੰਚ ਦੀ ਮੈਂਬਰ ਬਣੀ। ਉਹ ਕਵਿਤਾ, ਕਹਾਣੀ, ਅਤੇ ਨਾਵਲ ਲਿਖਦੀ ਹੈ। ਹੁਣ ਤੱਕ ਉਸਦੀਆਂ ਪੰਜ ਕਿਤਾਬਾਂ ਛਪ ਚੁੱਕੀਆਂ ਹਨ। ਇਹਨਾਂ ਕਿਤਾਬਾਂ ਦੇ ਨਾਂ ਹਨ: 'ਝਰੀਟਾਂ' (ਕਾਵਿ-ਸੰਗ੍ਰਹਿ), 'ਮੋਮ ਬੱਤੀਆਂ' (ਕਾਵਿ ਸੰਗ੍ਰਹਿ), 'ਪਿੱਪਲ ਪੱਤੇ' (ਕਾਵਿ-ਸੰਗ੍ਰਹਿ), 'ਕੁੱਝ ਦੇਖੀਆਂ ਕੁੱਝ ਬੀਤੀਆਂ' (ਕਹਾਣੀ ਸੰਗ੍ਰਹਿ) ਅਤੇ 'ਧਰਤ ਪਰਾਈ ਆਪਣੇ ਲੋਕ' (ਨਾਵਲ)। ਪੰਜਾਬੀ ਲੇਖਕ ਮੰਚ ਵਲੋਂ ਸੰਪਾਦਿਤ ਕੀਤੇ ਕਾਵਿ-ਸੰਗ੍ਰਹਿ 'ਮਨ ਪਰਦੇਸੀ ਜੇ ਥੀਐ' ਅਤੇ ਇਲਿਆਸ ਘੁੰਮਣ ਵਲੋਂ ਸੰਪਾਦਿਤ ਕਿਤਾਬ 'ਸਾਹਿਤ' ਵਿੱਚ ਵੀ ਉਸਦੀਆਂ ਰਚਨਾਵਾਂ ਸ਼ਾਮਲ ਹਨ। ਪੰਜਾਬੀ ਲੇਖਕ ਮੰਚ ਬਾਰੇ ਉਸਦੇ ਇਹ ਵਿਚਾਰ ਹਨ: "ਕਨੇਡਾ ਪ੍ਰਵਾਸ ਦੇ ਕੁਛ ਸਾਲਾਂ ਬਾਅਦ 1993-1994 ਵਿੱਚ ਲੇਖਕ ਮੰਚ ਨਾਲ ਮੇਰਾ ਰਿਸ਼ਤਾ ਕਾਇਮ ਹੋਇਆ। ਮੈਂ ਉਸ ਘੜੀ ਦੀ ਸ਼ੁਕਰ ਗੁਜ਼ਾਰ ਹਾਂ ਜਦੋਂ ਮੈਨੂੰ ਇਸ ਸੰਸਥਾ ਦਾ ਪਤਾ ਲੱਗਾ ਅਤੇ ਮੈਂ ਇਸ ਵਿੱਚ ਸ਼ਾਮਲ ਹੋਈ। ਸਮਝਿਆ ਸੀ ਕਿ ਇੱਕ ਦੂਸਰੇ ਦੀਆਂ ਰਚਨਾਵਾਂ ਸੁਣ-ਸੁਨਾਉਣ ਲਈ ਇਹ ਮੰਚ ਹੋਵੇਗਾ, ਪਰ ਜਾ ਕੇ ਦੇਖਿਆ ਕਿ ਇਸ ਵਿੱਚ ਬੁੱਧੀਜੀਵੀਆਂ ਦੀ ਇੱਕ ਉਹ ਜਮਾਤ ਕੰਮ ਕਰ ਰਹੀ ਹੈ ਜੋ ਆਪਣਾ ਕੀਮਤੀ ਵਕਤ ਨਿਕਾਲਕੇ ਸਭ ਨੂੰ ਸੁਨਣ ਅਰ ਸੁਨਾਉਣ ਦਾ ਵਕਤ ਦੇ ਕੇ ਉਸ ਵਿਚਲੇ ਮੈਟਰ ਨੂੰ ਚੰਗੀ ਤਰ੍ਹਾਂ ਸੁਣਦੇ ਘੋਖਦੇ ਹਨ ਅਤੇ ਜੇ ਕੋਈ ਤਰੁੱਟੀ ਹੋਵੇ, ਉਹਦੇ ਵੱਲ

ਲੇਖਕ ਦੀ ਤਵੱਜੋਂ, ਜੋ ਪਸੰਦ ਆਵੇ ਉਸਦੀ ਵਾਹ ਵਾਹ ਕਰਕੇ ਲਿਖਣ ਵਾਲੇ ਦਾ ਹੌਂਸਲਾ ਵਧਾਉਂਦੇ ਹਨ। ਵਕਤ ਵਕਤ ਉੱਤੇ ਕਨੇਡਾ ਆਏ ਲੇਖਕ ਮਹਿਮਾਨਾਂ, ਕਲਾਕਾਰਾਂ ਦਾ ਯੋਗ ਸਤਿਕਾਰ ਅਤੇ ਮਕਾਮੀ ਲਿਖਾਰੀਆਂ ਨੂੰ ਉਹਨਾਂ ਹਸਤੀਆਂ ਨੂੰ ਮਿਲਣ ਦਾ ਜ਼ਿੰਮਾ ਵੀ ਉਠਾਇਆ ਹੈ। ਸਮੇਂ ਸਮੇਂ ਕਾਨਫਰੰਸਾਂ ਕਰਕੇ ਅਜੋਕੀ ਸਥਿਤੀ ਉੱਤੇ ਚਾਨਣ ਪਾਉਣਾ ਅਤੇ ਅਗਾਹ ਕਰਨਾ; ਇਸ ਸਭ ਕੁੱਝ ਸਾਨੂੰ ਇਹ ਸੰਸਥਾ ਪ੍ਰਦਾਨ ਕਰਦੀ ਹੈ।

"ਇਸ ਸੰਸਥਾ ਵਿੱਚ ਸ਼ਾਮਲ ਹੋਣਾ, ਮੇਰੀ ਖੁਸ਼ਕਿਸਮਤੀ ਹੈ।"

*❖*❖*

## ਸੋਹਣ ਪੂੰਨੀ

ਕਨੇਡਾ ਅਵਾਸ: 1972



ਸੋਹਣ ਪੂੰਨੀ ਪਿਛਲੇ ਤਿੰਨ ਚਾਰ ਸਾਲਾਂ ਤੋਂ ਪੰਜਾਬੀ ਲੇਖਕ ਮੰਚ ਦਾ ਬਾਕਾਇਦਾ ਮੈਂਬਰ ਹੈ। ਇਸ ਤੋਂ ਪਹਿਲਾਂ ਵੀ ਉਹ ਪਿਛਲੇ ਦੋ ਦਹਾਕਿਆਂ ਦੌਰਾਨ ਸਮੇਂ ਸਮੇਂ ਇਸ ਦਾ ਮੈਂਬਰ ਰਿਹਾ ਹੈ ਅਤੇ ਮੰਚ ਦੇ ਵਿਸ਼ੇਸ਼ ਪ੍ਰੋਗਰਾਮਾਂ 'ਤੇ ਸਦਾ ਹਾਜ਼ਰ ਰਿਹਾ ਹੈ। ਉਸਦੀ ਸਿਹਤਮੰਦ ਸਾਹਿਤ ਅਤੇ ਸਿਆਸਤ ਵਿਚ ਦਿਲਚਸਪੀ ਉਸਦੇ ਸਕੂਲ ਤੇ ਕਾਲਜ ਦੇ ਦਿਨਾਂ ਤੋਂ ਹੈ। ਸੋਹਣ ਇਤਿਹਾਸ ਦਾ ਅਤੇ ਵਿਸ਼ੇਸ਼ ਕਰਕੇ ਸਿੱਖ ਇਤਿਹਾਸ ਦਾ ਗੰਭੀਰ ਵਿਦਿਆਰਥੀ ਹੈ। ਮੁੱਖ ਤੌਰ ਉੱਤੇ ਉਹ ਲੇਖ ਲਿਖਦਾ ਹੈ।

*❖*❖*

## ਜੀਵਨ ਰਾਮਪੁਰੀ

ਉਮਰ: 69 ਸਾਲ

ਕਨੇਡਾ ਆਵਾਸ: 1965

ਜੀਵਨ ਰਾਮਪੁਰੀ ਪਿਛਲੇ ਕੁੱਝ ਸਾਲਾਂ ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਉਹ ਕਵਿਤਾ ਅਤੇ ਨਾਟਕ ਲਿਖਦਾ ਹੈ। ਪੰਜਾਬੀ ਦੇ ਬਹੁਤ ਸਾਰੇ ਰਸਾਲਿਆਂ ਅਤੇ ਅਖਬਾਰਾਂ ਵਿਚ ਸਮੇਂ ਸਮੇਂ ਉਸਦੀਆਂ ਰਚਨਾਵਾਂ ਛਪਦੀਆਂ ਰਹੀਆਂ ਹਨ। ਆਪਣੇ ਸਾਹਿਤਕ ਸਫਰ ਦੌਰਾਨ ਉਹ ਸਾਹਿਤ ਸਭਾ ਵੈਨਕੂਵਰ, ਵੈਨਕੂਵਰ ਆਈਲੈਂਡ ਸਾਹਿਤ ਸਭਾ ਡੰਕਨ, ਪੋਇਟਸ ਸਰਕਲ ਡੰਕਨ, ਓਪਨ ਸਪੇਸਜ਼ ਪੋਇਟਸ ਸਰਕਲ ਵਿਕਟੋਰੀਆ, ਸੋਫਟ ਪ੍ਰੈਸ ਵਿਕਟੋਰੀਆ ਪੋਇਟਸ, ਕੇਂਦਰੀ ਲਿਖਾਰੀ ਸਭਾ ਸਰੀ, ਪੰਜਾਬੀ ਲੇਖਕ ਮੰਚ ਵੈਨਕੂਵਰ ਅਤੇ ਰਾਮਪੁਰ ਸਾਹਿਤ ਸਭਾ ਦਾ ਮੈਂਬਰ ਰਿਹਾ ਹੈ। ਉਸਦੇ ਸਾਹਿਤਕ ਕਾਰਜ ਕਰਕੇ ਉਸਨੂੰ ਪੰਜਾਬੀ ਭਾਸ਼ਾ ਵਿਭਾਗ ਅਤੇ ਰਾਮਪੁਰ ਸਾਹਿਤ ਸਭਾ ਵਲੋਂ ਸਨਮਾਨਿਤ ਕੀਤਾ ਗਿਆ ਹੈ।

ਪੰਜਾਬੀ ਲੇਖਕ ਮੰਚ ਬਾਰੇ ਉਸਦਾ ਕਹਿਣਾ ਹੈ, "ਗੁਰਚਰਨ ਰਾਮਪੁਰੀ, ਦਰਸ਼ਨ ਗਿੱਲ, ਅਮਰਜੀਤ ਸੂਫੀ, ਅਜਮੇਰ ਰੋਡੇ ਮੇਰੇ ਬਹੁਤ ਨੇੜਲੇ ਮਿੱਤਰਾਂ 'ਚੋਂ ਰਹੇ ਹਨ। ਸਾਧੂ, ਸੁਖਵੰਤ, ਬਲਦੇਵ, ਡਾ: ਸਾਧੂ ਸਿੰਘ ਨਾਲ ਵਿਚਾਰ ਵਟਾਂਦਰੇ ਨੂੰ ਮੈਂ ਬਹੁਤ ਲਾਹੇ ਦੀ ਗੱਲ ਸਮਝਦਾ ਹਾਂ। ਇਸ ਨਾਲ ਅਕਾਦਮਿਕ ਇੰਟਲੈਕਚੁਅਲ ਰਚਣਾਤਮਕ ਬਿਰਤੀ ਨੂੰ ਬਹੁਤ ਉਤਸ਼ਾਹ ਮਿਲਦਾ ਹੈ। ਨਵੀਂ ਪਨੀਰੀ ਦੇ ਨਵੀਨ ਵਿਚਾਰਾਂ ਤੋਂ ਮੈਂ ਬਹੁਤ ਮੁਤਾਸਰ ਹੁੰਦਾ ਹਾਂ। ਕੁੱਝ ਕੁ ਟਾਇਮ ਮੈਂ ਫਾਰਮਲ ਮੀਟਿੰਗਜ਼ ਨੂੰ ਬਹੁਤ ਬੋਰਿੰਗ ਵੀ ਮਹਿਸੂਸ ਕੀਤਾ। ਪਰ ਓਵਰਆਲ ਬਹੁਤ ਕੁੱਝ ਉਸਾਰੂ ਅਤੇ ਰੌਚਿਕ ਵੀ ਸੀ।"

*❖*❖*

## ਅੰਮ੍ਰਿਤ ਮਾਨ

ਕਨੇਡਾ ਅਵਾਸ: 1962



ਬੇਸ਼ੱਕ ਅੰਮ੍ਰਿਤ ਮਾਨ ਪੰਜਾਬੀ ਲੇਖਕ ਮੰਚ ਦੀ ਪਿਛਲੇ ਦੋ ਕੁ ਸਾਲਾਂ ਤੋਂ ਹੀ ਬਾਕਾਇਦਾ ਮੈਂਬਰ ਬਣੀ ਹੈ ਪਰ ਇਸ ਸੰਸਥਾ ਦੇ ਸ਼ੁਰੂ ਤੋਂ ਹੀ ਉਸਦਾ ਇਸ ਨਾਲ ਨੇੜਲਾ ਰਿਸ਼ਤਾ ਰਿਹਾ ਹੈ। ਉਹ ਕਦੇ ਕਦੇ ਕਵਿਤਾ ਲਿਖਦੀ ਹੈ। ਉਹ ਸਾਹਿਤ ਦੀ ਗੰਭੀਰ ਪਾਠਿਕਾ ਹੈ ਅਤੇ ਉਸ ਵਿਚ ਲੇਖਕਾਂ ਨੂੰ ਮਿਲਣ ਦਾ ਬੇਅੰਤ ਉਤਸ਼ਾਹ ਹੈ।

ਕਨੇਡਾ ਦੀਆਂ ਰੰਗਮੰਚੀ ਸਰਗਰਮੀਆਂ ਵਿਚ ਅੰਮ੍ਰਿਤ ਮਾਨ ਦਾ ਇਕ ਵਿਸ਼ੇਸ਼ ਨਾਂ ਅਤੇ ਯੋਗਦਾਨ ਹੈ। ਸੰਨ 1973 ਤੋਂ ਲੈ ਕੇ ਹੁਣ ਤੱਕ ਉਹ 20 ਦੇ ਕਰੀਬ ਨਾਟਕਾਂ ਵਿਚ ਅਦਾਕਾਰੀ ਕਰ ਚੁੱਕੀ ਹੈ। ਅਦਾਕਾਰੀ ਤੋਂ ਬਿਨਾਂ ਉਸਨੇ ਨਾਟਕਾਂ ਵਿਚ ਮੰਚ-ਸਾਜੀ, ਵੇਸ਼-ਭੂਸ਼ਾ ਅਤੇ ਮੇਕ ਅੱਪ ਦਾ ਕੰਮ ਵੀ ਕੀਤਾ ਹੈ।

ਅੰਮ੍ਰਿਤ ਮਾਨ ਨੇ ਫਿਲਮਾਂ ਵਿਚ ਵੀ ਅਦਾਕਾਰੀ ਕੀਤੀ ਹੈ। ਹੁਣ ਤੱਕ ਉਹ 9 ਦੇ ਕਰੀਬ ਫਿਲਮਾਂ ਅਤੇ ਵੀਡੀਓ ਫਿਲਮਾਂ ਵਿਚ ਕੰਮ ਕਰ ਚੁੱਕੀ ਹੈ ਜਿਹਨਾਂ ਵਿਚ ਪੰਜਾਬੀ ਦੀ ਪ੍ਰਸਿੱਧ ਫਿਲਮ "ਚੰਨ ਪ੍ਰਦੇਸੀ' ਵੀ ਸ਼ਾਮਲ ਹੈ।

*❖*❖*

## ਦਰਸ਼ਨ ਮਾਨ

ਕਨੇਡਾ ਅਵਾਸ: 1952

ਦਰਸ਼ਨ ਮਾਨ ਪਿਛਲੇ ਦੋ-ਤਿੰਨ ਸਾਲਾਂ ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ ਪਰ ਇਕ ਲੰਮੇਂ ਸਮੇਂ ਤੋਂ ਉਹ ਮੰਚ ਦਾ ਸਹਿਯੋਗੀ ਚੱਲਿਆ ਆ ਰਿਹਾ ਹੈ। ਜਦੋਂ ਵੀ ਮੰਚ ਨੇ ਉਸਨੂੰ ਕਿਸੇ ਕੰਮ ਲਈ ਆਵਾਜ਼ ਮਾਰੀ ਹੈ, ਉਹ ਆਪਣੇ ਹੋਰ ਕੰਮ ਛੱਡ ਕੇ ਮੰਚ ਦਾ ਕੰਮ ਕਰਨ ਆਇਆ ਹੈ। ਬੇਸ਼ੱਕ ਉਹ ਆਪ ਸਾਹਿਤ ਨਹੀਂ ਲਿਖਦਾ ਪਰ ਪੰਜਾਬੀ ਲੇਖਕ ਮੰਚ ਦੀਆਂ ਮੀਟਿੰਗਾਂ ਵਿਚ ਉਹ ਇਕ ਗੰਭੀਰ ਸਰੋਤੇ ਵਜੋਂ ਸ਼ਾਮਲ ਹੁੰਦਾ ਹੈ। *

## ਨਛੱਤਰ ਸਿੰਘ ਗਿੱਲ

ਉਮਰ: 56 ਸਾਲ
ਕਨੇਡਾ ਆਵਾਸ: 1994



ਨਛੱਤਰ ਸਿੰਘ ਗਿੱਲ ਪੰਜਾਬੀ ਲੇਖਕ ਮੰਚ ਦਾ ਸੰਨ 1996 ਤੋਂ ਮੈਂਬਰ ਹੈ। ਉਹ ਕਵਿਤਾ, ਕਹਾਣੀ ਅਤੇ ਲੇਖ ਲਿਖਦਾ ਹੈ। ਹੁਣ ਤੱਕ ਉਹ 60 ਕੁ ਕਹਾਣੀਆਂ ਅਤੇ 100 ਕਵਿਤਾਵਾਂ ਲਿਖ ਚੁੱਕਾ ਹੈ। ਭਾਰਤ ਰਹਿੰਦਿਆਂ ਉਹ ਲਾਲਾ ਲਾਜਪਤ ਰਾਏ ਕਾਲਜ ਜਗਰਾਓਂ ਦੀ ਸਾਹਿਤ ਸਭਾ (1962-63), ਲਾਇਲਪੁਰ ਖਾਲਸਾ ਕਾਲਜ ਜਲੰਧਰ ਦੀ ਸਾਹਿਤ ਸਭਾ (1963-65), ਸਾਹਿਤ ਸਭਾ ਫਿਰੋਜਪੁਰ (1968-69), ਸਾਹਿਤ ਸਭਾ ਕੁੱਸਾ ਅਤੇ ਨਿਹਾਲ ਸਿੰਘ ਵਾਲਾ (1973-79) ਅਤੇ ਸਾਹਿਤ ਸਭਾ ਢੁੱਡੀਕੇ ਨਾਲ ਜੁੜਿਆ ਰਿਹਾ ਹੈ।

ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਦੀ ਗੱਲ ਕਰਦਿਆਂ ਉਹ ਕਹਿੰਦਾ ਹੈ, "ਸਾਹਿਤਕ-ਮਿਲਣੀਆਂ ਅਤੇ ਸਾਹਿਤ ਸਭਾਵਾਂ, ਲੇਖਕ ਦੀ ਰਚਨਾ ਨੂੰ ਨਿਖਾਰਨ ਅਤੇ ਸੰਵਾਰਨ ਵਿੱਚ ਵੱਡ-ਮੁੱਲਾ ਯੋਗਦਾਨ ਪਾਉਂਦੀਆਂ ਹਨ। ਇਸ ਲਈ ਪੰਜਾਬੀ ਲੇਖਕ ਮੰਚ ਨਾਲ ਜੁੜਨ ਅਤੇ ਮਿਲ-ਬੈਠਣ ਨਾਲ, ਮੈਨੂੰ ਕਨੇਡਾ ਦੀਆਂ ਪਰਸਥਿਤੀਆਂ ਅਤੇ ਇਥੇ ਭਾਰਤੀ-ਮੂਲ ਦੇ ਭਾਰਤੀਆਂ ਦੀਆਂ, ਆਰਥਿਕ, ਸਮਾਜਿਕ, ਅਤੇ ਧਾਰਮਿਕ ਮੁਸ਼ਕਿਲਾਂ ਤੋਂ ਉਪਜੀ ਮਾਨਸਿਕ ਦਸ਼ਾ ਨੂੰ ਸਮਝਣ ਦਾ ਮੌਕਾ ਮਿਲਿਆ। ਇਸ ਨਾਲ ਜੁੜੇ ਪੁਰਾਣੇ ਤਜਰਬਾਕਾਰ ਲੇਖਕਾਂ ਦੇ ਵਿਚਾਰਾਂ ਦੇ ਅਦਾਨ ਪ੍ਰਦਾਨ ਨਾਲ ਕਾਫੀ ਕੁੱਝ ਸਮਝਣ-ਪਰਖਣ ਨੂੰ ਮਿਲਿਆ। ਇਸ ਤਰ੍ਹਾਂ ਪੰਜਾਬੀ ਲੇਖਕ-ਮੰਚ ਕਨੇਡਾ 'ਚ ਪਹੁੰਚ ਕੇ ਲਿਖੀਆਂ ਕਹਾਣੀਆਂ ਅਤੇ ਕਵਿਤਾਵਾਂ ਦੇ ਪਾਤਰਾਂ ਨੂੰ ਘੜਨ ਵਿੱਚ ਸਹਾਈ ਹੋ ਰਿਹਾ ਹੈ। ਪ੍ਰੋਢ ਲੇਖਕਾਂ ਦੀ ਸੁਚਾਰੂ ਆਲੋਚਨਾ - ਸੁਚੱਜੀ ਅਗਵਾਈ ਪ੍ਰਦਾਨ ਕਰਨ ਅਤੇ ਨਿੱਗਰ ਸੇਧ ਲੈਣ ਲਈ ਪੰਜਾਬੀ ਲੇਖਕ ਮੰਚ ਨਾਲ ਜੁੜਨਾ ਲਾਹੇਵੰਦ ਸਾਬਤ ਹੋ ਰਿਹਾ ਹੈ। ਕੈਨੇਡਾ ਦੀ ਸੰਸਕ੍ਰਿਤੀ ਅਤੇ ਸਭਿਆਚਾਰ ਵਿੱਚ ਲੰਮੇ ਸਮੇਂ ਤੋਂ ਰਹਿ ਰਹੇ ਪੰਜਾਬੀ ਲੇਖਕ ਮੰਚ ਦੇ ਮੈਂਬਰ ਪੁਰਾਣੇ ਲੇਖਕ ਇੱਥੋਂ ਦੀ ਦੁਚਿੱਤੀ, ਤੇਜ-ਤਰਾਰ ਜ਼ਿੰਦਗੀ, ਤਕਨੀਕੀ ਰਫਤਾਰ ਵਿਚੋਂ ਉਪਜੇ ਮਾਨਸਿਕ ਤਨਾਉ ਅਤੇ ਵਤਨ ਦੀ ਸਭਿਅਤਾ ਅਤੇ ਵਤਨ ਪਿਆਰ ਲਈ ਵੈਰਾਗ - ਵਾਲੀਆਂ ਕ੍ਰਿਤਾਂ ਮੰਚ ਵਿੱਚ ਰੱਖਦੇ ਹਨ ਤਾਂ ਉਹ ਲਿਖਤਾਂ ਸਾਡੇ ਵਰਗੇ ਨਵਾਂ ਅਵਾਸ ਕਰਕੇ ਆਏ ਲੇਖਕਾਂ ਲਈ ਪੱਥ-ਪ੍ਰਦਰਸ਼ਕ ਦਾ ਕੰਮ ਕਰਦੀਆਂ ਹਨ। ਮੌਸਮ ਵਾਂਗ ਬਦਲਦੇ ਰਿਸ਼ਤਿਆਂ ਨਾਤਿਆਂ ਦੀ ਬੇਭਰੋਸਗੀ 'ਚੋਂ ਪਾਤਰ ਖੁੰਬਾਂ ਵਾਂਗ ਨਿਕਲਦੇ ਹਨ ਪਰ ਸਮਾਜ ਦੇ ਨੁਕਤੇ ਤੋਂ ਬਣਾ ਕੇ ਪੇਸ਼ ਕਰਨ ਲਈ ਲੇਖਕ ਮੰਚ ਦੇ ਯੋਗਦਾਨ ਨੂੰ ਅਣਡਿੱਠ ਨਹੀਂ ਕੀਤਾ ਜਾ ਸਕਦਾ।

*❖*❖*

## ਹਰੀ ਸਿੰਘ ਤਾਤਲਾ

ਉਮਰ: 47 ਸਾਲ
ਕਨੇਡਾ ਆਵਾਸ: 1967



ਹਰੀ ਸਿੰਘ ਤਾਤਲਾ 1997 ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਉਹ ਪੰਜਾਬੀ ਅਤੇ ਅੰਗਰੇਜ਼ੀ ਵਿੱਚ ਕਵਿਤਾ ਲਿਖਦਾ ਹੈ। ਅਜੇ ਤੱਕ ਉਸਦੀ ਆਪਣੀ ਕਿਤਾਬ ਕੋਈ ਨਹੀਂ ਛਪੀ ਪਰ ਉਸਦੀਆਂ ਰਚਨਾਵਾਂ ਸੰਪਾਦਿਤ ਕਾਵਿ-ਸੰਗ੍ਰਹਿ 'ਦਰਦਾਂ ਦੀ ਲੋਅ' ਵਿੱਚ ਸ਼ਾਮਲ ਹਨ। ਪੰਜਾਬੀ ਲੇਖਕ ਮੰਚ ਬਾਰੇ ਉਸਦਾ ਕਹਿਣਾ ਹੈ: "ਪੰਜਾਬੀ ਲੇਖਕ ਮੰਚ ਨਾਲ ਮੇਰਾ ਰਿਸ਼ਤਾ ਇੱਕ ਸਾਲ ਤੋਂ ਹੈ। ਜ਼ਿੰਦਗੀ 'ਚ ਚਲਦਿਆਂ ਹਜ਼ਾਰਾਂ ਮੀਲ ਪੱਥਰ ਆਉਂਦੇ ਰਹਿੰਦੇ ਹਨ। ਇਸ ਜੀਵਨ ਦੀ ਮੁਸਾਫ਼ਰ ਗੱਡੀ 'ਚੋਂ ਹਰ ਇੱਕ ਸਟੇਸ਼ਨ 'ਤੇ ਸੈਂਕੜੇ ਲੋਕ ਵਿਛੜਦੇ ਅਤੇ ਸ਼ਾਮਲ ਹੁੰਦੇ ਰਹਿੰਦੇ ਹਨ। ਆਵਾਸ ਦੇ ਚੌਗਿਰਦੇ 'ਚੋਂ ਗੁਰਬਤ ਦੀਆਂ ਕੌੜੀਆਂ ਕਦੇ ਮਿੱਠੀਆਂ ਘੁੱਟਾਂ ਪੀਂਦੇ ਪੀਂਦੇ ਕਿਸ ਦੇ ਤਰਲਿਆਂ ਦੀ ਪੀੜ ਨੂੰ ਸਿਰ ਉੱਪਰ ਚੁੱਕ ਕੇ ਟੁੰਡਰਾ ਦੀਆਂ ਸਰਦ ਰੁੱਤਾਂ ਨੂੰ ਜਾ ਚੁੰਮਿਆ। ਧਰੂ ਨੂੰ ਸਿਰ ਉੱਪਰ ਤੱਕਦਿਆਂ ਤਨਹਾਈ ਅਤੇ ਸਰਗਰਦਾਂ ਦੀਆਂ ਹੱਦਾਂ ਪਾਰ ਕਰ ਲਈਆਂ ਅਤੇ ਉੱਤਰੀ-ਸੁਆਵਾਂ ਨਾਲ ਰੂਹਾਨੀ ਸਾਂਝ ਕਰਨ ਦੀ ਕੋਸ਼ਿਸ਼ ਕਰਦਾ ਰਿਹਾ। ਪਰ, ਪੰਜਾਬੀ ਲੇਖਕ ਮੰਚ ਇੱਕ ਅਜਿਹਾ ਮੀਲ ਪੱਥਰ ਮਿਲਿਆ ਜਿਸ ਵਿੱਚੋਂ ਸਮਾਜਕ-ਸੂਝ, ਮਨੁੱਖੀ ਭਾਵਨਾਵਾਂ ਦੀਆਂ ਗਹਿਰਾਈਆਂ ਅਤੇ ਬਾਰੀਕੀਆਂ ਨੂੰ ਤਲਾਸ਼ ਕਰਨ ਦੀ ਜਾਂਚ ਮਿਲੀ। ਪੰਜਾਬੀ ਲੇਖਕ ਮੰਚ ਦੇ ਨਾਲ ਸ਼ਾਮਲ ਹੋ ਕੇ ਗਹਿਰਾਈਆਂ ਦੀ ਪੁੰਗਰਦੀ ਅਵਾਜ਼ ਨੂੰ ਹੋਰ ਗਹਿਰਾਪਣ ਅਤੇ ਚਮਕ ਦੇਣ ਲਈ ਮੌਕਾ ਮਿਲਿਆ। ਕਲਮ ਨੂੰ ਅਜ਼ਮਾਉਣ ਲਈ, ਰਵਾਨਗੀ ਨੂੰ ਬਰਕਰਾਰ ਰੱਖਣ ਵਾਸਤੇ ਪੰਜਾਬੀ ਲੇਖਕ ਮੰਚ ਕਾਫੀ ਸਹਾਇਕ ਹੈ। ਇਸ ਦੇ ਨਾਲ ਮੈਨੂੰ ਸਾਹਿਤ ਦੇ ਡੂੰਘੇ ਸਮੁੰਦਰ 'ਚ ਪੈਰ ਗਿੱਲੇ ਕਰਨ ਦਾ ਮੌਕਾ ਹੋਰ ਵੀ ਮਿਲਿਆ।"

*❖*❖*

## ਜਸਕਰਨ ਸੰਧੂ

ਉਮਰ: 30 ਸਾਲ
ਕਨੇਡਾ ਆਵਾਸ: 1997

ਜਸਕਰਨ ਸੰਧੂ 1997 ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਉਹ ਕਵਿਤਾ ਅਤੇ ਕਹਾਣੀ ਲਿਖਦਾ ਹੈ। ਸਾਹਿਤ ਲਿਖਣ ਦੇ ਨਾਲ ਨਾਲ ਜਸਕਰਨ ਨੂੰ ਨਾਟਕ ਕਰਨ ਦਾ ਵੀ ਸ਼ੌਕ ਹੈ। ਪੰਜਾਬੀ ਲੇਖਕ ਮੰਚ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਜਸਕਰਨ ਲਿਖਦਾ ਹੈ, "ਪੰਜਾਬੀ ਲੇਖਕ ਮੰਚ ਨਾਲ ਜੁੜਨ ਤੋਂ ਬਾਅਦ ਮੈਨੂੰ ਇਹ ਮਹਿਸੂਸ ਹੋਇਆ ਹੈ ਕਿ ਕਨੇਡਾ ਵਿੱਚ ਘੱਟੋ ਘਟ ਮੇਰੇ ਲਈ ਗੱਲ ਕਰਨ ਲਈ, ਮੇਰੇ ਵਿਚਾਰਾਂ ਨੂੰ ਸੁਣਨ ਲਈ, ਕੋਈ ਇੱਕ ਥਾਂ ਤਾਂ ਹੈ। ਲੇਖਕ ਮੰਚ ਦੇ ਵਿੱਚ ਸੁਲਝੇ ਹੋਏ ਸਾਹਿਤਕ ਵਿਅਕਤੀਤਵ ਨਾਲ ਭਰਪੂਰ ਸ਼ਖਸੀਅਤ

ਨੇ ਥੋੜੇ ਜਿਹੇ ਹੀ ਅਰਸੇ ਵਿੱਚ ਮੇਰੇ ਲਿਖਣ ਦੇ ਸ਼ੌਕ ਨੂੰ ਸਿਰਫ ਉਤਸ਼ਾਹਿਤ ਹੀ ਨਹੀਂ ਸਗੋਂ ਮੈਨੂੰ ਬਹੁਤ ਗਿਆਨਵਰਧਕ ਵਿਚਾਰਾਂ ਨਾਲ ਜਾਣੂ ਕਰਵਾਇਆ। ਇਹ ਸੋਚ ਕੇ ਬਹੁਤ ਖੁਸ਼ੀ ਹੁੰਦੀ ਹੈ ਕਿ ਪੰਜਾਬੀ ਲੇਖਕ ਮੰਚ ਨਾਲ ਜੁੜ ਕੇ ਮੈਂ ਬਹੁਤ ਸੰਤੁਸ਼ਟੀ ਮਹਿਸੂਸ ਕਰਦਾ ਹਾਂ"

## ਸੁਖਦੇਵ ਸਿੰਘ



ਉਮਰ: 41 ਸਾਲ
ਕਨੇਡਾ ਆਵਾਸ: 1987

ਸੁਖਦੇਵ ਸਿੰਘ ਪੰਜਾਬੀ ਲੇਖਕ ਮੰਚ ਦੇ ਨਵੇਂ ਮੈਂਬਰਾਂ ਵਿਚੋਂ ਹੈ। ਉਹ ਅਪ੍ਰੈਲ 1998 ਵਿੱਚ ਪੰਜਾਬੀ ਲੇਖਕ ਮੰਚ ਦਾ ਮੈਂਬਰ ਬਣਿਆ। ਉਹ ਕਵਿਤਾ ਲਿਖਦਾ ਹੈ। ਪੰਜਾਬੀ ਲੇਖਕ ਮੰਚ ਨਾਲ ਆਪਣੇ ਰਿਸ਼ਤੇ ਨੂੰ ਬਿਆਨ ਕਰਦਿਆਂ ਉਹ ਲਿਖਦਾ ਹੈ, "ਪੰਜਾਬੀ ਲੇਖਕ ਮੰਚ ਨਾਲ ਮੇਰਾ ਰਿਸ਼ਤਾ ਬਹੁਤ ਪੁਰਾਣਾ ਨਹੀਂ। ਅਪ੍ਰੈਲ 1998 ਤੋਂ ਮੈਂ ਲੇਖਕ ਮੰਚ ਨਾਲ ਇੱਕ ਵਿਦਿਆਰਥੀ ਦੇ ਰੂਪ ਵਿੱਚ ਜੁੜਿਆ ਹਾਂ। ਉਦੋਂ ਤੋਂ ਹੁਣ ਤੱਕ ਮੈਂ ਇਸ ਲੇਖਕ ਮੰਚ ਦੇ ਹਰ ਮੈਂਬਰ ਤੋਂ ਕਾਫੀ ਪ੍ਰਭਾਵਿਤ ਹੋਇਆ ਹਾਂ। ਇਹ ਜਾਣ ਸਕਿਆ ਹਾਂ ਕਿ ਕੌਣ ਕੀ, ਕਿਉਂ ਲਿਖਦਾ ਹੈ, ਕਲਮ ਦੀ ਤਾਕਤ ਕੀ ਹੈ ਅਤੇ ਕਲਮ ਨਾਲ ਲੋਕ ਕਿਵੇਂ ਕਸੀਦੇ ਕੱਢਦੇ ਹਨ ਅਤੇ ਕਿਵੇਂ ਕਲਮ ਨਾਲ ਚਿੱਤਰ ਚਿਤਰਦੇ ਹਨ। ਕਦੇ ਕਦੇ ਇਉਂ ਲੱਗਦਾ ਜਿਵੇਂ ਸਾਹਿਤਕ ਲਲਾਰੀਆਂ ਦੇ ਘਰ ਆ ਗਿਆ ਹੋਵਾਂ ਜਿੱਥੇ ਆਪਣੀਆਂ ਰਚਨਾਵਾਂ ਨੂੰ ਰੰਗ ਸਕਾਂਗਾ।"

*❖*❖*

## ਸਵਰਨ ਬੈਂਸ

ਉਮਰ: 58 ਸਾਲ
ਕਨੇਡਾ ਅਵਾਸ: 1971

ਸਵਰਨ ਬੈਂਸ ਫਰਵਰੀ 1998 ਤੋਂ ਪੰਜਾਬੀ ਲੇਖਕ ਮੰਚ ਦਾ ਮੈਂਬਰ ਹੈ। ਉਹ ਕਵਿਤਾ ਲਿਖਦਾ ਹੈ। ਉਹ ਦੋ ਕਿਤਾਬਾਂ ਦਾ ਲੇਖਕ ਹੈ: 'ਰੂਹਾਨੀ ਸ਼ਾਇਰੀ' ਅਤੇ 'ਹਿਡਨ ਟਰੀਅਰਜ਼'। ਉਹ ਵੈਨਕੂਵਰ ਤੋਂ ਚਾਰ-ਪੰਜ ਘੰਟੇ ਦੇ ਸਫਰ ਦੀ ਵਿੱਥ ਵਾਲੇ ਸ਼ਹਿਰ ਨਨਾਇਮੋ ਵਿੱਚ ਰਹਿੰਦਾ ਹੈ। ਏਨਾ ਦੂਰ ਰਹਿੰਦਿਆਂ ਵੀ ਸਮੇਂ ਸਮੇਂ ਲੇਖਕ ਮੰਚ ਵਿੱਚ ਸ਼ਾਮਲ ਹੋਣਾ, ਉਸਦੇ ਲਗਾਅ ਦੀ ਮੂੰਹ ਬੋਲਦੀ ਤਸਵੀਰ ਹੈ।

*❖*❖*

## ਗੁਰਦਰਸ਼ਨ ਬਾਦਲ

ਉਮਰ: 55 ਸਾਲ
ਕਨੇਡਾ ਆਵਾਸ: 1998

ਗੁਰਦਰਸ਼ਨ ਬਾਦਲ ਪੰਜਾਬੀ ਲੇਖਕ ਮੰਚ ਦੇ ਨਵੇਂ ਮੈਂਬਰਾਂ ਵਿਚੋਂ ਹੈ। ਸਾਲ 1998 ਵਿੱਚ ਕਨੇਡਾ ਆਉਣ ਤੋਂ ਕੁੱਝ ਮਹੀਨਿਆਂ ਬਾਅਦ ਹੀ ਉਹ ਪੰਜਾਬੀ ਲੇਖਕ ਮੰਚ ਦਾ ਮੈਂਬਰ ਬਣ ਗਿਆ। ਮੁੱਖ ਰੂਪ ਵਿੱਚ ਉਹ ਕਵਿਤਾ ਲਿਖਦਾ ਹੈ। ਹੁਣ ਤੱਕ ਉਹ ਪੰਜ ਕੁ ਸੌ ਦੇ ਕਰੀਬ ਗਜ਼ਲਾਂ, ਡੇਢ ਕੁ ਸੌ ਦੇ ਕਰੀਬ ਗੀਤ ਅਤੇ ਸੌ ਕੁ ਕਵਿਤਾਵਾਂ ਲਿਖ ਚੁੱਕਾ ਹੈ। ਉਸਦੀਆਂ ਦੋ ਕਿਤਾਬਾਂ ਛਪੀਆਂ ਹਨ: ਜੰਗੀ ਨਗ਼ਮੇ (ਕਾਵਿ ਸੰਗ੍ਰਹਿ) ਅਤੇ ਗੰਦਲਾਂ (ਗ਼ਜ਼ਲ ਸੰਗ੍ਰਹਿ)। ਇਸ ਤੋਂ ਬਿਨਾਂ ਉਸ ਦੀਆਂ ਰਚਨਾਵਾਂ 'ਵਿਸ਼ਵ ਗਜ਼ਲ ਸੰਗ੍ਰਹਿ' ਅਤੇ 'ਗਗਨ ਦਮਾਮਾ ਬਾਜਿਓ' ਨਾਮੀ ਸੰਪਾਦਿਤ ਪੁਸਤਕਾਂ ਵਿੱਚ ਵੀ ਸ਼ਾਮਲ ਕੀਤੀਆਂ ਗਈਆਂ ਹਨ। ਹੁਣ ਤੱਕ ਉਸਨੂੰ ਹੇਠ ਲਿਖੀਆਂ ਸੰਸਥਾਵਾਂ ਵਲੋਂ ਇਨਾਮ ਮਿਲ ਚੁੱਕੇ ਹਨ: ਸਾਹਿਤ ਸਭਾ ਮੁੱਲਾਂਪੁਰ, ਸਾਹਿਤ ਸਭਾ ਭਦੌੜ, ਰਾਈਟਰਜ਼ ਕਲੱਬ ਲੁਧਿਆਣਾ ਅਤੇ ਸੂਲ-ਸੁਰਾਹੀ ਸਾਹਿਤ ਕੇਂਦਰ, ਚੰਡੀਗੜ। ਪੰਜਾਬੀ ਲੇਖਕ ਮੰਚ ਬਾਰੇ ਉਸਦਾ ਕਹਿਣਾ ਹੈ, "ਪਰਦੇਸ ਵਿੱਚ ਵੀ ਇੱਕ ਚੰਗਾ ਸਾਹਿਤਕ ਪਲੇਟਫਾਰਮ ਮਿਲਿਆ ਹੈ। ਸਾਰੇ ਹੀ ਮੈਂਬਰ ਇੱਕ ਟੀਮ ਦੀ ਤਰ੍ਹਾਂ ਕੰਮ ਕਰਕੇ ਲੇਖਕ ਮੰਚ ਨੂੰ ਅਗਾਂਹਾਂ ਲਿਜਾਣ ਦੇ ਯਤਨ ਕਰ ਰਹੇ ਹਨ। ਲੇਖਕ ਮੰਚ ਖੁਸ਼ਕੀ ਵਿੱਚ ਹਰਿਆਵਲ ਦੀ ਤਰ੍ਹਾਂ ਲੱਗਾ ਹੈ। ਉਮੀਦ ਹੈ ਪੰਜਾਬ ਵਾਲੇ ਸਾਹਿਤਕ ਮਾਹੌਲ ਦੀ ਘਾਟ ਮਹਿਸੂਸ ਨਹੀਂ ਹੋਵੇਗੀ। ਲੇਖਕ ਮੰਚ ਅੱਗੇ ਹੀ ਵੱਧਦਾ ਜਾਵੇ, ਆਮੀਨ!"

*❖*❖*

ਲੇਖਕ ਮੰਚ ਦੇ ਹੇਠ ਲਿਖੇ ਮੈਂਬਰਾਂ ਵਲੋਂ ਕੋਈ ਜਾਣਕਾਰੀ ਨਾ ਮਿਲਣ ਕਾਰਨ ਇਨ੍ਹਾਂ ਦੇ ਰੇਖਾ-ਚਿੱਤਰ ਨਹੀਂ ਲਿਖੇ ਜਾ ਸਕੇ:

**ਸਾਧੂ ਸਿੰਘ (ਡਾਕਟਰ)**
**ਸਤਵੰਤ ਦੀਪਕ**
**ਸਤਿੰਦਰ ਸਿੱਧੂ**
**ਹਰਬੰਸ ਢਿੱਲੋਂ**
**ਪ੍ਰੋ: ਨਰੰਜਣ ਸਿੰਘ ਮਾਨ**
**ਨਵਦੀਪ ਸਿੰਘ ਸਿੱਧੂ**
**ਮੇਜਰ ਸਿੰਘ ਰੰਧਾਵਾ (ਡਾਕਟਰ)**
**ਰਾਏ ਖਾਨ**

## ਪਿਛਲੇ 25 ਸਾਲਾਂ ਦੌਰਾਨ

# ਪੰਜਾਬੀ ਲਿਟਰੇਰੀ ਐਸੋਸੀਏਸ਼ਨ/ ਪੰਜਾਬੀ ਲੇਖਕ ਮੰਚ ਦੇ ਅਹੁਦੇਦਾਰ

**1973**

ਗੁਰਚਰਨ ਰਾਮਪੁਰੀ (ਪ੍ਰਧਾਨ)
ਗਿੱਲ ਮੋਰਾਂਵਾਲੀ (ਮੀਤ ਪ੍ਰਧਾਨ)
ਸੁਰਿੰਦਰ ਧੰਜਲ (ਜਨਰਲ ਸਕੱਤਰ)
ਜਰਨੈਲ ਸਿੰਘ ਅਤੇ ਜਗਦੀਸ਼ ਸਰਨ (ਪ੍ਰੈਸ ਸਕੱਤਰ)
ਸਾਧੂ (ਖਜਾਨਚੀ)
ਦਲਜੀਤ ਤੂਰ (ਐਗਜੈਕਟਿਵ ਮੈਂਬਰ)
ਕਰਮ ਸਿੰਘ (ਐਗਜੈਕਟਿਵ ਮੈਂਬਰ)

**1974**

ਗੁਰਚਰਨ ਰਾਮਪੁਰੀ (ਪ੍ਰਧਾਨ)
ਰਮਿੰਦਰ ਦੁਸਾਂਝ (ਮੀਤ ਪ੍ਰਧਾਨ)
ਅਜਮੇਰ ਸਿੰਘ (ਰੋਡੇ) ਸਕੱਤਰ
ਜਗਦੀਸ਼ ਸਰਨ (ਪ੍ਰਚਾਰ ਸਕੱਤਰ)
ਸਾਧੂ (ਖਜਾਨਚੀ)
ਕਰਮ ਸਿੰਘ, ਦਿਲਜੀਤ ਤੂਰ (ਐਗਜੈਕਟਿਵ ਮੈਂਬਰ)

**1975**

ਗੁਰਚਰਨ ਰਾਮਪੁਰੀ (ਪ੍ਰਧਾਨ)
ਕਰਨੈਲ ਮਾਨ (ਮੀਤ ਪ੍ਰਧਾਨ)
ਅਜਮੇਰ ਸਿੰਘ (ਜਨਰਲ ਸਕੱਤਰ)
ਸੁਰਿੰਦਰ ਧੰਜਲ (ਪ੍ਰਚਾਰ ਸਕੱਤਰ)
ਸਾਧੂ (ਅਰਥ ਸਕੱਤਰ)
ਜਰਨੈਲ ਚੰਦੀ (ਐਗਜੈਕਟਿਵ ਮੈਂਬਰ)
ਕਰਮ ਸਿੰਘ (ਐਗਜੈਕਟਿਵ ਮੈਂਬਰ)
ਸੁਖੇਗ ਦਿਉਲ (ਐਗਜੈਕਟਿਵ ਮੈਂਬਰ)
ਬਲਦੇਵ ਦੂਹੜੇ (ਐਗਜੈਕਟਿਵ ਮੈਂਬਰ)

**1977**

ਜਰਨੈਲ ਸਿੰਘ (ਪ੍ਰਧਾਨ)
ਅਮਰਜੀਤ ਸੂਫੀ (ਜਨਰਲ ਸਕੱਤਰ)
ਸਰਵਨ ਬੋਲ (ਅਰਥ ਸਕੱਤਰ)
ਗੁਰਚਰਨ ਰਾਮਪੁਰੀ (ਐਗਜੈਕਟਿਵ ਮੈਂਬਰ)
ਡਾ: ਗੁਰੂਮੇਲ (ਐਗਜੈਕਟਿਵ ਮੈਂਬਰ)
ਅਜਮੇਰ ਰੋਡੇ (ਐਗਜੈਕਟਿਵ ਮੈਂਬਰ)
ਹਰਦੇਵ ਸਿੰਘ ਵੜੈਚ (ਐਗਜੈਕਟਿਵ ਮੈਂਬਰ)

**1978**

ਅਜਮੇਰ ਰੋਡੇ (ਪ੍ਰਧਾਨ)
ਸੁਖਵੰਤ ਹੁੰਦਲ (ਸਕੱਤਰ)
ਸ਼ਮਸ਼ੇਰ ਭੱਟੀ (ਅਰਥ ਸੱਕਤਰ)
ਹਰਜੀਤ ਰਣੌਤਾ (ਐਗਜੈਕਟਿਵ ਮੈਂਬਰ)
ਕੁਲਵੰਤ ਸਹੋਤਾ (ਐਗਜੈਕਟਿਵ ਮੈਂਬਰ)

**1979**

ਅਮਰਜੀਤ ਚਾਹਲ (ਪ੍ਰਧਾਨ)
ਸੁਖਵੰਤ ਹੁੰਦਲ (ਸਕੱਤਰ)
ਸ਼ਮਸ਼ੇਰ ਭੱਟੀ (ਅਰਥ ਸੱਕਤਰ)

**1980**

ਜਰਨੈਲ ਚੰਦੀ (ਪ੍ਰਧਾਨ)
ਕੁਲਵੰਤ ਸਹੋਤਾ (ਸਕੱਤਰ)
ਸ਼ਮਸ਼ੇਰ ਭੱਟੀ (ਅਰਥ ਸਕੱਤਰ)

(1984 ਵਿੱਚ ਪੰਜਾਬੀ ਲੇਖਕ ਮੰਚ ਹੋਂਦ ਵਿੱਚ ਆਇਆ। ਇਸ ਸਮੇਂ ਪ੍ਰਧਾਨ, ਸਕੱਤਰ ਆਦਿ ਦੇ ਅਹੁਦੇ ਰੱਖਣ ਦੀ ਥਾਂ ਸੰਸਥਾ ਦਾ ਤਾਲਮੇਲ ਰੱਖਣ ਲਈ ਕੋਆਰਡੀਨੇਟਰ ਚੁਣਨ ਜਾਂ ਨਿਯੁਕਤ ਕਰਨ ਦੀ ਰਵਾਇਤ ਪਾਈ ਗਈ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਪ੍ਰਧਾਨਗੀਆਂ, ਸਕੱਤਰੀਆਂ ਤੋਂ ਪੈਣ ਵਾਲੇ ਰੋਲਿਆਂ ਦਾ ਖਦਸ਼ਾ ਨਾ ਰਹੇ)

**1984**

ਮਹਿੰਦਰ ਸੂਮਲ
ਦਰਸ਼ਨ ਗਿੱਲ

**1985**

ਅਜਮੇਰ ਰੋਡੇ
ਗੁਰਚਰਨ ਰਾਮਪੁਰੀ

**1986**

ਸੁਰਜੀਤ ਕਲਸੀ
ਅਮਰਜੀਤ ਚਾਹਲ
ਗੁਰਚਰਨ ਟੱਲੇਵਾਲੀਆ

**1987**

ਅਜਮੇਰ ਰੋਡੇ
ਦਰਸ਼ਨ ਗਿੱਲ

**1988**

ਗੁਰਚਰਨ ਰਾਮਪੁਰੀ ਅਤੇ ਹੋਰ।

**1989**

ਬਲਦੇਵ ਦੂਹੜੇ
ਨਰਿੰਦਰ ਬਾਹੀਆ

**1990**
ਅਮਰਜੀਤ ਸੂਫੀ
ਅਤੇ ਹੋਰ।

**1991**
ਸੁਰਜੀਤ ਕਲਸੀ
ਗੁਰਮੇਲ ਦਿਉਲ
ਗੁਰਚਰਨ ਰਾਮਪੁਰੀ (ਖਜਾਨਚੀ)

**1992**
ਸਾਧੂ ਬਿਨਿੰਗ
ਦਰਸ਼ਨ ਗਿੱਲ
ਮੰਗਾ ਸਿੰਘ ਬਾਸੀ
ਗੁਰਚਰਨ ਰਾਮਪੁਰੀ (ਖਜਾਨਚੀ)

**1993**
ਬਲਦੇਵ ਦੂਹੜੇ
ਚਰਨਪ੍ਰੀਤ ਕੌਰ ਰੰਧਾਵਾ
ਗੁਰਚਰਨ ਟੱਲੇਵਾਲੀਆ
ਇੰਦਰੇਸ਼
ਗੁਰਚਰਨ ਰਾਮਪੁਰੀ (ਖਜਾਨਚੀ)

**1994**
ਮਹਿੰਦਰ ਸੂਮਲ
ਅਮਰੀਕ ਪਲਾਹੀ
ਹਰਜਿੰਦਰ ਸਿੱਧੂ
ਗੁਰਮੇਲ ਰਾਏ
ਗੁਰਚਰਨ ਰਾਮਪੁਰੀ (ਖਜਾਨਚੀ)

**1995**
ਹਰਜੀਤ ਦੌਧਰੀਆ
ਅਮਨਪਾਲ ਸਾਰਾ
ਮੰਗਾ ਬਾਸੀ
ਅਮਰੀਕ ਪਲਾਹੀ (ਖਜਾਨਚੀ)

**1996**
ਗੁਰਚਰਨ ਰਾਮਪੁਰੀ
ਦਰਸ਼ਨ ਗਿੱਲ
ਗੁਰਚਰਨ ਟੱਲੇਵਾਲੀਆ
ਅਮਰੀਕ ਪਲਾਹੀ (ਖਜਾਨਚੀ)

**1997**
ਨਦੀਮ ਪਰਮਾਰ
ਮੰਗਾ ਬਾਸੀ
ਮੇਜਰ ਸਿੰਘ ਰੰਧਾਵਾ
ਅਮਰੀਕ ਪਲਾਹੀ (ਖਜਾਨਚੀ)

**1998**
ਦਰਸ਼ਨ ਗਿੱਲ
ਸੁਖਵੰਤ ਹੁੰਦਲ
ਅਮਰੀਕ ਪਲਾਹੀ (ਖਜਾਨਚੀ)








# ਪੰਜਾਬੀ ਲੇਖਕ ਮੰਚ ਦੀਆਂ ਅਤੇ ਇਸਦੇ ਮੈਂਬਰਾਂ ਦੀਆਂ ਛਪੀਆਂ ਕਿਤਾਬਾਂ ਦੀ ਸੂਚੀ

## ਸੁਖਵੰਤ ਹੁੰਦਲ

### ਪੰਜਾਬੀ ਲੇਖਕ ਮੰਚ

**ਕਨੇਡਾ ਦੀ ਪੰਜਾਬੀ ਕਵਿਤਾ, 1980**
(ਪੰਜਾਬੀ ਲਿਟਰੇਰੀ ਐਸੋਸੀਏਸ਼ਨ, ਵੈਨਕੂਵਰ ਵਲੋਂ ਕਨੇਡਾ ਦੇ 27 ਕਵੀਆਂ ਦੀਆਂ ਕਵਿਤਾਵਾਂ ਦਾ ਸੰਗ੍ਰਹਿ)

**ਕਨੇਡੀਅਨ ਪੰਜਾਬੀ ਸਾਹਿਤ ਅਤੇ ਸਭਿਆਚਾਰ, 1990**
(ਪੰਜਾਬੀ ਲੇਖਕ ਮੰਚ ਵਲੋਂ ਆਯੋਜਿਤ ਕਨੇਡੀਅਨ ਪੰਜਾਬੀ ਸਾਹਿਤ ਸਮਾਗਮ ਵਿੱਚ 8, 9 ਅਗਸਤ, 1987 ਨੂੰ ਵੈਨਕੂਵਰ, ਬੀ ਸੀ ਵਿੱਚ ਪੜ੍ਹੇ ਗਏ ਖੋਜ ਪੱਤਰਾਂ ਦਾ ਸੰਗ੍ਰਹਿ)

**ਮਨੁ ਪਰਦੇਸੀ ਜੇ ਥੀਐ, 1993**
(ਮੰਚ ਦੇ ਮੈਂਬਰਾਂ ਗੁਰਚਰਨ ਰਾਮਪੁਰੀ, ਸੁਰਜੀਤ ਕਲਸੀ ਤੇ ਅਮਰਜੀਤ ਸੂਫੀ ਦੁਆਰਾ ਸੰਪਾਦਿਤ ਮੰਚ ਦੇ 29 ਕਵੀਆਂ ਦੀਆਂ ਕਵਿਤਾਵਾਂ ਦਾ ਸੰਗ੍ਰਹਿ)

### ਦਰਸ਼ਨ ਗਿੱਲ

**ਜਮੀਲਾ, 1964** (ਨਾਵਲ ਦਾ ਅਨੁਵਾਦ)
**ਜੰਗਲ ਦੀ ਅੱਗ, 1976** (ਕਾਵਿ-ਸੰਗ੍ਰਹਿ)
**ਰੂਪ ਅਰੂਪ, 1976** (ਕਾਵਿ-ਸੰਗ੍ਰਹਿ)
**ਖ਼ਲੀਜ਼, 1978** (ਕਾਵਿ-ਸੰਗ੍ਰਹਿ)
**ਮੈਨ ਐਂਡ ਦੀ ਮਿਰਰ, 1980** (ਅੰਗਰੇਜ਼ੀ ਵਿੱਚ ਕਵਿਤਾਵਾਂ)
**ਉਕਾਬ ਦੀ ਉਡਾਣ, 1980** (ਕਵਿਤਾ ਅਨੁਵਾਦ)
**ਆਪਣੇ ਸਨਮੁੱਖ, 1980** (ਕਾਵਿ-ਸੰਗ੍ਰਹਿ)
**ਪੰਜਾਬੀ ਕਾਵਿ ਵਿੱਚ ਨਿਰਾਸ਼ਾਵਾਦ, 1983** (ਆਲੋਚਨਾ)
**ਬਲਦੇ ਬੋਲ, 1984** (ਸੰਪਾਦਿਤ ਕਾਵਿ-ਸੰਗ੍ਰਹਿ)
**ਕਾਲਾ ਸੂਰਜ, 1984** (ਕਾਵਿ-ਸੰਗ੍ਰਹਿ)
**ਅੱਗ ਦਾ ਸਫਰ, 1992** (ਕਾਵਿ-ਸੰਗ੍ਰਹਿ)
**ਹਾਦਸਿਆਂ ਦੇ ਹਾਸਿਲ, 1996** (ਕਾਵਿ-ਸੰਗ੍ਰਹਿ)
**ਕਨੇਡੀਅਨ ਪੰਜਾਬੀ ਕਵਿਤਾ, 1998** (ਆਲੋਚਨਾ)

### ਅਜਮੇਰ ਰੋਡੇ

**ਵਿਸ਼ਵ ਦੀ ਨੁਹਾਰ, 1966** (ਵਿਗਿਆਨ ਗਲਪ)
**ਸੁਰਤੀ, 1979** (ਕਾਵਿ-ਸੰਗ੍ਰਹਿ)
**ਦੂਜਾ ਪਾਸਾ, 1981** (ਇਕਾਂਗੀ ਸੰਗ੍ਰਹਿ)
**ਕਾਮਾਗਾਟਾਮਾਰੂ, 1984** (ਪੂਰਾ ਨਾਟਕ)
**ਬਲੂ ਮੈਡੀਟੇਸ਼ਨ, 1985** (ਅੰਗਰੇਜ਼ੀ ਕਵਿਤਾਵਾਂ)
**ਪੋਇਮਜ਼ ਐਟ ਮਾਈ ਡੋਰਸਟੈੱਪ, 1990** (ਅੰਗਰੇਜ਼ੀ ਕਵਿਤਾਵਾਂ)
**ਦੀ ਲਾਸਟ ਫਲਿੱਕਰ, 1993** (ਗੁਰਦਿਆਲ ਸਿੰਘ ਦੇ ਨਾਵਲ ਮੜ੍ਹੀ ਦਾ ਦੀਵਾ ਦਾ ਅੰਗਰੇਜੀ ਅਨੁਵਾਦ)
**ਸ਼ੁੱਭਚਿੰਤਨ, 1993** (ਕਾਵਿ-ਸੰਗ੍ਰਹਿ)
**ਇਕੱਤਰ ਸੌ ਪਰਾਯਥਾਰਥਵਾਦੀ ਕਵਿਤਾ, 1996** (ਕਨੇਡੀਅਨ ਕਵੀ ਮਾਈਕਲ ਬੁਲਕ ਦੀਆਂ ਕਵਿਤਾਵਾਂ ਦਾ ਪੰਜਾਬੀ ਅਨੁਵਾਦ)
**ਲੀਲਾ, 1999** (ਨਵਤੇਜ ਭਾਰਤੀ ਨਾਲ ਸਾਂਝਾ ਕਾਵਿ-ਸੰਗ੍ਰਹਿ)

### ਸਾਧੂ (ਬਿਨਿੰਗ)

**ਸੋਨੇ ਰੰਗੀ ਸੜਕ, 1976** (ਕਾਵਿ-ਸੰਗ੍ਰਹਿ)
**ਕਿਸਦਾ ਕਸੂਰ, 1982** (ਕਹਾਣੀ-ਸੰਗ੍ਰਹਿ)
**ਜੰਗਲ ਦੇ ਵਿਰੁੱਧ, 1986** (ਸਹਿ-ਸੰਪਾਦਿਤ ਕਾਵਿ-ਸੰਗ੍ਰਹਿ)
**ਮਲੂਕਾ, 1988** (ਸਾਧੂ ਸਿੰਘ ਧਾਮੀ ਦੇ ਨਾਵਲ [ਪਹਿਲਾ ਐਡੀਸ਼ਨ] ਦਾ ਅਨੁਵਾਦ ਸੁਖਵੰਤ ਹੁੰਦਲ ਅਤੇ ਗੁਰਮੇਲ ਰਾਏ ਨਾਲ ਮਿਲਕੇ)
**ਰਿਸ਼ਤੇ ਦਰਿਆਵਾਂ ਦੇ, 1991** (ਕਾਵਿ-ਸੰਗ੍ਰਹਿ)
**ਲੀਹੋਂ ਲੱਥੇ, 1994** (ਕਹਾਣੀ ਸੰਗ੍ਰਹਿ)
**ਵਤਨੋਂ ਦੂਰ ਨਹੀਂ, 1994** (ਦੋਭਾਸ਼ੀ ਕਾਵਿ-ਸੰਗ੍ਰਹਿ)
**ਪਿਕਟ ਲਾਈਨ, 1995** (ਸੁਖਵੰਤ ਹੁੰਦਲ ਨਾਲ ਸਾਂਝਾ ਨਾਟਕ ਸੰਗ੍ਰਹਿ)
**ਭਾਰਤੀਆਂ ਨੇ ਕਨੇਡਾ ਵਿੱਚ ਵੋਟ ਦਾ ਹੱਕ ਕਿਵੇਂ ਲਿਆ, 1997** (ਸੁਖਵੰਤ ਹੁੰਦਲ ਨਾਲ ਸਾਂਝੀ ਇਤਿਹਾਸ ਦੀ ਕਿਤਾਬ)
**ਕਥਾ ਕਨੇਡਾ, 1999** (ਸਹਿ-ਸੰਪਾਦਿਤ ਕਹਾਣੀ ਸੰਗ੍ਰਹਿ)

### ਗੁਰਚਰਨ ਰਾਮਪੁਰੀ

**ਕਣਕਾਂ ਦੀ ਖੁਸ਼ਬੋ, 1953, 1996** (ਕਾਵਿ-ਸੰਗ੍ਰਹਿ)
**ਕੌਲ ਕਰਾਰ, 1960, 1996** (ਕਾਵਿ-ਸੰਗ੍ਰਹਿ)
**ਕਿਰਨਾਂ ਦਾ ਆਲ੍ਹਣਾ, 1963, 1997** (ਕਾਵਿ-ਸੰਗ੍ਰਹਿ)
**ਅੰਨ੍ਹੀ ਗਲੀ, 1973, 1997** (ਕਾਵਿ-ਸੰਗ੍ਰਹਿ)
**ਕੰਚਨੀ, 1980, 1997** (ਕਾਵਿ-ਸੰਗ੍ਰਹਿ)
**ਕਤਲਗਾਹ, 1985, 1997** (ਕਾਵਿ-ਸੰਗ੍ਰਹਿ)
**ਅਗਨਾਰ, 1993, 1997** (ਕਾਵਿ-ਸੰਗ੍ਰਹਿ)
**ਅੱਜ ਤੋਂ ਅਰੰਭ ਤੱਕ, 1998** (ਸਮੁੱਚੀ ਕਵਿਤਾ)

### ਸੁਰਜੀਤ ਕਲਸੀ

**ਪੌਣਾਂ ਨਾਲ ਗੁਫਤਗੂ,** 1979, 1989 (ਕਾਵਿ-ਸੰਗ੍ਰਹਿ)
**ਸਪੀਕਿੰਗ ਟੂ ਦੀ ਵਿੰਡਜ਼, 1982** (ਅੰਗਰੇਜ਼ੀ ਕਵਿਤਾਵਾਂ)
**ਫੁੱਟ ਪ੍ਰਿੰਟਸ ਆਫ ਸਾਈਲੈਂਸ, 1988** (ਅੰਗਰੇਜ਼ੀ ਕਵਿਤਾਵਾਂ)
**ਸੈਂਡਸਕੇਪ, 1990** (ਅੰਗਰੇਜ਼ੀ ਕਵਿਤਾਵਾਂ)
**ਗਲਿੰਪਸਜ਼ ਆਫ ਟ੍ਵਿੰਟੀਅਥ ਸੈਂਚਰੀ ਪੰਜਾਬੀ ਪੋਇਟਰੀ: ਐਨ ਐਨਥਾਲੋਜੀ ਇਨ ਇੰਗਲਿਸ਼ ਟਰਾਂਸਲੇਸ਼ਨ, 1992** (ਪੰਜਾਬੀ ਕਵਿਤਾਵਾਂ ਦਾ ਅੰਗ੍ਰੇਜ਼ੀ ਅਨੁਵਾਦ)
**ਸੱਤ ਪਰਾਈਆਂ, 1994** (ਕਹਾਣੀ ਸੰਗ੍ਰਹਿ)
**ਪਰਵਾਸੀ ਔਰਤ ਦੀ ਡਾਇਰੀ, 1994** (ਨਾਵਲੈੱਟ)

**ਨਦੀਮ ਪਰਮਾਰ**
**ਚਿੱਟੀ ਮੌਤ, 1995** (ਨਾਵਲ)
**ਰੁਪਹਿਲੀ ਛਾਂ, 1995** (ਪੰਜਾਬੀ ਗ਼ਜ਼ਲ ਸੰਗ੍ਰਹਿ)
**ਨਿਮਰਤਾ, 1995** (ਪੰਜਾਬੀ ਕਾਵਿ-ਸੰਗ੍ਰਹਿ)
**ਪੱਤੀ ਪੱਤੀ, 1996** (ਪੰਜਾਬੀ ਕਾਵਿ-ਟੁਕੜੀਆਂ)
**ਨਦੀਮ, 1992** (ਉਰਦੂ ਗ਼ਜ਼ਲ ਸੰਗ੍ਰਹਿ)
**ਲਾਲ-ਇ-ਬਾਜ਼ਾਰੀ, 1992** (ਉਰਦੂ ਨਜ਼ਮਾਂ ਦਾ ਸੰਗ੍ਰਹਿ)

**ਸੁਸ਼ੀਲ ਕੌਰ**
**ਝਰੀਟਾਂ,** (ਕਾਵਿ-ਸੰਗ੍ਰਹਿ)
**ਮੋਮ ਬੱਤੀਆਂ** (ਕਾਵਿ-ਸੰਗ੍ਰਹਿ)
**ਪਿੱਪਲ ਪੱਤੇ** (ਕਾਵਿ-ਸੰਗ੍ਰਹਿ)
**ਕੁੱਝ ਦੇਖੀਆਂ ਕੁੱਝ ਬੀਤੀਆਂ** (ਕਹਾਣੀ-ਸੰਗ੍ਰਹਿ)
**ਧਰਤ ਪਰਾਈ ਆਪਣੇ ਲੋਕ** (ਨਾਵਲ)

**ਜਰਨੈਲ ਸਿੰਘ ਸੇਖਾ**
**ਉਦਾਸੇ ਬੋਲ, 1993** (ਕਹਾਣੀ-ਸੰਗ੍ਰਹਿ)
**ਦੁਨੀਆਂ ਕੈਸੀ ਹੋਈ, 1993** (ਨਾਵਲ)
**ਸਾਵੀਆਂ ਤੰਦਾਂ 1993** (ਸੰਪਾਦਿਤ ਕਹਾਣੀ ਸੰਗ੍ਰਹਿ)
**ਤਿੱਤਰ ਖੰਭੀ 1993** (ਸੰਪਾਦਿਤ ਕਹਾਣੀ-ਸੰਗ੍ਰਹਿ)
**ਮਾਲਵੇ ਦਾ ਪੁੰਗਰਦਾ ਸਾਹਿਤ 1963** (ਸੰਪਾਦਿਤ ਕਾਵਿ-ਸੰਗ੍ਰਹਿ)

**ਅਮਰਜੀਤ ਸੂਫੀ**
**ਹੋਂਦ ਕਥਾ,** (ਕਾਵਿ-ਸੰਗ੍ਰਹਿ)
**ਪੰਜਾਬ ਸੰਕਟ: ਇੱਕ ਵਿਸ਼ਲੇਸ਼ਣ, 1993** (ਲੇਖ)
**ਪੰਜਾਬੀਅਤ ਦੇ ਨਾਂ ਉੱਤੇ ਵੱਖਵਾਦ ਦੀ ਵਕਾਲਤ, 1995** (ਲੇਖ)
**ਹੋ ਚੀ ਮਿੰਨ੍ਹ** (ਜੀਵਨੀ)

**ਸੁਖਵੰਤ ਹੁੰਦਲ**
**ਮਲੂਕਾ, 1988** (ਸਾਧੂ ਸਿੰਘ ਧਾਮੀ ਦੇ ਨਾਵਲ [ਪਹਿਲਾ ਐਡੀਸ਼ਨ] ਦਾ ਅਨੁਵਾਦ ਸਾਧੂ ਬਿਨਿੰਗ ਅਤੇ ਗੁਰਮੇਲ ਰਾਏ ਨਾਲ ਮਿਲਕੇ)
**ਪਿਕਟ ਲਾਈਨ, 1995** (ਸਾਧੂ ਬਿਨਿੰਗ ਨਾਲ ਸਾਂਝਾ ਨਾਟਕ ਸੰਗ੍ਰਹਿ)
**ਭਾਰਤੀਆਂ ਨੇ ਕਨੇਡਾ ਵਿੱਚ ਵੋਟ ਦਾ ਹੱਕ ਕਿਵੇਂ ਲਿਆ, 1997** (ਸਾਧੂ ਬਿਨਿੰਗ ਨਾਲ ਸਾਂਝੀ ਇਤਿਹਾਸ ਦੀ ਕਿਤਾਬ)
**ਕਥਾ ਕਨੇਡਾ, 1999** (ਸਹਿ-ਸੰਪਾਦਿਤ ਕਹਾਣੀ ਸੰਗ੍ਰਹਿ)

**ਮਹਿੰਦਰ ਸੂਮਲ**
**ਖੱਟਣ ਗਏ ਪਰਦੇਸ, 1985** (ਬੋਲੀਆਂ ਦਾ ਸੰਪਾਦਨ)
**ਧੂੰਏ 'ਚ ਛੁਪੀ ਅੱਗ,** (ਕਾਵਿ-ਸੰਗ੍ਰਹਿ)
**ਦੁੱਖ ਪਰਦੇਸਾਂ ਦੇ,** (ਬੋਲੀਆਂ ਦਾ ਸੰਗ੍ਰਹਿ)।

**ਸਾਧੂ ਸਿੰਘ**
**ਪੂਰਾ ਆਦਮੀ** (ਕਹਾਣੀ-ਸੰਗ੍ਰਹਿ)
**ਵਿਸਫੋਟ 1993** (ਕਹਾਣੀ-ਸੰਗ੍ਰਹਿ)

**ਅਮਨਪਾਲ ਸਾਰਾ**
**ਸਰਦ ਰਿਸ਼ਤੇ, 1993** (ਕਹਾਣੀ-ਸੰਗ੍ਰਹਿ)
**ਦੋ ਮਾਵਾਂ ਪੁੱਤਰ, 1998** (ਕਾਵਿ-ਸੰਗ੍ਰਹਿ)

**ਮੰਗਾ ਸਿੰਘ ਬਾਸੀ**
**ਬਰਫ਼ ਦਾ ਮਾਰੂਥਲ, 1992** (ਕਾਵਿ ਸੰਗ੍ਰਹਿ)
**ਵਿੱਚ ਪ੍ਰਦੇਸ਼ਾਂ ਦੇ, 1995** (ਬੋਲੀਆਂ ਦਾ ਸੰਗ੍ਰਹਿ)

**ਹਰਜੀਤ ਦੌਧਰੀਆ**
**ਸੱਚੇ ਮਾਰਗ ਚਲਦਿਆਂ** (ਕਾਵਿ-ਸੰਗ੍ਰਹਿ)
**ਹੈ ਭੀ ਸੱਚ, ਹੋ ਸੀ ਭੀ ਸੱਚ** (ਕਾਵਿ-ਸੰਗ੍ਰਹਿ)

**ਹਰਚੰਦ ਸਿੰਘ ਬਾਗੜੀ**
**ਸੁਨਹਿਰੀ ਮਣਕੇ** (ਕਾਵਿ-ਸੰਗ੍ਰਹਿ)
**ਸੋਨੇ ਦਾ ਮਿਰਗ** (ਕਾਵਿ-ਸੰਗ੍ਰਹਿ)

**ਜੀਵਨ ਰਾਮਪੁਰੀ**
**ਪੰਜਾਬ ਦਾ ਸੰਤਾਪ**
**ਗ਼ਜ਼ਲ ਸੰਗ੍ਰਹਿ**

**ਸੋਹਣ ਸੁਰਿੰਦਰ ਸਕਰੂਲਵੀ**
**ਨਿੱਕੀ ਕਹਾਣੀ ਅਤੇ ਵੱਡੀਆਂ ਯਾਦਾਂ** (ਕਹਾਣੀ ਸੰਗ੍ਰਹਿ)
**ਪੰਜਾਬੀ ਭਾਰਤੀ ਕੈਨੇਡੀਅਨ ਸਿੱਖ ਇਤਿਹਾਸ** (1880-1998)

**ਸਵਰਨ ਬੈਂਸ**
**ਰੂਹਾਨੀ ਸ਼ਾਇਰੀ (ਕਾਵਿ-ਸੰਗ੍ਰਹਿ)**
**ਹਿਡਨ ਟਰੀਅਰਜ਼,**

**ਗੁਰਦਰਸ਼ਨ ਬਾਦਲ**
**ਜੰਗੀ ਨਗ਼ਮੇ, 1965 (ਕਾਵਿ-ਸੰਗ੍ਰਹਿ)**
**ਗੰਦਲਾਂ, 1992** (ਗ਼ਜ਼ਲ-ਸੰਗ੍ਰਹਿ)

**ਅਮਰਜੀਤ ਚਾਹਲ**
**ਬਾਹਰੋਂ ਆਇਆ ਆਦਮੀ, 1980** (ਕਹਾਣੀ-ਸੰਗ੍ਰਹਿ)

**ਗੁਰਮੇਲ ਰਾਏ**
**ਮਲੂਕਾ, 1988** (ਸਾਧੂ ਸਿੰਘ ਧਾਮੀ ਦੇ ਨਾਵਲ [ਪਹਿਲਾ ਐਡੀਸ਼ਨ] ਦਾ ਅਨੁਵਾਦ ਸਾਧੂ ਬਿਨਿੰਗ ਤੇ ਸੁਖਵੰਤ ਨਾਲ ਮਿਲਕੇ)

# ਪੰਜਾਬੀ ਸਾਹਿਤ ਸਭਾ-ਪੰਜਾਬੀ ਲੇਖਕ ਮੰਚ ਨਾਲ ਸੰਬੰਧਿਤ ਮਹੱਤਵਪੂਰਨ ਘਟਨਾਵਾਂ ਦੀ ਲੜੀ ਵਾਰ ਸੂਚੀ

**ਸੁਖਵੰਤ ਹੁੰਦਲ ਤੇ ਸਾਧੂ ਬਿਨਿੰਗ**

**1971-73**
ਪੰਜਾਬੀ ਸਾਹਿਤ ਸਭਾ ਵੈਨਕੂਵਰ ਦੇ ਜੁਲਾਈ 1973 ਵਿੱਚ ਸੰਗਠਨ ਤੋਂ ਪਹਿਲਾਂ ਇਹ ਲੋਕ ਵੱਖਰੇ ਵੱਖਰੇ ਥਾਵਾਂ ਤੇ ਗੈਰ-ਰਸਮੀ ਤੌਰ ਤੇ ਮਿਲਦੇ ਰਹੇ ਸਨ: ਗੁਰਚਰਨ ਰਾਮਪੁਰੀ, ਗੁਰਮੇਲ ਰਾਹੀ, ਬਲਦੇਵ ਦੂਹੜੇ, ਗੁਰਦਿਆਲ ਕੰਵਲ, ਸਾਧੂ, ਕਰਮ ਸਿੰਘ, ਸੁਰਿੰਦਰ ਧੰਜਲ, ਜਸਵਿੰਦਰ ਭੰਗੂ, ਰਣਜੀਤ ਕਿੰਗਰਾ, ਇੰਦਰੇਸ਼, ਮਹਿੰਦਰ ਸੂਮਲ ਅਤੇ ਪਾਲ ਬਿਨਿੰਗ ਅਤੇ ਗੁਰਚਰਨ ਟੱਲੇਵਾਲੀਆ।

**27 ਜੁਲਾਈ 1973**
ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ ਸਥਾਪਨਾ ਹੋਈ ਅਤੇ ਮੁਢਲੇ ਅਹੁਦੇਦਾਰਾਂ ਦੀ ਚੋਣ ਕੀਤੀ ਗਈ। ਇਸ ਵਿੱਚ ਹੇਠ ਲਿਖੇ ਅਹੁਦੇਦਾਰ ਚੁਣੇ ਗਏ: ਗੁਰਚਰਨ ਰਾਮਪੁਰੀ (ਪ੍ਰਧਾਨ), ਗਿੱਲ ਮੋਰਾਂਵਾਲੀ (ਮੀਤ ਪ੍ਰਧਾਨ), ਸੁਰਿੰਦਰ ਧੰਜਲ (ਜਨਰਲ ਸਕੱਤਰ) ਜਰਨੈਲ ਸਿੰਘ ਅਤੇ ਜਗਦੀਸ਼ ਸਰਨ (ਪ੍ਰੈਸ ਸਕੱਤਰ), ਸਾਧੂ (ਅਰਥ ਸਕੱਤਰ), ਦਲਜੀਤ ਤੂਰ (ਐਗਜੈਕਟਿਵ ਮੈਂਬਰ) ਕਰਮ ਸਿੰਘ (ਐਗਜੈਕਟਿਵ ਮੈਂਬਰ)।

**ਜੁਲਾਈ 1973**
ਪੰਜਾਬ ਕਲਾ ਮੰਚ ਪਟਿਆਲਾ ਦੀ ਕਲਾਕਾਰਾ ਨੀਨਾ ਟੀਵਾਣਾ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਸ਼ਾਮਲ ਹੋਈ।

**ਸਤੰਬਰ 1973**
ਆਰਸੀ ਦੇ ਸੰਪਾਦਕ ਪ੍ਰੀਤਮ ਸਿੰਘ ਨੇ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਸ਼ਮੂਲੀਅਤ ਕੀਤੀ।

**26 ਜਨਵਰੀ 1975**
ਐਸੋਸੀਏਸ਼ਨ ਦੀ ਇੱਕ ਖਾਸ ਮੀਟਿੰਗ ਹੋਈ ਜਿਸ ਵਿੱਚ ਵੈਨਕੂਵਰ 'ਸੰਨ' ਵਿੱਚ ਟਰੈਵਰ ਲਾਟਨਜ਼ ਵਲੋਂ ਲਿਖੇ ਇੱਕ ਲੇਖ 'ਵਾਇਲੈਂਟ ਮਨਾਰਟੀ' ਉੱਤੇ ਵਿਚਾਰ ਵਟਾਂਦਰਾ ਕੀਤਾ ਗਿਆ। ਸਭਾ ਦੇ ਮੈਂਬਰਾਂ ਦਾ ਵਿਚਾਰ ਸੀ ਕਿ ਇਹ ਲੇਖ ਨਸਲਵਾਦੀ ਨਜ਼ਰੀਏ ਤੋਂ ਲਿਖਿਆ ਗਿਆ ਹੈ। ਇਸ ਮੀਟਿੰਗ ਵਿੱਚ ਇੰਟਰਨੈਸ਼ਨਲ ਕਮੇਟੀ ਅਗੇਂਸਟ ਰੇਸਿਜ਼ਮ (ਇਨਕਾਰ) ਦੇ ਇੱਕ ਪ੍ਰਤੀਨਿਧ ਐਂਡ ਲਾਵੇਲ ਵੀ ਸ਼ਾਮਲ ਹੋਏ। ਐਂਡ ਲਾਵੇਲ ਨੇ ਵੀ ਇਸ ਲੇਖ ਨੂੰ ਨਸਲੀ ਕਰਾਰ ਦਿੱਤਾ ਅਤੇ ਇਸਦੀ ਕਰੜੀ ਆਲੋਚਨਾ ਕੀਤੀ।

**ਜੂਨ 1975**
ਹਿੰਦੀ ਦੇ ਨਾਵਲਕਾਰ ਜੇ. ਪੀ. ਦਿਕਸ਼ਤ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਆਏ।

**12 ਅਕਤੂਬਰ 1975**
ਪੰਜਾਬੀ ਦੇ ਪ੍ਰਸਿੱਧ ਲੇਖਕ ਅਤੇ ਪ੍ਰੀਤ ਲੜੀ ਦੇ ਬਾਨੀ ਸੰਪਾਦਕ ਗੁਰਬਖਸ਼ ਸਿੰਘ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਆਏ।

***1 ਮਈ 1976***
ਐਸੋਸੀਏਸ਼ਨ ਵਲੋਂ ਪਹਿਲਾ ਕਵੀ ਦਰਬਾਰ ਕਰਵਾਇਆ ਗਿਆ ਜਿਸ ਵਿੱਚ ਇਹਨਾਂ ਕਵੀਆਂ ਨੇ ਕਵਿਤਾਵਾਂ ਪੜ੍ਹੀਆਂ: ਗੁਰਚਰਨ ਰਾਮਪੁਰੀ, ਡਾ: ਗੁਰੂਮੇਲ, ਸੁਰਿੰਦਰ ਧੰਜਲ, ਅਜਮੇਰ ਰੋਡੇ, ਸਾਧੂ, ਗਿੱਲ ਮੋਰਾਂਵਾਲੀ, ਸੁਰਜੀਤ ਕਲਸੀ, ਉੱਜਲ ਦੁਸਾਂਝ, ਕਰਮ ਸਿੰਘ, ਸਰਵਨ ਧਾਲੀਵਾਲ, ਚਰਨ ਪਲਾਹੀ, ਸੁਖਮਿੰਦਰ, ਅਮਰੀਕ ਪਲਾਹੀ, ਅਨੋਖ ਸਿੰਘ ਆਦਮੀ, ਬਖਸ਼ੀਸ਼ ਢਿੱਲੋਂ, ਦਲਜੀਤ ਕਲਿਆਣਪੁਰੀ, ਜਥੇਦਾਰ ਮੂਲਾ ਸਿੰਘ, ਬਲਬੀਰ ਸਿੰਘ ਭੰਗੂ।

**16 ਜੁਲਾਈ 1976**
ਪੰਜਾਬੀ ਗਾਇਕ ਆਲਮ ਲੁਹਾਰ ਅਤੇ ਯਮਲਾ ਜੱਟ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਸ਼ਾਮਲ ਹੋਏ।

**18 ਜੁਲਾਈ 1976**
ਪੰਜਾਬੀ ਨਾਟਕਕਾਰ ਗੁਰਦਿਆਲ ਸਿੰਘ ਖੋਸਲਾ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਆਏ।

**11 ਸਤੰਬਰ 1976**
ਭਾਰਤ ਤੋਂ ਵੈਨਕੂਵਰ ਆਏ ਡਾ: ਹਰਿਭਜਨ ਸਿੰਘ ਦੇ ਸਵਾਗਤ ਵਿੱਚ ਦੂਜਾ ਕਵੀ ਦਰਬਾਰ ਕਰਵਾਇਆ ਗਿਆ ਜਿਸ ਵਿੱਚ ਭਾਗ ਲੈਣ ਵਾਲੇ ਸਨ: ਡਾ: ਹਰਿਭਜਨ ਸਿੰਘ, ਗੁਰਚਰਨ ਰਾਮਪੁਰੀ, ਡਾ: ਗੁਰੂਮੇਲ, ਸੁਰਿੰਦਰ ਧੰਜਲ, ਅਜਮੇਰ ਰੋਡੇ, ਸੁਰਜੀਤ ਕਲਸੀ, ਗਿੱਲ ਮੋਰਾਂਵਾਲੀ, ਕਰਮ ਸਿੰਘ, ਦਰਸ਼ਨ ਬੈਂਸ, ਜਗਦੀਸ਼ ਕੌਰ, ਅੰਮ੍ਰਿਤ ਮਾਨ, ਬਲਬੀਰ ਭੰਗੂ।

**10 ਦਸੰਬਰ 1977**
ਕਵੀ ਦਰਬਾਰ ਅਤੇ ਨਾਟਕਾਂ ਦਾ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿੱਚ ਭਾਗ ਲੈਣ ਵਾਲੇ ਸਨ: ਅਜਮੇਰ ਰੋਡੇ, ਸਾਧੂ, ਅਮਰਜੀਤ ਚਾਹਲ, ਹਰਦੇਵ ਵੜੈਚ, ਜਰਨੈਲ ਸਿੰਘ, ਅਮਰਜੀਤ ਸੂਫੀ, ਸੱਜਣ ਬੈਂਸ, ਦਰਸ਼ਨ ਬੈਂਸ, ਨਰਿੰਦਰ ਭਾਗੀ, ਮਹਿੰਦਰ ਸੂਮਲ, ਇਕਬਾਲ ਸੂਮਲ, ਬਚਿੱਤਰ ਬੱਧਣੀ, ਜਸਵਿੰਦਰ ਕੂਨਰ, ਰਾਮ ਸਿੰਘ ਢਿੱਲੋਂ, ਜਥੇਦਾਰ ਮੂਲਾ ਸਿੰਘ, ਬਲਜੀਤ ਸਿੰਘ, ਬਖਸ਼ੀਸ਼ ਢਿੱਲੋਂ, ਦਲਜੀਤ ਕਲਿਆਣਪੁਰੀ, ਦੇਵਿੰਦਰ ਹੁੰਦਲ, ਬਲਬੀਰ ਸਿੰਘ ਭੰਗੂ। ਪ੍ਰੋਗਰਾਮ ਦੇ ਦੂਜੇ ਅੱਧ ਵਿੱਚ ਅਜਮੇਰ ਰੋਡੇ ਦਾ ਲਿਖਿਆ ਅਤੇ ਨਿਰਦੇਸ਼ਿਤ ਕੀਤਾ ਇਕਾਂਗੀ 'ਦੂਜਾ ਪਾਸਾ' ਖੇਡਿਆ ਗਿਆ। ਨਾਟਕ ਵਿੱਚ ਭਾਗ ਲੈਣ ਵਾਲੇ ਕਲਾਕਾਰ ਸਨ: ਇੰਦਰੇਸ਼, ਪਾਲ ਬਿਨਿੰਗ, ਦਰਸ਼ਨ ਬੈਂਸ, ਕਰਮਜੀਤ ਘੁੰਮਾਣ, ਭਵਖੰਡਨ, ਰਘੁਬੀਰ, ਸੁਰਜੀਤ ਕਲਸੀ, ਅਤੇ ਉਦੇ ਕੋਰਟਾਨਾ। ਨਾਟਕ 'ਦੂਜਾ ਪਾਸਾ' ਨੂੰ ਹੀ ਸਹੀ ਅਰਥਾਂ ਵਿੱਚ ਪਹਿਲਾ ਕਨੇਡੀਅਨ ਪੰਜਾਬੀ ਨਾਟਕ ਮੰਨਿਆ ਜਾਂਦਾ ਹੈ ਕਿਉਂਕਿ ਕਨੇਡਾ ਵਿੱਚ ਇਹ ਪਹਿਲਾ ਪੰਜਾਬੀ ਨਾਟਕ ਸੀ ਜੋ ਇਥੇ ਆ ਵਸੇ ਪੰਜਾਬੀਆਂ ਦੇ ਜੀਵਨ ਬਾਰੇ ਸੀ ਅਤੇ ਇਥੋਂ ਦੇ ਪੰਜਾਬੀ ਕਨੇਡੀਅਨ ਲੇਖਕ ਦਾ ਲਿਖਿਆ ਹੋਇਆ ਸੀ।

**2 ਸਤੰਬਰ 1978**
ਪੰਜਾਬ ਤੋਂ ਆਏ ਕਵੀ ਸੋਹਣ ਸਿੰਘ ਮੀਸ਼ਾ ਦੇ ਸਵਾਗਤ ਵਿੱਚ ਕਵੀ




ਦਰਬਾਰ ਕਰਵਾਇਆ ਗਿਆ ਜਿਸ ਵਿੱਚ ਭਾਗ ਲੈਣ ਵਾਲੇ ਸਨ: ਸੋਹਣ ਸਿੰਘ ਮੀਸ਼ਾ, ਗੁਰਚਰਨ ਰਾਮਪੁਰੀ, ਅਜਮੇਰ ਰੋਡੇ, ਸਾਧੂ, ਅਮਰਜੀਤ ਚਾਹਲ, ਜਰਨੈਲ ਸਿੰਘ, ਸੁਖਵੰਤ ਹੁੰਦਲ, ਉੱਜਲ ਦੁਸਾਂਝ, ਹਰਦੇਵ ਵੜੈਚ, ਗਿੱਲ ਮੋਰਾਂਵਾਲੀ, ਹਰਜੀਤ, ਬਚਿੱਤਰ ਬੱਧਣੀ, ਰਣਬੀਰ ਖੰਨਾ, ਬਖਸ਼ੀਸ਼ ਢਿੱਲੋਂ, ਧਿਆਨ ਸਿੰਘ ਰੜਕ, ਭਵਖੰਡਨ ਰਖਰਾ, ਬਲਬੀਰ ਸਿੰਘ ਭੰਗੂ।

**2 ਜਨਵਰੀ 1979**
ਵਾਟਰਲੂ ਯੂਨੀਵਰਿਸਟੀ, ਕਨੇਡਾ ਵਿੱਚ ਮਾਸ ਮੀਡੀਏ ਦੇ ਪ੍ਰੋਫੈਸਰ ਡਾ: ਸਹਿਦੇਵ ਕੁਮਾਰ ਨੇ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਭਾਗ ਲਿਆ ਅਤੇ ਭਾਰਤ ਵਿੱਚ ਮੀਡੀਏ ਦੀ ਹਾਲਤ ਬਾਰੇ ਗੱਲਬਾਤ ਕੀਤੀ।

**17 ਮਾਰਚ 1979**
ਇੰਗਲੈਂਡ ਤੋਂ ਕਨੇਡਾ ਦੀ ਸੈਰ ਤੇ ਆਈ ਪੰਜਾਬੀ ਲੇਖਿਕਾ ਗੁਰਬਖਸ਼ ਦੁਸਾਂਝ ਨਾਲ ਇੱਕ ਵਿਸ਼ੇਸ਼ ਮੀਟਿੰਗ ਰੱਖੀ ਗਈ। ਇਸ ਮੀਟਿੰਗ ਵਿੱਚ ਗੁਰਬਖਸ਼ ਦੁਸਾਂਝ ਹੁਰਾਂ ਤਿੰਨ ਕਹਾਣੀਆਂ ਪੜ੍ਹੀਆਂ ਜਿਹਨਾਂ ਬਾਰੇ ਐਸੋਸੀਏਸ਼ਨ ਦੇ ਮੈਂਬਰਾਂ ਵਲੋਂ ਭਰਪੂਰ ਵਿਚਾਰ ਵਟਾਂਦਰਾ ਕੀਤਾ ਗਿਆ।

**2 ਜੂਨ 1979**
ਕਨੇਡਾ ਦੀ ਕਵਿਤਰੀ ਨੈਲੀ ਮੈਕਲੰਗ ਨੇ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ ਮੀਟਿੰਗ ਵਿੱਚ ਭਾਗ ਲਿਆ।

**ਮਾਰਚ 1980**
ਪੰਜਾਬੀ ਲਿਟਰੇਰੀ ਐਸੋਸੀਏਸ਼ਨ ਵਲੋਂ ਤਿਆਰ ਕੀਤਾ ਪਹਿਲਾ ਕਾਵਿ ਸੰਗ੍ਰਹਿ 'ਕੈਨੇਡਾ ਦੀ ਪੰਜਾਬੀ ਕਵਿਤਾ" ਪ੍ਰਕਾਸ਼ਿਤ ਹੋਇਆ। ਇਸ ਕਾਵਿ-ਸੰਗ੍ਰਹਿ ਵਿੱਚ ਕਨੇਡਾ ਦੇ 27 ਕਵੀਆਂ ਦੀਆਂ ਕਵਿਤਾਵਾਂ ਸ਼ਾਮਲ ਕੀਤੀਆਂ ਗਈਆਂ।

**ਗਰਮੀਆਂ 1980**
ਹਿੰਦੁਸਤਾਨ ਤੋਂ ਆਏ ਪ੍ਰਸਿੱਧ ਪੰਜਾਬੀ ਲੇਖਕ ਸੰਤ ਸਿੰਘ ਸੇਖੋਂ ਅਤੇ ਨਾਵਲਕਾਰ ਗੁਰਦਿਆਲ ਸਿੰਘ ਨੂੰ ਜੀ ਆਇਆਂ ਕਹਿਣ ਲਈ ਅਤੇ ਇਹਨਾਂ ਲੇਖਕਾਂ ਨੂੰ ਵੈਨਕੂਵਰ ਦੇ ਲੋਕਾਂ ਸਨਮੁੱਖ ਕਰਨ ਲਈ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਨੇ ਇੱਕ ਪਬਲਿਕ ਮੀਟਿੰਗ ਕੀਤੀ।

**10 ਅਗਸਤ 1980**
ਭਾਰਤ ਤੋਂ ਕਨੇਡਾ ਦੀ ਸੈਰ ਉੱਤੇ ਆਏ ਲੇਖਕ ਗੁਰਮੀਤ ਪਲਾਹੀ ਸਭਾ ਦੀ ਮੀਟਿੰਗ ਵਿੱਚ ਸ਼ਾਮਲ ਹੋਏ।

**1982 -1983**
ਇਹ ਸਾਲ ਇਸ ਸੰਸਥਾ ਲਈ ਸੰਕਟ ਦੇ ਵਰ੍ਹੇ ਸਨ। ਕੀ ਸੰਸਥਾ ਦੇ ਅਹੁਦੇਦਾਰਾਂ ਵਲੋਂ ਅਹੁਦੇਦਾਰੀ ਨੂੰ ਆਪਣੀ ਸ਼ਾਨ ਅਤੇ ਕਾਰੋਬਾਰ ਵਧਾਉਣ ਲਈ ਵਰਤਿਆ ਜਾਣਾ ਠੀਕ ਹੈ ਜਾਂ ਨਹੀਂ, ਇਹ ਸਵਾਲ ਇਸ ਸੰਕਟ ਦਾ ਮੁੱਖ ਧੁਰਾ ਸੀ। ਇਸ ਮੁੱਦੇ ਉੱਤੇ ਕਈ ਮੀਟਿੰਗਾਂ ਹੋਣ ਬਾਅਦ ਸੰਸਥਾ ਦੋ ਗਰੁੱਪਾਂ ਵਿੱਚ ਵੰਡੀ ਗਈ। 1984 ਵਿੱਚ ਉਹ ਸਾਰੇ ਮੈਂਬਰ (ਸੰਸਥਾ ਦੇ ਸਾਰੇ ਮੋਢੀ ਮੈਂਬਰ ਇਸ ਪਾਸੇ ਸ਼ਾਮਲ ਸਨ) ਇੱਕ ਥਾਂ ਇਕੱਠੇ ਹੋ ਗਏ ਜੋ ਇਹ ਸਮਝਦੇ ਸੀ ਕਿ ਇਸ ਸੰਸਥਾ ਦੀ ਅਹੁਦੇਦਾਰੀ ਸਿਰਫ ਸੰਸਥਾ ਦਾ ਕੰਮ ਚਲਾਉਣ ਲਈ ਹੋਣੀ ਚਾਹੀਦੀ ਹੈ ਨਾ ਕਿ ਅਹੁਦੇਦਾਰਾਂ ਦੀ ਸ਼ਾਨ ਜਾਂ ਕਾਰੋਬਾਰ ਵਧਾਉਣ ਲਈ। 3 ਜੂਨ 1984 ਤੋਂ ਬਾਅਦ ਇਹ ਮੈਂਬਰ ਪੰਜਾਬੀ ਲੇਖਕ ਮੰਚ ਦੇ ਨਾਂ ਹੇਠ ਇਕੱਠੇ ਹੋਣ ਲੱਗੇ।

**3 ਜੂਨ 1984**
ਪੰਜਾਬੀ ਲੇਖਕ ਮੰਚ ਦੀ ਸਥਾਪਨਾ ਕੀਤੀ ਗਈ। ਲੇਖਕ ਮੰਚ ਦੀ ਸਥਾਪਨਾ ਮੀਟਿੰਗ ਵਿੱਚ ਇਹਨਾਂ ਲੇਖਕਾਂ ਨੇ ਭਾਗ ਲਿਆ: ਕੇਸਰ ਸਿੰਘ ਨਾਵਲਿਸਟ (ਮੀਟਿੰਗ ਦੇ ਪ੍ਰਧਾਨ), ਗੁਰਚਰਨ ਰਾਮਪੁਰੀ, ਅਜਮੇਰ ਰੋਡੇ, ਸੁਰਜੀਤ ਕਲਸੀ, ਸਾਧੂ, ਚਰਨ ਸਿੰਘ, ਅਮਰਜੀਤ ਚਾਹਲ, ਮੋਤਾ ਸਿੰਘ ਗਰੇਵਾਲ, ਮਨਜੀਤ ਮੀਤ, ਹਰਭਜਨ ਸਿੰਘ ਦਿਉਲ, ਰਮਪਾਲ ਸਿੰਘ, ਸੋਹਣ ਸੁਰਿੰਦਰ ਸੰਘਾ, ਅਮਰਜੀਤ ਸੂਫੀ, ਅਮਰ ਸਿੰਘ ਬੈਨੀਪਾਲ, ਹਰਮਿੰਦਰ ਸਿਆਣ, ਪਾਲ, ਗੁਰਚਰਨ ਟੱਲੇਵਾਲੀਆ, ਮਹਿੰਦਰ ਸੂਮਲ, ਦਰਸ਼ਨ ਗਿੱਲ ਅਤੇ ਬਚਿੱਤਰ ਬੱਧਣੀ। ਭਵਿੱਖ ਵਿੱਚ ਅਹੁਦੇਦਾਰੀਆਂ ਤੋਂ ਪੈਦਾ ਹੋਣ ਵਾਲੇ ਝਗੜਿਆਂ ਦਾ ਖਾਤਮਾ ਕਰਨ ਲਈ ਪ੍ਰਧਾਨਗੀ ਵਗੈਰਾ ਦੇ ਅਹੁਦੇ ਖਤਮ ਕਰ ਦਿੱਤੇ ਗਏ ਅਤੇ ਸੰਸਥਾ ਦਾ ਤਾਲਮੇਲ ਕਾਇਮ ਰੱਖਣ ਲਈ ਕੋਆਰਡੀਨੇਟਰ ਨਿਯੁਕਤ ਕੀਤੇ ਗਏ। ਇਸ ਸੰਸਥਾ ਦੇ ਪਹਿਲੇ ਕੋਆਰਡੀਨੇਟਰ ਮਹਿੰਦਰ ਸੂਮਲ ਅਤੇ ਦਰਸ਼ਨ ਗਿੱਲ ਸਨ।

**19 ਅਗਸਤ 1984**
ਪੰਜਾਬੀ ਦੇ ਜਾਣੇ ਪਹਿਚਾਣੇ ਗ਼ਜ਼ਲਗੋ ਪ੍ਰਿੰਸੀਪਲ ਤਖਤ ਸਿੰਘ ਮੰਚ ਦੀ ਮੀਟਿੰਗ ਵਿੱਚ ਆਏ।

**28 ਅਕਤੂਬਰ 1984**
ਪੰਜਾਬੀ ਲੇਖਕ ਮੰਚ ਦੀ ਮੀਟਿੰਗ ਵਿੱਚ ਗੁਰਚਰਨ ਰਾਮਪੁਰੀ ਉੱਤੇ ਅਤਿਵਾਦੀਆਂ ਵਲੋਂ ਕੀਤੇ ਜਿਸਮਾਨੀ ਹਮਲੇ ਦੀ ਨਿਖੇਧੀ ਕੀਤੀ ਗਈ ਅਤੇ ਇੱਕ ਮਤਾ ਪਾਸ ਕੀਤਾ ਗਿਆ।

**29 ਸਤੰਬਰ 1985**
ਇਸ ਮੀਟਿੰਗ ਵਿੱਚ ਪੰਜਾਬੀ ਲੇਖਕ ਮੰਚ ਨੇ ਸਾਊਥ ਅਫਰੀਕਾ ਦੀ ਅਪਾਰਥਾਈਡ ਸਰਕਾਰ ਦੇ ਵਿਰੋਧ ਵਿੱਚ ਮਤਾ ਪਾਸ ਕੀਤਾ। ਮਤੇ ਵਿੱਚ ਕਿਹਾ ਗਿਆ, "ਦੱਖਣੀ ਅਫਰੀਕਾ ਦੀ ਨਸਲਵਾਦੀ ਗੋਰੀ ਸਰਕਾਰ ਦਾ ਨਸਲੀ ਭੇਦ ਭਾਵ ਵਾਲਾ ਸਮਾਜੀ ਪ੍ਰਬੰਧ, ਗੈਰ ਜਮਹੂਰੀ ਅਤੇ ਅਸੱਭਿਆ ਹੈ। ਅਜਿਹੇ ਅਣਮਨੁੱਖੀ ਪ੍ਰਬੰਧ ਨੂੰ ਤੋੜਨ ਲਈ ਦੱਖਣੀ ਅਫਰੀਕਾ ਦੇ ਕਾਲੇ ਲੋਕਾਂ ਵਲੋਂ ਕੀਤੇ ਜਾ ਰਹੇ ਸੰਘਰਸ਼ ਦਾ ਪੰਜਾਬੀ ਲੇਖਕ ਮੰਚ ਸਮਰਥਨ ਕਰਦਾ ਹੈ ਅਤੇ ਇਸ ਸੰਘਰਸ਼ ਨਾਲ ਇਕਮੁਠਤਾ ਪ੍ਰਗਟਾਉਂਦਾ ਹੈ।" ਮਤੇ ਵਿੱਚ ਇਹ ਵੀ ਮੰਗ ਕੀਤੀ ਗਈ ਕਿ "ਕਨੇਡਾ ਸਰਕਾਰ ਦੱਖਣੀ ਅਫਰੀਕਾ ਸੰਬੰਧੀ ਆਪਣੀ ਥਿੜਕੂ ਨੀਤੀ ਤਿਆਗੇ ਅਤੇ ਠੋਸ ਆਰਥਕ ਪਾਬੰਦੀਆਂ ਲਾਗੂ ਕਰੇ।"

**ਅਕਤੂਬਰ 1985**
18 ਅਕਤੂਬਰ 1985 ਨੂੰ ਸਾਊਥ ਅਫਰੀਕਾ ਦੀ ਨਸਲਵਾਦੀ ਸਰਕਾਰ ਵਲੋਂ ਉੱਥੋਂ ਦੇ ਕ੍ਰਾਂਤੀਕਾਰੀ ਸ਼ਾਇਰ ਬੈਂਜਮਿਨ ਮੋਲੋਇਸ ਨੂੰ ਫਾਂਸੀ ਲਾਏ ਜਾਣ ਵਿਰੁੱਧ ਮਤਾ ਪਾਸ ਕੀਤਾ। ਇਸ ਮਤੇ ਵਿੱਚ ਕਿਹਾ ਗਿਆ, "ਪੰਜਾਬੀ ਲੇਖਕ ਮੰਚ ਦੇ ਲੇਖਕ ਬੈਂਜਮਿਨ ਮੋਲੋਇਸ ਦੇ ਵਿਛੋੜੇ ਦਾ ਦੁੱਖ ਉਸਦੇ ਪਰਿਵਾਰ ਨਾਲ ਸਾਂਝਾ ਕਰਦੇ ਹਨ, ਉਸਦੀ ਮੌਤ ਦਾ ਜ਼ੋਰਦਾਰ ਖੰਡਨ ਕਰਦੇ ਹਨ ਅਤੇ ਸੰਸਾਰ ਦੇ ਹੋਰ ਕਲਾਕਾਰਾਂ ਨਾਲ ਮਿਲਕੇ ਪ੍ਰਧਾਨ ਬੋਥਾ ਨੂੰ ਚਿਤਾਵਨੀ ਦਿੰਦੇ ਹਨ ਕਿ ਬੈਂਜਮਿਨ ਮੋਲੋਇਸ ਦੀ ਖਾਮੋਸ਼ ਕਰ ਦਿੱਤੀ ਗਈ ਅਵਾਜ਼, ਸੈਂਕੜੇ ਹੋਰ ਲੇਖਕਾਂ ਦੀਆਂ ਅਵਾਜ਼ਾਂ ਨੂੰ ਰੋਹ ਵਿੱਚ ਬੁਲੰਦ ਕਰੇਗੀ।"

**22 ਫਰਵਰੀ 1986**
ਪੰਜਾਬੀ ਲੇਖਕ ਮੰਚ ਵਲੋਂ ਮੌਬਰਲੀ ਪਾਰਕ ਹਾਲ ਵਿੱਚ ਕਵੀ ਦਰਬਾਰ ਕਰਵਾਇਆ ਗਿਆ। ਇਸ ਕਵੀ ਦਰਬਾਰ ਦੇ ਪਹਿਲੇ ਭਾਗ ਵਿੱਚ ਗੁਰਚਰਨ ਰਾਮਪੁਰੀ ਦੀ ਕਿਤਾਬ 'ਕਤਲਗਾਹ' ਰੀਲੀਜ਼ ਕੀਤੀ ਗਈ। ਇਸ ਸਮੇਂ ਅਜਮੇਰ ਰੋਡੇ, ਦਰਸ਼ਨ ਗਿੱਲ, ਅਮਰਜੀਤ ਸੂਫੀ, ਅਤੇ ਚਰਨ ਸਿੰਘ ਵਿਰਦੀ ਨੇ 'ਕਤਲਗਾਹ' ਅਤੇ ਰਾਮਪੁਰੀ ਦੇ ਸਮੁੱਚੇ ਕਾਵਿ ਉੱਪਰ ਪਰਚੇ ਪੜ੍ਹੇ। ਪ੍ਰੋਗਰਾਮ ਦੇ ਦੂਜੇ ਭਾਗ ਵਿੱਚ ਕਵੀ ਦਰਬਾਰ ਹੋਇਆ ਜਿਸ ਵਿੱਚ ਭਾਗ ਲੈਣ ਵਾਲੇ ਸਨ: ਬਲਬੀਰ ਭੰਗੂ, ਮਹਿੰਦਰ ਸੂਮਲ, ਚਰਨ ਸਿੰਘ, ਦਰਸ਼ਨ ਗਿੱਲ, ਸੁਰਜੀਤ ਕਲਸੀ, ਦਰਸ਼ਨ ਬੈਂਸ, ਅਮਰਜੀਤ ਚਾਹਲ, ਅਜਮੇਰ ਰੋਡੇ, ਬਿੰਦਰ ਰੋਡੇ ਅਤੇ ਅਮਰ ਸਿੰਘ ਬੈਨੀਪਾਲ।

**18 ਮਈ 1986**
ਪੰਜਾਬੀ ਲੇਖਕ ਮੰਚ ਵਲੋਂ ਈਸਟ ਰਿਚਮੰਡ ਕਮਿਊਨਿਟੀ ਸੈਂਟਰ ਵਿੱਚ ਇੱਕ ਕਵੀ ਦਰਬਾਰ ਕੀਤਾ ਗਿਆ। ਇਸ ਕਵੀ ਦਰਬਾਰ ਵਿੱਚ ਇੰਗਲੈਂਡ ਦੇ ਕਵੀ ਅਵਤਾਰ ਸਾਦਿਕ, ਭਾਰਤ ਤੋਂ ਆਏ ਕਵੀ ਹਰਕੇਵਲ ਸਿੰਘ ਕੇਵਲ ਅਤੇ ਭਾਰਤ ਤੋਂ ਹੀ ਆਈ ਆਰਟਿਸਟ ਹਰਜੀਤ ਨੇ ਸ਼ਮੂਲੀਅਤ ਕੀਤੀ। ਇਹਨਾਂ ਕਵੀਆਂ ਨੇ ਕਵਿਤਾਵਾਂ ਪੜ੍ਹੀਆਂ: ਅਵਤਾਰ ਸਾਦਿਕ, ਹਰਕੇਵਲ ਸਿੰਘ ਕੇਵਲ, ਹਰਜੀਤ, ਅਜਮੇਰ ਰੋਡੇ, ਦਰਸ਼ਨ ਗਿੱਲ, ਚਰਨ ਸਿੰਘ, ਅਮਰ ਸਿੰਘ ਬੈਨੀਪਾਲ, ਸਾਧੂ, ਸੁਰਜੀਤ ਕਲਸੀ, ਮਹਿੰਦਰ ਸੂਮਲ, ਮਨਜੀਤ ਮੀਤ, ਨਰਿੰਦਰ ਬਾਹੀਆ, ਅਮਰਜੀਤ ਸੂਫੀ, ਹਰਜਿੰਦਰ ਸਿੱਧੂ, ਕਰਮਜੀਤ ਘੁਮਾਣ, ਸੋਹਣ ਸੁਰਿੰਦਰ ਸੰਘਾ ਅਤੇ ਅਮਰਜੀਤ ਚਾਹਲ।

**3 ਅਗਸਤ 1986**
ਔਰਤਾਂ ਦੇ ਹੱਕਾਂ ਦੀ ਜਦੋਜਹਿਦ ਵਿੱਚ ਸਰਗਰਮ ਅਤੇ ਦਿੱਲੀ ਤੋਂ ਔਰਤਾਂ ਬਾਰੇ ਨਿਕਲ ਰਹੇ ਪ੍ਰਸਿੱਧ ਪਰਚੇ ਮਾਨੁਸ਼ੀ ਦੀ ਸੰਪਾਦਕ ਮਧੂ ਕਿਸ਼ਵਰ ਲੇਖਕ ਮੰਚ ਦੀ ਮੀਟਿੰਗ ਵਿੱਚ ਆਏ।

**27 ਨਵੰਬਰ 1986**
ਵੈਨਕੂਵਰ ਦੇ ਡਾਊਨਟਾਊਨ ਵਿੱਚ ਸਬਿਥ ਕੂਬਰਗ ਗੈਲਰੀ ਵਿੱਚ ਪੰਜਾਬੀ ਲੇਖਕ ਮੰਚ ਦੇ ਮੈਂਬਰਾਂ - ਗੁਰਚਰਨ ਰਾਮਪੁਰੀ, ਦਰਸ਼ਨ ਗਿੱਲ, ਅਜਮੇਰ ਰੋਡੇ, ਅਮਰਜੀਤ ਸੂਫੀ ਅਤੇ ਸੁਰਜੀਤ ਕਲਸੀ - ਆਪਣੀਆਂ ਕਵਿਤਾਵਾਂ ਦਾ ਅੰਗਰੇਜ਼ੀ ਵਿੱਚ ਪਾਠ ਕੀਤਾ। ਇਸ ਸਮਾਗਮ ਦਾ ਪ੍ਰਬੰਧ ਕੂਟਨੀ ਸਕੂਲ ਆਫ ਰਾਈਟਿੰਗ ਵਲੋਂ ਕੀਤਾ ਗਿਆ ਸੀ।

**7, 8, 9 ਅਗਸਤ 1987**
ਪੰਜਾਬੀ ਲੇਖਕ ਮੰਚ ਵਲੋਂ ਵੈਨਕੂਵਰ ਵਿੱਚ ਪਹਿਲੀ ਕਨੇਡੀਅਨ ਪੰਜਾਬੀ ਸਾਹਿਤਕ ਕਾਨਫਰੰਸ ਦਾ ਆਯੋਜਨ ਕੀਤਾ ਗਿਆ। ਇਸ ਕਾਨਫਰੰਸ ਵਿੱਚ ਕਨੇਡਾ ਦੇ ਪੰਜਾਬੀ ਸਾਹਿਤ, ਸਭਿਆਚਾਰ ਅਤੇ ਬੋਲੀ ਬਾਰੇ 11 ਪਰਚੇ ਪੜ੍ਹੇ ਗਏ। ਇਹਨਾਂ ਪਰਚਿਆਂ ਦਾ ਵੇਰਵਾ ਇਸ ਪ੍ਰਕਾਰ ਹੈ: ਕੈਨੇਡੀਅਨ ਪੰਜਾਬੀ ਨਾਟਕ (ਅਜਮੇਰ ਰੋਡੇ), ਕੈਨੇਡੀਅਨ ਪੰਜਾਬੀ ਪੱਤਰਕਾਰੀ (ਅਮਰਜੀਤ ਸੂਫੀ), ਕੈਨੇਡਾ ਵਿੱਚ ਪੰਜਾਬੀ ਸਭਿਆਚਾਰ (ਸਾਧੂ), ਅਜੋਕੀਆਂ ਸਮਾਜਕ ਸਥਿਤੀਆਂ ਅਤੇ ਕੈਨੇਡੀਅਨ ਪੰਜਾਬੀ ਲੇਖਕ (ਸੁਖਵੰਤ ਹੁੰਦਲ), ਕੈਨੇਡੀਅਨ ਪੰਜਾਬੀ ਕਹਾਣੀ (ਸੁਰਜੀਤ ਕਲਸੀ), ਕੈਨੇਡਾ ਦੇ ਪੰਜਾਬੀ ਸਾਹਿਤ ਵਿੱਚ ਸੰਵਾਦ ਦੀ ਸਮੱਸਿਆ (ਸੁਖਿੰਦਰ), ਕੈਨੇਡੀਅਨ ਪੰਜਾਬੀ ਨਾਵਲ (ਸੁਰਿੰਦਰ ਧੰਜਲ), ਕੈਨੇਡਾ ਵਿੱਚ ਪੰਜਾਬੀ ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ (ਗੁਰਚਰਨ ਰਾਮਪੁਰੀ), ਕੈਨੇਡੀਅਨ ਪੰਜਾਬੀ ਕਵਿਤਾ (ਦਰਸ਼ਨ ਗਿੱਲ), ਕੈਨੇਡਾ ਦੀ ਪੰਜਾਬੀ ਕਵਿਤਾ ਅਤੇ ਕੈਨੇਡਾ ਦੀ ਮੁੱਖ ਧਾਰਾ ਕਵਿਤਾ (ਨਵਤੇਜ ਭਾਰਤੀ), ਕੈਨੇਡਾ ਵਿੱਚ ਪੰਜਾਬੀ ਭਾਸ਼ਾ ਦਾ ਭਵਿੱਖ (ਬਲਬੀਰ ਸਿੰਘ ਮੋਮੀ)। ਇਹਨਾਂ ਪਰਚਿਆਂ ਉੱਤੇ ਭਰਪੂਰ ਬਹਿਸ ਹੋਈ। ਕਾਨਫਰੰਸ ਤੋਂ ਬਾਅਦ ਇਹ ਸਾਰੇ ਪਰਚੇ ਅਤੇ ਉਹਨਾਂ ਉੱਤੇ ਹੋਈ ਬਹਿਸ ਨੂੰ "ਕੈਨੇਡੀਅਨ ਪੰਜਾਬੀ ਸਾਹਿਤ ਅਤੇ ਸਭਿਆਚਾਰ" ਨਾਂ ਦੀ ਕਿਤਾਬ ਵਿੱਚ ਛਾਪਿਆ ਗਿਆ।

**7 ਨਵੰਬਰ 1987**
ਦਸੰਬਰ ਦੇ ਪਹਿਲੇ ਹਫਤੇ ਸਿਰਜਣਾ ਦੇ ਸੰਪਾਦਕ ਡਾਕਟਰ ਰਘਬੀਰ ਸਿੰਘ ਵੈਨਕੂਵਰ ਆਏ ਅਤੇ ਲੇਖਕ ਮੰਚ ਵਲੋਂ ਉਨ੍ਹਾਂ ਨਾਲ ਵਿਸ਼ੇਸ਼ ਮੀਟਿੰਗ ਦਾ ਅਯੋਜਨ ਕੀਤਾ ਗਿਆ।

**16 ਜਨਵਰੀ 1988**
ਇੰਗਲੈਂਡ ਵਸਦੇ ਪੰਜਾਬੀ ਲੇਖਕ ਅਮਰਜੀਤ ਚੰਦਨ ਦੀ ਕਨੇਡਾ ਫੇਰੀ ਦੌਰਾਨ ਮੰਚ ਨੇ ਉਹਨਾਂ ਨਾਲ ਇੱਕ ਵਿਸ਼ੇਸ਼ ਮੀਟਿੰਗ ਦਾ ਪ੍ਰਬੰਧ ਕੀਤਾ।

**ਜੂਨ 1988**
ਇੰਗਲੈਂਡ ਰਹਿੰਦੇ ਕਹਾਣੀਕਾਰ ਰਘਬੀਰ ਢੰਡ ਅਤੇ ਉਹਨਾਂ ਦੀ ਪਤਨੀ ਪ੍ਰਕਾਸ਼ ਢੰਡ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਏ। ਪੰਜਾਬੀ ਟ੍ਰਿਬਿਊਨ ਨਾਲ ਕੰਮ ਕਰਦੇ ਚਿਤਰਕਾਰ ਪ੍ਰਕਾਸ਼ ਵੀ ਇਸ ਮੀਟਿੰਗ ਵਿੱਚ ਸ਼ਾਮਲ

ਹੋਏ।

**1 ਅਕਤੂਬਰ 1988**

ਅਕਤੂਬਰ ਦੇ ਪਹਿਲੇ ਹਫਤੇ ਨਾਵਲ ਮਲੂਕਾ ਦੇ ਲੇਖਕ ਡਾਕਟਰ ਸਾਧੂ ਸਿੰਘ ਧਾਮੀ ਦੀ ਵੈਨਕੂਵਰ ਫੇਰੀ ਸਮੇਂ ਪੰਜਾਬੀ ਲੇਖਕ ਮੰਚ ਨੇ ਸ੍ਰੀ ਧਾਮੀ ਹੋਰਾਂ ਨਾਲ ਇੱਕ ਵਿਸ਼ੇਸ਼ ਮੀਟਿੰਗ ਦਾ ਪ੍ਰਬੰਧ ਕੀਤਾ। ਇਹ ਮੀਟਿੰਗ ਮੇਨ ਸਟਰੀਟ ਦੇ ਮਾਊਂਟ ਪਲੈਜ਼ੈਂਟ ਕਮਿਊਨਿਟੀ ਸੈਂਟਰ ਵਿੱਚ ਬਾਅਦ ਦੁਪਹਿਰ ਹੋਈ। ਇਸ ਵਿੱਚ ਮੰਚ ਦੇ ਮੈਂਬਰਾਂ ਤੋਂ ਬਿਨਾਂ ਹੋਰ ਵੀ ਸਾਹਿਤ ਰਸੀਆਂ ਨੇ ਭਾਗ ਲਿਆ ਅਤੇ ਡਾਕਟਰ ਧਾਮੀ ਦੇ ਵਿਚਾਰ ਸੁਣੇ। ਇਸ ਮੀਟਿੰਗ ਵਿੱਚ ਧਾਮੀ ਹੁਰਾਂ ਆਪਣੀ ਵਿਦਿਆ, ਲਿਖਤਾਂ ਅਤੇ ਫਲਸਫੇ ਬਾਰੇ ਵਿਸਥਾਰ ਨਾਲ ਲਗਪਗ ਤਿੰਨ ਘੰਟੇ ਗੱਲਬਾਤ ਕੀਤੀ।

**22 ਅਗਸਤ 1988**

ਭਾਰਤ ਤੋਂ ਕਨੇਡਾ ਦੀ ਫੇਰੀ ਉੱਤੇ ਆਏ ਐਕਟਰ ਮੋਹਣ ਬੱਗਣ, ਐਕਟਰ ਵਰਿਆਮ ਮਸਤ, ਐਕਟਰ ਬਨਵਾਰੀ ਲਾਲ, ਸੰਗੀਤਕਾਰ ਇੰਦਰਜੀਤ ਸਿੰਘ ਅਤੇ 'ਇਹ ਹਮਾਰਾ ਜੀਵਣਾ' ਨਾਟਕ ਲੜੀ ਦੇ ਪ੍ਰੋਡਿਊਸਰ ਕੇਸਰ ਸਿੰਘ ਪੰਜਾਬੀ ਲੇਖਕ ਮੰਚ ਦੀ ਖਾਸ ਮੀਟਿੰਗ ਵਿੱਚ ਸ਼ਾਮਲ ਹੋਏ।

**1989**

ਇਸ ਸਾਲ ਵਿੱਚ ਪੰਜਾਬੀ ਦੇ ਪ੍ਰਸਿੱਧ ਲੇਖਕ ਸੰਤੋਖ ਸਿੰਘ ਧੀਰ ਦੀ ਮਦਦ ਲਈ ਮੰਚ ਵਲੋਂ 20,000 ਰੁਪਿਆ ਭੇਜਿਆ ਗਿਆ।

**20 ਮਾਰਚ 1989**

ਪੰਜਾਬੀ ਲੇਖਕ ਮੰਚ ਨੇ ਅੰਗਰੇਜ਼ੀ ਦੇ ਉੱਘੇ ਲੇਖਕ ਸਲਮਨ ਰਸ਼ਦੀ ਵਿਰੁੱਧ ਕਟੜਪੰਥੀਆ ਵਲੋਂ ਦਿੱਤੇ ਫਤਵੇ ਦਾ ਵਿਰੋਧ ਕੀਤਾ ਗਿਆ ਅਤੇ ਰਸ਼ਦੀ ਦੇ ਹੱਕ ਵਿੱਚ ਮਤਾ ਪਾਸ ਕੀਤਾ ਗਿਆ। ਇਸ ਮਤੇ ਵਿੱਚ ਕਿਹਾ ਗਿਆ, "ਅਸੀਂ - ਪੰਜਾਬੀ ਲੇਖਕ ਮੰਚ ਵੈਨਕੂਵਰ (ਕੈਨੇਡਾ) ਵਿੱਚ ਸ਼ਾਮਿਲ ਸਾਹਿਤਕਾਰ, ਭਾਰਤੀ ਮੂਲ ਦੇ ਬ੍ਰਿਟਿਸ਼ ਨਾਵਲਕਾਰ, ਸਲਮਨ ਰਸ਼ਦੀ ਦੇ ਵਿਚਾਰ-ਪ੍ਰਗਟਾਵੇ ਦੇ ਬੁਨਿਆਦੀ ਹੱਕ ਦੀ ਪੁਰਜ਼ੋਰ ਹਮਾਇਤ ਕਰਦੇ ਹਾਂ। ਵਿਚਾਰ ਪ੍ਰਗਟਾਵੇ ਦੀ ਇਹ ਅਜ਼ਾਦੀ ਕਲਾ ਅਤੇ ਸਾਹਿਤ ਦੇ ਵਾਧੇ ਲਈ ਇੱਕ ਬੁਨਿਆਦੀ ਸ਼ਰਤ ਹੈ।... ਸਾਨੂੰ ਆਪਣੇ ਉਹਨਾਂ ਮੁਸਲਮਾਨ ਭਰਾਵਾਂ, ਭੈਣਾਂ ਨਾਲ ਦਿਲੀ ਹਮਦਰਦੀ ਹੈ ਜਿਹਨਾਂ ਦੇ ਹਿਰਦੇ ਅਜੋਕੇ ਵਾਦ ਵਿਵਾਦ ਕਰਕੇ ਦੁਖੇ ਹਨ। ਇਸ ਮਾਮਲੇ ਵਿੱਚ ਹੋਈਆਂ ਮੌਤਾਂ ਦਾ ਸਾਨੂੰ ਹੋਰ ਵੀ ਡੂੰਘਾ ਦੁੱਖ ਹੈ। ਅਸੀਂ ਮਜ਼ਹਬੀ ਕੱਟੜਪੰਥੀਆਂ ਵਲੋਂ ਸਲਮਨ ਰਸ਼ਦੀ ਨੂੰ ਦਿੱਤੀ ਮੌਤ ਦੀ ਧਮਕੀ ਦੀ ਪੁਰਜ਼ੋਰ ਲਫ਼ਜ਼ਾਂ ਵਿੱਚ ਨਿਖੇਧੀ ਕਰਦੇ ਹਾਂ। ਮਜ਼ਹਬੀ ਕੱਟੜਵਾਦ ਨੂੰ ਅਸੀਂ ਪੰਜਾਬੀ ਲੇਖਕ ਚੰਗੀ ਤਰ੍ਹਾਂ ਚਿਰ ਤੋਂ ਜਾਣਦੇ ਹਾਂ, ਇਹ ਸਾਡੇ ਲਈ ਕੋਈ ਨਵੀਂ ਗੱਲ ਨਹੀਂ। ਇਸਨੇ ਪੰਜਾਬੀ ਲੇਖਕਾਂ ਨੂੰ ਵੀ ਸਾਲਾਂ ਬੱਧੀ ਸਤਾਇਆ, ਧਮਕਾਇਆ ਅਤੇ ਕਤਲ ਕੀਤਾ ਹੈ। ਅਸੀਂ ਸਲਮਨ ਰਸ਼ਦੀ ਵਿਰੁੱਧ ਕੀਤੇ ਜਾ ਰਹੇ ਹੱਲੇ ਨੂੰ ਸਾਡੇ ਆਪਣੇ ਅਤੇ ਦੁਨੀਆਂ ਦੇ ਸਾਰੇ ਲੇਖਕਾਂ ਦੇ ਵਿਰੁੱਧ ਕੀਤਾ ਗਿਆ ਹੱਲਾ ਸਮਝਦੇ ਹਾਂ।

ਅਸੀਂ ਲਿਖਣ ਅਤੇ ਵਿਚਾਰ ਪ੍ਰਗਟਾਵੇ ਦੀ ਅਜ਼ਾਦੀ ਦੀ ਰੱਖਿਆ ਲਈ ਹੋਰ ਕਨੇਡੀਅਨ ਲੇਖਕਾਂ ਦੇ ਮੋਢੇ ਨਾਲ ਆਪਣਾ ਮੋਢਾ ਜੋੜਦੇ ਹਾਂ ਅਤੇ ਉਹਨਾਂ ਵਲੋਂ ਉਠਾਈ ਗਈ ਅਵਾਜ਼ ਨਾਲ ਆਪਣੀ ਅਵਾਜ਼ ਰਲਾਉਂਦੇ ਹਾਂ।"

**3 ਜੂਨ 1989**

ਪੰਜਾਬੀ ਲੇਖਕ ਮੰਚ ਦੇ ਮੈਂਬਰ ਨਰਿੰਦਰ ਬਾਈਆ ਦਾ ਕਾਵਿ ਸੰਗ੍ਰਹਿ 'ਚੂਰੀ' ਰੀਲੀਜ਼ ਕੀਤਾ ਗਿਆ। ਇਸ ਹੀ ਮੀਟਿੰਗ ਵਿੱਚ ਡਾਕਟਰ ਰਵਿੰਦਰ ਸਿੰਘ ਰਵੀ ਦੇ ਅਤਿਵਾਦੀਆਂ ਵਲੋਂ ਕਤਲ ਹੋ ਜਾਣ ਉੱਤੇ ਮੰਚ ਵਲੋਂ ਸ਼ੋਕ ਮਤਾ ਪਾਸ ਕੀਤਾ ਗਿਆ।

**2 ਜੁਲਾਈ 1989**

ਇੰਦਰੇਸ਼ ਦਾ ਗਜ਼ਲ ਸੰਗ੍ਰਹਿ 'ਕੌੜਾ ਸ਼ਰਬਤ' ਰੀਲੀਜ਼ ਕੀਤਾ ਗਿਆ।

**ਸਤੰਬਰ 10, 1989**

ਪੰਜਾਬੀ ਲੇਖਕ ਮੰਚ ਵੈਨਕੂਵਰ ਵਲੋਂ ਅੰਤਰਰਾਸ਼ਟਰੀ ਪਾਸ਼ ਮੈਮੋਰੀਅਲ ਟਰੱਸਟ ਦੇ ਸੱਦੇ 'ਤੇ ਸ਼ਹੀਦ ਕਵੀ ਪਾਸ਼ ਦਾ ਜਨਮ ਦਿਨ ਮਨਾਉਣ ਲਈ ਰਿਚਮੰਡ ਵਿੱਚ ਕਵੀ ਦਰਬਾਰ ਕਰਵਾਇਆ ਗਿਆ। ਇਸ ਵਿੱਚ ਅਜਮੇਰ ਰੋਡੇ ਅਤੇ ਸਾਧੂ ਨੇ ਪਾਸ਼ ਦੀ ਕਵਿਤਾ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਕਵੀ ਦਰਬਾਰ ਵਿੱਚ ਭਾਗ ਲੈਣ ਵਾਲੇ ਸਨ: ਅਜਮੇਰ ਰੋਡੇ, ਸਾਧੂ, ਮੰਗਾ ਸਿੰਘ ਬਾਸੀ, ਸੁਰਜੀਤ ਕਲਸੀ, ਅਮਰ ਸਿੰਘ ਬੈਨੀਪਾਲ, ਮਦਨ ਮੱਦੀ, ਮੇਜਰ ਸਿੰਘ ਰਾਏ, ਸਰਵਣ ਸਿੰਘ ਚਾਹਲ, ਸਤਵੰਤ ਸਿੰਘ ਅਜੀਤ, ਹਰਚੰਦ ਸਿੰਘ ਬਾਗੜੀ, ਸ਼ਿੰਦਰ ਬਰਾੜ, ਪ੍ਰੀਤਮ ਪੱਤੜ ਅਤੇ ਗੁਰਚਰਨ ਟੱਲੇਵਾਲੀਆ।

ਅਪਰੈਲ 1990

ਪੰਜਾਬੀ ਲੇਖਕ ਮੰਚ ਵਲੋਂ 21 ਤੋਂ 28 ਅਪਰੈਲ ਤੱਕ ਪੁਸਤਕ-ਉਤਸਵ ਸਪਤਾਹ ਚਾਰ ਵੱਖਰੇ ਵੱਖਰੇ ਸਮਾਗਮਾਂ ਵਿੱਚ ਮਨਾਇਆ ਗਿਆ ਜਿਸ ਵਿੱਚ ਪੰਜਾਬੀ ਮਾਰਕਿਟ ਵਿੱਚ ਪੁਸਤਕ ਪ੍ਰਦਰਸ਼ਨੀ, ਵੀਡੀਓ ਉੱਤੇ ਕਵਿਤਾ ਪਾਠ ਅਤੇ ਕਿਲਾਰਨੀ ਕਮਿਊਨਿਟੀ ਸੈਂਟਰ ਵਿੱਚ ਕਵੀ ਦਰਬਾਰ ਕੀਤਾ ਗਿਆ। 27 ਤੇ 28 ਅਪਰੈਲ ਨੂੰ ਅੰਗ੍ਰੇਜ਼ੀ ਅਤੇ ਪੰਜਾਬੀ ਵਿੱਚ ਕਵੀ ਦਰਬਾਰ ਕੀਤੇ ਗਏ। ਅੰਗ੍ਰੇਜ਼ੀ ਦੇ ਕਵੀ ਦਰਬਾਰ ਵਿੱਚ ਭਾਗ ਲੈਣ ਵਾਲੇ ਸਨ: ਅਜਮੇਰ ਰੋਡੇ, ਦਰਸ਼ਨ ਗਿੱਲ, ਸੁਰਜੀਤ ਕਲਸੀ, ਗੁਰਚਰਨ ਰਾਮਪੁਰੀ, ਸਾਧੂ, ਤੇ ਬਲਦੇਵ ਦੂਹੜੇ। 28 ਅਪਰੈਲ ਨੂੰ ਮੰਚ ਵਲੋਂ ਸੰਪਾਦਿਤ ਅਤੇ ਥਰਡ ਆਈ ਪਬਲੀਕੇਸ਼ਨ ਵਲੋਂ ਛਾਪੀ ਪੁਸਤਕ 'ਕਨੇਡੀਅਨ ਪੰਜਾਬੀ ਸਾਹਿਤ ਤੇ ਸਭਿਆਚਾਰ' ਰੀਲੀਜ਼ ਕੀਤੀ ਗਈ। 29 ਅਪਰੈਲ ਨੂੰ ਪਬਲੀਕੇਸ਼ਨ ਦੀਆਂ ਸਮੱਸਿਆਵਾਂ 'ਤੇ ਸੈਮੀਨਾਰ ਕੀਤਾ ਗਿਆ।

**2 ਸਤੰਬਰ 1990**

ਡਾਕਟਰ ਰਘਬੀਰ ਸਿੰਘ ਸੰਪਾਦਕ 'ਸਿਰਜਣਾ' ਅਤੇ ਫੋਟੋ ਕਲਾਕਾਰ ਜਨਮੇਜਾ ਜੌਹਲ ਪੰਜਾਬੀ ਲੇਖਕ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਏ। ਮੰਚ ਨੇ ਉਹਨਾਂ ਨੂੰ ਜੀ ਆਇਆਂ ਕਿਹਾ।

**18 ਅਗਸਤ 1991**

ਕਹਾਣੀ ਲੇਖਿਕਾ ਬਚਿੰਤ ਕੌਰ ਅਤੇ ਭਾਸ਼ਾ ਵਿਗਿਆਨੀ ਡਾ: ਪ੍ਰੇਮ ਪ੍ਰਕਾਸ਼ ਸਿੰਘ ਨੇ ਮੰਚ ਦੀ ਮੀਟਿੰਗ ਵਿੱਚ ਸ਼ਮੂਲੀਅਤ ਕੀਤੀ।

**ਸਤੰਬਰ 29, 1991**

ਪੰਜਾਬੀ ਲੇਖਕ ਮੰਚ ਵਲੋਂ ਪੰਜਾਬੀ ਸ਼ਾਇਰ ਸਾਧੂ ਦੀ ਨਵੀਂ ਪੁਸਤਕ 'ਰਿਸ਼ਤੇ ਦਰਿਆਵਾਂ ਦੇ' ਕਿਲਾਰਨੀ ਕਮਿਊਨਿਟੀ ਸੈਂਟਰ ਵਿੱਚ ਰੀਲੀਜ਼ ਕੀਤੀ ਗਈ। ਇਹ ਪਹਿਲਾ ਅਵਸਰ ਸੀ ਕਿ ਪੰਜਾਬੀ ਲੇਖਕ ਮੰਚ ਨੇ ਇਸ ਤਰ੍ਹਾਂ ਕਿਸੇ ਲੇਖਕ ਦੀ ਪੁਸਤਕ ਨੂੰ ਰੀਲੀਜ਼ ਕੀਤਾ ਅਤੇ ਅੱਗੋਂ ਤੋਂ ਅਜਿਹੇ ਸਮਾਗਮਾਂ ਦੀ ਨੀਂਹ ਰੱਖੀ। ਅਮਰਜੀਤ ਸੂਫੀ, ਅਜਮੇਰ ਰੋਡੇ ਅਤੇ ਸੋਹਣ ਸੁਰਿੰਦਰ ਸੰਘਾ ਨੇ ਪੁਸਤਕ ਸੰਬੰਧੀ ਆਪਣੇ ਵਿਚਾਰ ਪੇਸ਼ ਕੀਤੇ। ਬੁਲਾਰਿਆਂ ਨੇ ਇਸ ਕਵਿਤਾ ਨੂੰ ਸਹੀ ਅਰਥਾਂ ਵਿੱਚ

ਕੈਨੇਡੀਅਨ ਸਾਹਿਤ ਕਿਹਾ। ਸਮਾਗਮ ਦੀ ਕਾਰਵਾਈ ਸੁਰਜੀਤ ਕਲਸੀ ਨੇ ਨਿਭਾਈ ਅਤੇ ਪ੍ਰਧਾਨਗੀ ਗੁਰਚਰਨ ਰਾਮਪੁਰੀ ਨੇ ਕੀਤੀ।

**20 ਅਕਤੂਬਰ 1991**
ਪੰਜਾਬੀ ਲੇਖਕ ਮੰਚ ਨੇ ਪ੍ਰੋ: ਜਗਮੋਹਣ ਸਿੰਘ ਦੇ ਵੈਨਕੂਵਰ ਆਉਣ ਉੱਤੇ ਇੱਕ ਖਾਸ ਮੀਟਿੰਗ ਕੀਤੀ।

**ਫਰਵਰੀ 9, 1992**
ਪੰਜਾਬੀ ਲੇਖਕ ਮੰਚ ਵਲੋਂ ਕਲਾਰਨੀ ਕਮਿਊਨਿਟੀ ਸੈਂਟਰ ਵਿੱਚ ਮੰਗਾ ਸਿੰਘ ਬਾਸੀ ਦੀ ਨਵੀਂ ਪੁਸਤਕ 'ਬਰਫ ਦਾ ਮਾਰੂਥਲ' ਰੀਲੀਜ਼ ਸਮਾਗਮ ਕੀਤਾ ਗਿਆ।

**ਜੁਲਾਈ 18, 1992**
ਪੰਜਾਬੀ ਲੇਖਕ ਮੰਚ ਵੈਨਕੂਵਰ ਵਲੋਂ ਪੰਜਾਬੀ ਦੇ ਦੋ ਕਾਵਿ-ਸੰਗ੍ਰਹਿ ਰੀਲੀਜ਼ ਕਰਨ ਦਾ ਸਮਾਗਮ ਕੀਤਾ ਗਿਆ। ਪਹਿਲੀ ਪੁਤਕ ਦਰਸ਼ਨ ਗਿੱਲ ਦਾ ਛੇਵਾਂ ਕਾਵਿ-ਸੰਗ੍ਰਹਿ 'ਅੱਗ ਦਾ ਸਫਰ' ਸੀ। ਦੂਜੀ ਪੁਸਤਕ ਮੁਹਿੰਦਰ ਸੂਮਲ ਦਾ ਪਲੇਠਾ ਕਾਵਿ-ਸੰਗ੍ਰਹਿ 'ਧੂੰਏਂ 'ਚ ਛੁਪੀ ਅੱਗ' ਸੀ। ਸੂਮਲ ਨੇ ਆਪਣੀ ਪੁਸਤਕ ਗੁਰਚਰਨ ਰਾਮਪੁਰੀ ਹੋਰਾਂ ਨੂੰ ਤੇ ਦਰਸ਼ਨ ਗਿੱਲ ਨੇ ਆਪਣੀ ਪੁਸਤਕ ਸਾਧੂ ਨੂੰ ਭੇਂਟ ਕੀਤੀ। ਮੁਹਿੰਦਰ ਸੂਮਲ ਦੇ ਕਾਵਿ-ਸੰਗ੍ਰਹਿ ਉੱਤੇ ਸੁਖਵੰਤ ਹੁੰਦਲ ਨੇ ਪਰਚਾ ਪੜ੍ਹਿਆ। ਦਰਸ਼ਨ ਗਿੱਲ ਦੀ ਪੁਸਤਕ ਬਾਰੇ ਅਮਰਜੀਤ ਸੂਫੀ ਨੇ ਆਪਣੇ ਵਿਚਾਰ ਪੇਸ਼ ਕੀਤੇ। ਸਮਾਗਮ ਵਿੱਚ ਸ਼ਾਮਲ ਦੂਜੇ ਲੇਖਕਾਂ ਵਲੋਂ ਵੀ ਇਨ੍ਹਾਂ ਕਵੀਆਂ ਦੀਆਂ ਕਿਤਾਬਾਂ ਨੂੰ ਜੀ-ਆਇਆਂ ਆਖਿਆ ਗਿਆ।

**ਜੁਲਾਈ 19 1992**
ਪੰਜਾਬੀ ਲੇਖਕ ਮੰਚ ਵਲੋਂ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਹਰਭਜਨ ਹਲਵਾਰਵੀ ਨਾਲ ਇੱਕ ਵਿਸ਼ੇਸ਼ ਮਿਲਣੀ ਦਾ ਪ੍ਰਬੰਧ ਕੀਤਾ ਗਿਆ। ਦਰਸ਼ਨ ਗਿੱਲ ਨੇ ਮੀਟਿੰਗ ਦੀ ਕਾਰਵਾਈ ਸਾਂਭੀ ਅਤੇ ਹਲਵਾਰਵੀ ਬਾਰੇ ਜਾਣਕਾਰੀ ਦਿੱਤੀ। ਮਿਲਣੀ ਦੇ ਦੂਜੇ ਹਿੱਸੇ ਵਿੱਚ ਕਵਿਤਾ ਦਾ ਦੌਰ ਚੱਲਿਆ ਜਿਸ ਦੀ ਕਾਰਵਾਈ ਸਾਧੂ ਨੇ ਸੰਭਾਲੀ। ਹਲਵਾਰਵੀ ਦੇ ਨਾਲ ਗੁਰਚਰਨ ਰਾਮਪੁਰੀ, ਸੁਰਜੀਤ ਕਲਸੀ, ਅਮਰਜੀਤ ਸੂਫੀ, ਅਮਨਪਾਲ ਸਾਰਾ, ਬਲਦੇਵ ਦੂਹੜੇ, ਨਰਿੰਦਰ ਭਾਗੀ, ਮਹਿੰਦਰ ਸੂਮਲ, ਹਰਚੰਦ ਬਾਗੜੀ, ਕੁਲਵੰਤ ਨਦੀਮ, ਹਰਜਿੰਦਰ ਸਿੱਧੂ ਤੇ ਗਿੱਲ ਮੋਰਾਂਵਾਲੀ ਆਦਿ ਸਥਾਨਕ ਕਵੀਆਂ ਨੇ ਭਾਗ ਲਿਆ। ਸ਼ਾਮ ਦੇ ਖਾਣੇ ਦਾ ਪ੍ਰਬੰਧ ਕੁਲਦੀਪ ਦੂਹੜੇ ਅਤੇ ਬਲਦੇਵ ਦੂਹੜੇ ਨੇ ਕੀਤਾ।

**ਅਗਸਤ 2 1992**
ਕੌਮਾਂਤਰੀ ਪ੍ਰਸਿੱਧੀ ਵਾਲੇ ਕਲਾਕਾਰ ਤੇ ਕਵੀ ਸੋਹਨ ਕਾਦਰੀ ਦੇ ਸਨਮਾਨ ਵਿੱਚ ਪੰਜਾਬੀ ਲੇਖਕ ਮੰਚ ਵਲੋਂ ਇੱਕ ਵਿਸ਼ੇਸ਼ ਮੀਟਿੰਗ ਦਾ ਪ੍ਰਬੰਧ ਕਿਲਾਰਨੀ ਕਮਿਊਨਿਟੀ ਸੈਂਟਰ ਵਿੱਚ ਕੀਤਾ ਗਿਆ। ਨਦੀਮ ਪਰਮਾਰ ਨੇ ਕਾਦਰੀ ਬਾਰੇ ਜਾਣਕਾਰੀ ਦਿੱਤੀ। ਅਜਮੇਰ ਰੋਡੇ ਨੇ ਉਨ੍ਹਾਂ ਦੀ ਕਲਾ ਬਾਰੇ ਵਿਚਾਰ ਪੇਸ਼ ਕੀਤੇ। ਇਸ ਸਮਾਗਮ ਦੀ ਕਾਰਵਾਈ ਨੂੰ ਸਾਧੂ ਨੇ ਸਿਰੇ ਚਾੜ੍ਹਿਆ।

**9 ਅਗਸਤ 1992**
ਪੰਜਾਬੀ ਲੇਖਕ ਮੰਚ ਵਲੋਂ ਅਮਰੀਕਾ ਵਿੱਚ ਰਹਿ ਰਹੀ ਸ਼ਾਇਰਾ ਸ਼ਸ਼ੀ ਸਮੁੰਦਰਾ ਨਾਲ ਇੱਕ ਵਿਸ਼ੇਸ਼ ਮੀਟਿੰਗ ਅਤੇ ਖਾਣੇ ਦਾ ਪ੍ਰਬੰਧ ਕੀਤਾ। ਇਸ ਵਿੱਚ ਪੰਜਾਬੀ ਦੇ ਜਾਣੇ ਪਹਿਚਾਣੇ ਕਲਾਕਾਰ (ਪੇਂਟਰ) ਤੇ ਕਵੀ ਸੋਹਨ ਕਾਦਰੀ ਵੀ ਸ਼ਾਮਲ ਸਨ।

**23 ਅਗਸਤ 1992**
ਪਾਕਿਸਤਾਨ ਵਿੱਚ ਪੰਜਾਬੀ ਬੋਲੀ ਦੀ ਜਦੋਜਹਿਦ ਵਿੱਚ ਸਰਗਰਮ ਪ੍ਰੋ: ਸਈਦ ਫਰਾਨੀ 'ਕੰਮੀ' ਨਾਲ ਪੰਜਾਬੀ ਲੇਖਕ ਮੰਚ ਨੇ ਇੱਕ ਵਿਸ਼ੇਸ਼ ਮੀਟਿੰਗ ਕੀਤੀ।

**1 ਨਵੰਬਰ 1992**
ਨਵਾਂ ਜ਼ਮਾਨਾ ਦੇ ਸੰਪਾਦਕ ਜਗਜੀਤ ਸਿੰਘ ਆਨੰਦ ਪੰਜਾਬੀ ਲੇਖਕ ਮੰਚ ਦੀ ਮੀਟਿੰਗ ਵਿੱਚ ਆਏ।

**28 ਫਰਵਰੀ 1993**
ਅਮਰਜੀਤ ਸੂਫੀ ਦੀ ਕਿਤਾਬ 'ਪੰਜਾਬ ਸੰਕਟ' ਰੀਲੀਜ਼ ਕੀਤੀ ਗਈ।

**30 ਮਈ 1993**
ਸੁਸ਼ੀਲ ਕੌਰ ਦੀ ਕਵਿਤਾਵਾਂ ਦੀ ਕਿਤਾਬ 'ਪਿੱਪਲ ਪੱਤੇ' ਅਤੇ ਕਹਾਣੀਆਂ ਦੀ ਕਿਤਾਬ 'ਕੁੱਝ ਦੇਖੀਆਂ ਕੁੱਝ ਬੀਤੀਆਂ' ਰੀਲੀਜ਼ ਕੀਤੀ ਗਈ।

**4 ਜੁਲਾਈ 1993**
ਇੰਗਲੈਂਡ ਤੋਂ ਆਏ ਲੇਖਕ ਪ੍ਰੀਤਮ ਸਿੱਧੂ ਅਤੇ ਉਹਨਾਂ ਦੀ ਸਾਥਣ ਸੁਰਜੀਤ ਦੇ ਸਵਾਗਤ ਵਿੱਚ ਮੀਟਿੰਗ ਕੀਤੀ ਗਈ।

**3 ਅਗਸਤ 1993**
ਪਾਕਿਸਤਾਨ ਤੋਂ ਡਾ: ਜਮਾਲ ਅਤੇ ਸ਼ਕੀਲਾ ਜਮਾਲ ਅਤੇ ਇੰਗਲੈਂਡ ਤੋਂ ਨਿਰੰਜਨ ਸਿੰਘ ਨੂਰ ਪੰਜਾਬੀ ਲੇਖਕ ਮੰਚ ਦੀ ਰੈਗੂਲਰ ਮੀਟਿੰਗ ਵਿੱਚ ਸ਼ਾਮਲ ਹੋਏ।

**19 ਸਤੰਬਰ 1993**
ਪਾਸ਼ ਦੀ ਯਾਦ ਵਿੱਚ ਕਵਿਤਾ ਦਿਵਸ ਮਨਾਇਆ ਗਿਆ।

**5 ਦਸੰਬਰ 1993**
ਪੰਜਾਬ ਤੋਂ ਆਏ ਲੇਖਕ ਹਰਕੇਵਲ ਸਿੰਘ ਕੇਵਲ ਨੇ ਪੰਜਾਬੀ ਲੇਖਕ ਮੰਚ ਦੀ ਰੈਗੂਲਰ ਮੀਟਿੰਗ ਵਿੱਚ ਹਾਜ਼ਰੀ ਲਵਾਈ।

**1 ਜੁਲਾਈ 1994**
ਅਮਰੀਕਾ 'ਚ ਰਹਿ ਰਹੇ ਪੰਜਾਬੀ ਲੇਖਕ ਜਗਜੀਤ ਬਰਾੜ ਪੰਜਾਬੀ ਲੇਖਕ ਮੰਚ ਦੀ ਮੀਟਿੰਗ ਵਿੱਚ ਆਏ।

**2 ਅਕਤੂਬਰ 1994**
ਬੜੌਦਾ ਯੂਨੀਵਰਸਿਟੀ ਦੇ ਫੈਲੋ ਰਾਜ ਕੁਮਾਰ ਹੰਸ ਨੇ ਮੰਚ ਦੀ ਮੀਟਿੰਗ ਵਿੱਚ ਹਿੱਸਾ ਲਿਆ।

**7 ਮਈ 1995**
ਲੰਡਨ, ਓਨਟੇਰੀਓ ਵਿੱਚ ਰਹਿੰਦੇ ਪੰਜਾਬੀ ਕਵੀ ਨਵਤੇਜ ਭਾਰਤੀ ਅਤੇ ਨਿਊਯਾਰਕ ਵਿੱਚ ਰਹਿੰਦੇ ਪੰਜਾਬੀ ਕਵੀ ਰਣਧੀਰ ਸਿੰਘ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਏ।

**2 ਜੁਲਾਈ 1995**
ਅਮਨਪਾਲ ਸਾਰਾ ਦੀ ਕਹਾਣੀਆਂ ਦੀ ਕਿਤਾਬ 'ਸਰਦ ਰਿਸ਼ਤੇ' ਉੱਪਰ ਗੋਸ਼ਟੀ ਕੀਤੀ ਗਈ।



**3 ਅਗਸਤ 1995**
ਗੁਰਚਰਨ ਰਾਮਪੁਰੀ ਦੀ ਕਵਿਤਾਵਾਂ ਦੀ ਕਿਤਾਬ 'ਅਗਨਾਰ' ਉੱਤੇ ਗੋਸ਼ਟੀ ਹੋਈ।

**1 ਅਕਤੂਬਰ 1995**
ਪੰਜਾਬ ਤੋਂ ਆਏ ਨਾਟਕਕਾਰ ਹਰਪਾਲ ਟਿਵਾਣਾ ਮੰਚ ਦੀ ਮੀਟਿੰਗ ਵਿੱਚ ਆਏ।

**5 ਨਵੰਬਰ 1995**
ਸਾਧੂ ਦੀ ਕਹਾਣੀਆਂ ਦੀ ਕਿਤਾਬ 'ਲੀਹੋ ਲੱਥੇ' ਉੱਤੇ ਗੋਸ਼ਟੀ ਕੀਤੀ ਗਈ।

**3 ਦਸੰਬਰ 1995**
ਸੁਰਜੀਤ ਕਲਸੀ ਦਾ ਕਹਾਣੀ ਸੰਗ੍ਰਹਿ 'ਸੱਤ ਪਰਾਈਆਂ' ਰੀਲੀਜ਼ ਕੀਤਾ ਗਿਆ।

**7 ਅਪ੍ਰੈਲ 1996**
ਨਦੀਮ ਪਰਮਾਰ ਦੇ ਨਾਵਲ 'ਚਿੱਟੀ ਮੌਤ' ਉੱਪਰ ਗੋਸ਼ਟੀ ਹੋਈ। ਇਸ ਗੋਸ਼ਟੀ ਵਿੱਚ ਬਲਰਾਜ ਚੀਮਾ ਅਤੇ ਅਮਨਪਾਲ ਸਾਰਾ ਵਲੋਂ ਲਿਖੇ ਪਰਚੇ ਪੜ੍ਹੇ ਗਏ।

**5 ਮਈ 1996**
ਲੰਡਨ, ਉਨਟੇਰੀਓ ਵਿੱਚ ਰਹਿੰਦੇ ਪੰਜਾਬੀ ਕਵੀ ਨਵਤੇਜ ਭਾਰਤੀ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਏ।

**9 ਜੂਨ 1996**
ਸੁਸ਼ੀਲ ਕੌਰ ਦੇ ਨਾਵਲ 'ਧਰਤ ਪਰਾਈ ਆਪਣੇ ਲੋਕ' ਉੱਤੇ ਗੋਸ਼ਟੀ ਹੋਈ।

**7 ਜੁਲਾਈ 1996**
ਪਾਕਿਸਤਾਨੀ ਪੱਤਰਕਾਰ, ਪੰਜਾਬੀ ਅਧਿਆਪਕ ਅਤੇ ਲੇਖਕ ਅਮਜਦ ਭੱਟੀ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਏ।

**5 ਅਗਸਤ 1996**
ਇੰਗਲੈਂਡ ਤੋਂ ਆਏ ਦੋ ਸਾਹਿਤਕਾਰ ਡਾ: ਸਵਰਨ ਚੰਦਨ ਅਤੇ ਹਰਜੀਤ ਅਟਵਾਲ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਏ। ਡਾ: ਸਵਰਨ ਚੰਦਨ ਨੇ 'ਕੈਨੇਡੀਅਨ ਪੰਜਾਬੀ ਕਹਾਣੀ' ਬਾਰੇ ਪਰਚਾ ਪੜ੍ਹਿਆ। ਮੰਚ ਦੇ ਮੈਂਬਰਾਂ ਵਲੋਂ ਇਸ ਪਰਚੇ ਉੱਪਰ ਭਰਪੂਰ ਬਹਿਸ ਕੀਤੀ ਗਈ। ਹਰਜੀਤ ਅਟਵਾਲ ਨੇ ਆਪਣੀ ਕਹਾਣੀ 'ਤੂੜੀ' ਸੁਣਾਈ।

**8 ਅਗਸਤ 1996**
ਪੰਜਾਬੀ ਲੇਖਕ ਮੰਚ ਦੀ ਖਾਸ ਮੀਟਿੰਗ ਵਿੱਚ ਵਿਨੀਪੈੱਗ ਤੋਂ ਆਏ ਲੇਖਕ ਜੋਗਿੰਦਰ ਸ਼ਮਸ਼ੇਰ ਸ਼ਾਮਲ ਹੋਏ ਅਤੇ ਆਪਣੀ ਕਹਾਣੀ 'ਸੰਕਟ' ਪੜ੍ਹੀ।

**6 ਅਕਤੂਬਰ 1996**
ਟਰਾਂਟੋ ਰਹਿੰਦੇ ਪੰਜਾਬੀ ਕਹਾਣੀਕਾਰ ਮੇਜਰ ਮਾਂਗਟ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਆਏ ਅਤੇ ਆਪਣੀ ਕਹਾਣੀ 'ਉਖੜੇ ਲੋਕ' ਮੰਚ ਦੇ ਮੈਂਬਰਾਂ ਨਾਲ ਸਾਂਝੀ ਕੀਤੀ।

**8 ਦਸੰਬਰ 1996**
ਪੰਜਾਬੀ ਭਾਸ਼ਾ ਦੀ ਕਨੇਡਾ ਦੇ ਸਕੂਲਾਂ ਵਿੱਚ ਸਥਿਤੀ ਬਾਰੇ ਸੈਮੀਨਾਰ ਕਰਵਾਇਆ ਗਿਆ। ਇਸ ਵਿੱਚ ਸਾਧੂ ਨੇ ਬੀ ਸੀ ਦੇ ਸਕੂਲਾਂ ਵਿੱਚ ਪੰਜਾਬੀ ਭਾਸ਼ਾ ਦੀ ਸਥਿਤੀ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਫਿਰ ਇਸ ਮਸਲੇ ਉੱਤੇ ਹੋਏ ਵਿਚਾਰ ਵਟਾਂਦਰੇ ਵਿੱਚ ਮੇਜਰ ਰੰਧਾਵਾ, ਹਰਭਜਨ ਸਿੰਘ ਮਨੋਚਾ, ਦਰਸ਼ਨ ਮਾਨ, ਅੰਮ੍ਰਿਤ ਮਾਨ, ਚਰਨਪਾਲ ਗਿੱਲ, ਸੋਹਣ ਪੂੰਨੀ, ਅਜਮੇਰ ਰੋਡੇ, ਬਲਦੇਵ ਦੂਹੜੇ ਅਤੇ ਮਹਿੰਦਰ ਸੂਮਲ ਨੇ ਹਿੱਸਾ ਲਿਆ।

**30 ਮਾਰਚ 1997**
ਕਨੇਡਾ ਵਿੱਚ ਆਏ ਪੰਜਾਬੀ ਮੋਢੀਆਂ ਵਿਚੋਂ ਇੱਕ ਅਤੇ ਪੰਜਾਬੀ ਜਗਤ ਵਿੱਚ ਪ੍ਰਸਿੱਧ ਨਾਵਲ 'ਮਲੂਕਾ' ਦੇ ਲੇਖਕ ਸਾਧੂ ਸਿੰਘ ਧਾਮੀ ਦੀ ਯਾਦ ਵਿੱਚ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿੱਚ ਡਾ: ਧਾਮੀ ਦੀਆਂ ਸਾਹਿਤਕ ਪ੍ਰਾਪਤੀਆਂ ਅਤੇ ਹੋਰ ਸਰਗਰਮੀਆਂ ਬਾਰੇ ਗੱਲਬਾਤ ਕੀਤੀ ਗਈ। ਉਹਨਾਂ ਵਲੋਂ ਲਿਖੀਆਂ ਪੁਸਤਕਾਂ, ਲੇਖਾਂ, ਤਸਵੀਰਾਂ ਅਤੇ ਹੋਰ ਸਮੱਗਰੀ ਦੀ ਪ੍ਰਦਰਸ਼ਨੀ ਲਾਈ ਗਈ।

**4 ਮਈ 1997**
ਕਨੇਡਾ ਦੇ ਅੰਗਰੇਜ਼ੀ ਦੇ ਲੇਖਕ ਮਾਈਕਲ ਬੁਲਕ ਦੀਆਂ ਅਜਮੇਰ ਰੋਡੇ ਵਲੋਂ ਅਨੁਵਾਦਿਤ ਕਵਿਤਾਵਾਂ ਦਾ ਸੰਗ੍ਰਹਿ 'ਇਕੋਤਰ ਸੌ ਪਰਾਯਥਾਰਥਵਾਦੀ ਕਵਿਤਾ' ਰੀਲੀਜ਼ ਕੀਤਾ ਗਿਆ। ਇਸ ਸਮਾਗਮ ਵਿੱਚ

ਮਾਈਕਲ ਬੁਲਕ ਨੇ ਅੰਗਰੇਜ਼ੀ ਵਿੱਚ ਕਵਿਤਾਵਾਂ ਸੁਣਾਈਆਂ ਅਤੇ ਅਜਮੇਰ ਰੋਡੇ ਨੇ ਉਹਨਾਂ ਕਵਿਤਾਵਾਂ ਦਾ ਪੰਜਾਬੀ ਅਨੁਵਾਦ ਸ੍ਰੋਤਿਆਂ ਨਾਲ ਸਾਂਝਾ ਕੀਤਾ। ਸਾਧੂ ਨੇ ਇਸ ਪੁਸਤਕ ਉੱਪਰ ਪਰਚਾ ਪੜ੍ਹਿਆ।

**6 ਜੁਲਾਈ 1997**
ਅਮਰਜੀਤ ਸੂਫੀ ਦੀ ਕਿਤਾਬ 'ਹੋਅ ਚੀ ਮਿੰਨ' ਰੀਲੀਜ਼ ਕੀਤੀ ਗਈ। ਇਸ ਕਿਤਾਬ ਉੱਪਰ ਅਮਰੀਕ ਪਲਾਹੀ ਨੇ ਪਰਚਾ ਪੜ੍ਹਿਆ। ਮੀਟਿੰਗ ਦੇ ਦੂਜੇ ਹਿੱਸੇ ਵਿੱਚ ਇੰਗਲੈਂਡ ਤੋਂ ਆਏ ਲੇਖਕ ਪ੍ਰੀਤਮ ਸਿੱਧੂ ਨਾਲ ਰੂ-ਬਰੂ ਕੀਤਾ ਗਿਆ।

**3 ਅਗਸਤ 1997**
ਪੰਜਾਬ ਤੋਂ ਆਏ ਕਵੀ ਸੁਰਿੰਦਰ ਗਿੱਲ ਨੇ ਮੰਚ ਦੀ ਮੀਟਿੰਗ ਵਿੱਚ ਭਾਗ ਲਿਆ।

**9 ਅਗਸਤ 1997**
ਬਾਹਰੋਂ ਆਏ ਲੇਖਕਾ- ਵਰਿਆਮ ਸੰਧੂ (ਪੰਜਾਬ), ਸੁਰਿੰਦਰ ਗਿੱਲ (ਪੰਜਾਬ), ਅਮਰ ਜਯੋਤੀ (ਹਾਲੈਂਡ) ਅਤੇ ਜਸਵਿੰਦਰ ਸ਼ਿੰਦਾ (ਅਸਟਰੀਆ) - ਦੇ ਸਵਾਗਤ ਵਿੱਚ ਵਿਸ਼ੇਸ਼ ਮੀਟਿੰਗ ਕੀਤੀ ਗਈ।

**20 ਅਗਸਤ 1997**
ਮੰਚ ਵਲੋਂ ਪੰਜਾਬ ਤੋਂ ਆਏ ਲੇਖਕ ਮੁਹਿੰਦਰਦੀਪ ਗਰੇਵਾਲ ਅਤੇ ਲੋਚਨ ਬਖਸ਼ੀ ਨਾਲ ਭੇਟ ਵਾਰਤਾ ਲਈ ਮੀਟਿੰਗ ਸੱਦੀ ਗਈ।

**20 ਸਤੰਬਰ 1997**
ਮੰਚ ਵਲੋਂ 'ਕਨੇਡੀਅਨ ਪੰਜਾਬੀ ਕਾਨਫਰੰਸ 1997' ਕਰਵਾਈ ਗਈ। ਇਸ ਕਾਨਫਰੰਸ ਵਿੱਚ ਤਿੰਨ ਪਰਚੇ ਪੜ੍ਹੇ ਗਏ: 'ਕਨੇਡੀਅਨ ਪੰਜਾਬੀ ਕਵਿਤਾ ਦੇ ਮੁੱਖ ਸਰੋਕਾਰ' (ਦਰਸ਼ਨ ਗਿੱਲ), 'ਸਭਿਆਚਾਰ ਅਤੇ ਪਰਵਾਸ ਦਾ ਸਦਮਾ' (ਬਲਦੇਵ ਦੂਹੜੇ) ਅਤੇ 'ਬੀ ਸੀ ਦੇ ਸਕੂਲਾਂ ਵਿੱਚ ਪੰਜਾਬੀ ਬੋਲੀ ਦੀ ਪੜ੍ਹਾਈ' (ਸਾਧੂ ਬਿਨਿੰਗ)। ਸ਼ਾਮ ਨੂੰ ਕਵੀ ਦਰਬਾਰ ਹੋਇਆ।

**10 ਅਕਤੂਬਰ 1997**
ਬਾਹਰੋਂ ਆਏ ਲੇਖਕਾਂ ਕੇ ਸੀ ਮੋਹਨ ਅਤੇ ਗੁਰਦੇਵ ਚੌਹਾਨ ਨਾਲ ਭੇਟ ਵਾਰਤਾ ਲਈ ਮੀਟਿੰਗ ਕੀਤੀ ਗਈ।

**6 ਦਸੰਬਰ 1997**
ਪੰਜਾਬੀ ਲੇਖਕ ਮੰਚ ਦੀ ਮੀਟਿੰਗ ਵਿੱਚ ਗੁਰਸ਼ਰਨ ਸਿੰਘ ਨਾਟਕਕਾਰ ਦੇ ਨਾਟਕ 'ਇੱਕ ਕੁਰਸੀ ਇੱਕ ਮੋਰਚਾ ਅਤੇ ਹਵਾ ਵਿੱਚ ਲਟਕਦੇ ਲੋਕ' ਦੇ ਵਿਰੋਧ ਵਿੱਚ ਜਥੇਦਾਰ ਗੁਰਚਰਨ ਸਿੰਘ ਟੌਹੜਾ ਵਲੋਂ ਲਏ ਸਟੈਂਡ ਦੀ ਨਿਖੇਧੀ ਕਰਦਾ ਇੱਕ ਮਤਾ ਪਾਸ ਕੀਤਾ ਗਿਆ। ਇਸ ਮਤੇ ਵਿੱਚ ਕਿਹਾ ਗਿਆ, "ਅਸੀਂ ਮਹਿਸੂਸ ਕਰਦੇ ਹਾਂ ਕਿ ਟੋਹੜਾ ਦਾ ਸਟੈਂਡ ਮਨੁੱਖ ਦੀ ਬੋਲਣ, ਲਿਖਣ ਅਤੇ ਸਵੈ-ਪ੍ਰਗਟਾਅ ਦੀਆਂ ਮੁੱਢਲੀਆਂ ਆਜ਼ਾਦੀਆਂ ਉੱਪਰ ਹਮਲਾ ਹੈ। ਸਾਡੇ ਖਿਆਲ ਵਿੱਚ ਇਜ ਜਮਹੂਰੀ, ਨਿਆਂਸ਼ੀਲ ਅਤੇ ਬਰਾਬਰੀ ਭਰਿਆ ਸਮਾਜ ਸਿਰਜਣ ਲਈ ਬੋਲਣ, ਲਿਖਣ ਅਤੇ ਸਵੈ-ਪ੍ਰਗਟਾਅ ਦੀਆਂ ਅਜ਼ਾਦੀਆਂ ਇੱਕ ਮਹੱਤਵਪੂਰਨ ਰੋਲ ਅਦਾ ਕਰਦੀਆਂ ਹਨ। ਜਿਹਨਾਂ ਸਮਾਜਾਂ ਵਿੱਚ ਇਹਨਾਂ ਆਜ਼ਾਦੀਆਂ ਨੂੰ ਖਤਮ ਕੀਤਾ ਗਿਆ ਜਾਂ ਖਤਮ ਕਰਨ ਦੀ ਕੋਸ਼ਿਸ਼ ਕੀਤੀ ਗਈ, ਉਹਨਾਂ ਸਮਾਜਾਂ ਦਾ ਕੀ ਹਸ਼ਰ ਹੋਇਆ, ਅਸੀਂ ਇਤਿਹਾਸ ਦੇ ਪੰਨਿਆਂ ਤੋਂ ਦੇਖ ਸਕਦੇ ਹਾਂ। ਇਸ ਗੱਲ ਨੂੰ ਧਿਆਨ ਵਿੱਚ ਰੱਖਦੇ ਹੋਏ ਗੁਰਚਰਨ ਸਿੰਘ ਟੌਹੜੇ ਵਲੋਂ ਗੁਰਸ਼ਰਨ ਸਿੰਘ ਦੇ ਨਾਟਕ ਉੱਪਰ ਕੀਤਾ ਗਿਆ ਹਮਲਾ ਬਹੁਤ ਹੀ ਗੰਭੀਰ ਮਸਲਾ ਹੈ, ਜਿਸ ਲਈ ਹਰ ਸੂਝਵਾਨ ਪੰਜਾਬੀ ਵਲੋਂ ਇਸ ਦਾ ਗੰਭੀਰ ਨੋਟਿਸ ਲੈਣਾ ਅਤੇ ਇਸਦੇ ਵਿਰੋਧ ਵਿੱਚ ਆਪਣੀ ਅਵਾਜ਼ ਬੁਲੰਦ ਕਰਨਾ ਜ਼ਰੂਰੀ ਹੈ। ਅਸੀਂ ਟੌਹੜਾ ਦੇ ਸਟੈਂਡ ਦਾ ਪੁਰਜ਼ੋਰ ਸ਼ਬਦਾਂ ਵਿੱਚ ਵਿਰੋਧ ਕਰਦੇ ਹਾਂ।"

**4 ਜਨਵਰੀ 1998**
ਟਰਾਂਟੋ ਵਿੱਚ ਸਭਿਆਚਾਰਕ ਸਰਗਰਮੀਆਂ ਵਿੱਚ ਸਰਗਰਮ ਕਾਰਕੁਨ ਜਗਦੀਸ਼ ਦੀਸ਼ਾ ਨੇ ਮੰਚ ਦੀ ਮੀਟਿੰਗ ਵਿੱਚ ਹਿੱਸਾ ਲਿਆ।

**1 ਮਾਰਚ 1998**
ਇੰਗਲੈਂਡ ਦੀ ਆਈ ਡਬਲਿਊ ਦੇ ਲੀਡਰ ਹਰਪਾਲ ਬਰਾੜ ਪੰਜਾਬੀ ਲੇਖਕ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਏ।

**12 ਅਪ੍ਰੈਲ 1998**
ਇੰਗਲੈਂਡ ਵਿੱਚ ਰਹਿ ਰਹੇ ਲੇਖਕ ਹਰੀਸ਼ ਮਲਹੋਤਰਾ ਨਾਲ ਵਿਚਾਰ ਵਟਾਂਦਰਾ ਕਰਨ ਲਈ ਮੀਟਿੰਗ ਕੀਤੀ ਗਈ।

**3 ਮਈ 1998**
ਕੁਨੈਲ, ਬੀ ਸੀ ਵਿੱਚ ਰਹਿ ਰਹੇ ਲੇਖਕ ਅਵਤਾਰ ਰੋਡੇ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਏ। ਇਸ ਮੀਟਿੰਗ ਵਿੱਚ ਉਹਨਾਂ ਦੇ ਕਹਾਣੀ ਸੰਗ੍ਰਹਿ 'ਧੀਆਂ ਦੇਸ਼ ਬਿਗਾਨੇ' ਬਾਰੇ ਗੱਲਬਾਤ ਕੀਤੀ ਗਈ।

**28 ਜੂਨ 1998**
ਪੰਜਾਬੀ ਵਿਦਵਾਨ ਡਾ: ਕੁਲਵੰਤ ਕੌਰ ਨਾਲ ਵਿਸ਼ੇਸ਼ ਮੀਟਿੰਗ ਕੀਤੀ ਗਈ।

**5 ਜੁਲਾਈ 1998**
ਜਰਨੈਲ ਸੇਖਾ ਦੇ ਨਾਵਲ 'ਦੁਨੀਆ ਕੈਸੀ ਹੋਈ' ਨੂੰ ਰੀਲੀਜ਼ ਕੀਤਾ ਗਿਆ। ਇਸ ਸਮਾਗਮ ਵਿੱਚ ਇਸ ਨਾਵਲ ਬਾਰੇ ਅਮਰੀਕ ਪਲਾਹੀ ਅਤੇ ਰਣਜੀਤ ਕੌਰ ਦੇ ਲਿਖੇ ਪਰਚੇ ਪੜ੍ਹੇ ਗਏ।

**2 ਅਗਸਤ 1998**
ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ: ਜੋਗਿੰਦਰ ਸਿੰਘ ਪੁਆਰ ਅਤੇ ਉਹਨਾਂ ਦੀ ਜੀਵਨ ਸਾਥਣ, ਪੰਜਾਬੀ ਦੀ ਮਸ਼ਹੂਰ ਗਾਇਕਾ ਸੁਰਿੰਦਰ ਕੌਰ ਅਤੇ ਟਰਾਂਟੋ ਰਹਿੰਦੇ ਲੇਖਕ ਇਕਬਾਲ ਮਾਹਲ ਮੰਚ ਦੀ ਮੀਟਿੰਗ ਵਿੱਚ ਸ਼ਾਮਲ ਹੋਏ।

## ਪੰਜਾਬੀ ਲੇਖਕ ਮੰਚ ਦੀ ਮਾਸਿਕ ਇਕੱਤਰਤਾ

ਹਰ ਮਹੀਨੇ ਦੇ ਪਹਿਲੇ ਐਤਵਾਰ ਨੂੰ ਬਾਅਦ ਦੁਪਹਿਰ 2 ਵਜੇ ਸਰੀ ਵਿਚ ਹੁੰਦੀ ਹੈ। ਸਾਹਿਤਕਾਰ ਅਤੇ ਸਾਹਿਤ ਵਿਚ ਦਿਲਚਸਪੀ ਰੱਖਣ ਵਾਲੇ ਵਿਅਕਤੀ ਹੋਰ ਜਾਣਕਾਰੀ ਵਾਸਤੇ 581-3211, 582-3865 ਜਾਂ 589-0001 'ਤੇ ਫ਼ੋਨ ਕਰ ਸਕਦੇ ਹਨ।

ਪਿਛਲੇ 25 ਸਾਲਾਂ ਦੌਰਾਨ

# ਪੰਜਾਬੀ ਸਾਹਿਤ ਸਭਾ/ਪੰਜਾਬੀ ਲੇਖਕ ਮੰਚ ਨਾਲ ਜੁੜੇ ਲੋਕਾਂ ਦੇ ਨਾਂਅ

ਇਹ ਲਿਸਟ ਅਸੀਂ ਪ੍ਰਾਪਤ ਜਾਣਕਾਰੀ ਦੇ ਆਧਾਰ 'ਤੇ ਤਿਆਰ ਕੀਤੀ ਹੈ। ਜੇ ਕੋਈ ਸੱਜਣ ਸਾਹਿਤ ਸਭਾ ਜਾਂ ਲੇਖਕ ਮੰਚ ਦਾ ਕਿਸੇ ਸਮੇਂ ਮੈਂਬਰ ਰਿਹਾ ਹੋਵੇ ਪਰ ਉਸਦਾ ਨਾਂਅ ਏਥੇ ਨਾ ਹੋਵੇ ਤਾਂ ਅਸੀਂ ਉਸ ਪਾਸੋਂ ਖਿਮਾ ਚਾਹੁੰਦੇ ਹਾਂ ਅਤੇ ਆਸ ਕਰਦੇ ਹਾਂ ਕਿ ਉਹ ਸਾਨੂੰ ਇਸ ਬਾਰੇ ਜਾਣਕਾਰੀ ਦੇ ਦੇਣਗੇ।

ਉੱਜਲ ਦੁਸਾਂਝ
ਓਮ ਪ੍ਰਕਾਸ਼ ਸ਼ਰਮਾ
ਅਜਮੇਰ ਰੋਡੇ
ਅਮਨਪਾਲ ਸਾਰਾ
ਅਮਰ ਸਿੰਘ ਬੈਨੀਪਾਲ
ਅਮਰਜੀਤ ਸੂਫੀ
ਅਮਰਜੀਤ ਚਾਹਲ
ਅਮਰੀਕ ਪਲਾਹੀ
ਅੰਮ੍ਰਿਤ ਮਾਨ
ਇਕਬਾਲ ਕਾਹਲੋਂ
ਇੰਦਰੇਸ਼
ਸਤਵੰਤ ਦੀਪਕ
ਸਤਿੰਦਰ ਸਿੱਧੂ
ਸਰਵਨ ਬੋਲ
ਸਵਰਨ ਬੈਂਸ
ਸਾਧੂ (ਬਿਨਿੰਗ)
ਸਾਧੂ ਸਿੰਘ (ਡਾਕਟਰ)
ਸੀਤਾ ਰਾਮ ਅਹੀਰ
ਸੁਸ਼ੀਲ ਕੌਰ
ਸੁਖਦੇਵ ਸਿੰਘ ਖੰਗੂੜਾ
ਸੁਖਪਾਲ
ਸੁਖਵੰਤ ਹੁੰਦਲ
ਸੁਖਵਿੰਦਰ ਕੌਰ ਬ੍ਰਹਮ
ਸੁਬੇਗ ਦਿਓਲ
ਸੁਰਜੀਤ ਕਲਸੀ
ਸੁਰਿੰਦਰ ਧੰਜਲ
ਸੋਹਣ ਸੁਰਿੰਦਰ ਸਕਰੂਲਵੀ
ਸੋਹਣ ਪੂੰਨੀ
ਸ਼ਮਸ਼ੇਰ ਭੱਟੀ
ਸ਼ਿੰਦਰ ਬਰਾੜ
ਹਰਚੰਦ ਸਿੰਘ ਬਾਗੜੀ
ਹਰਜਿੰਦਰ ਸਿੱਧੂ
ਹਰਜੀਤ ਦੌਧਰੀਆ
ਹਰਜੀਤ ਰਟੈਂਤਾ
ਹਰਦੇਵ ਸਿੰਘ ਢੁੱਡੀਕੇ
ਹਰਦੇਵ ਵੜੈਚ
ਹਰਪ੍ਰੀਤ ਸੇਖਾ
ਹਰਬੰਸ ਸੱਲ੍ਹ
ਹਰਬੰਸ ਢਿੱਲੋਂ
ਹਰਭਜਨ ਹਾਂਸ
ਹਰਭਜਨ ਸਿੰਘ ਚੇੜ੍ਹਾ
ਹਰਭਜਨ ਸਿੰਘ ਦਿਉਲ
ਹਰੀ ਸਿੰਘ ਤਾਤਲਾ
ਕਰਨੈਲ ਮਾਨ
ਕਰਮ ਸਿੰਘ ਧਨਵੰਤ
ਕਰਮਜੀਤ ਗਰੇਵਾਲ
ਕਰਮਜੀਤ ਘੁੰਮਾਣ
ਕੁਲਵੰਤ ਸਿੰਘ ਸਹੋਤਾ
ਕੇਸਰ ਸਿੰਘ ਨਾਵਲਿਸਟ
ਕੋਮਲ ਸਿੰਘ ਮਾਹਲ
ਗਿੱਲ ਮੋਰਾਂਵਾਲੀ
ਗੁਰਚਰਨ ਸਿੰਘ ਗਿੱਲ
ਗੁਰਚਰਨ ਟੱਲੇਵਾਲੀਆ
ਗੁਰਚਰਨ ਰਾਮਪੁਰੀ
ਗੁਰਦਰਸ਼ਨ ਸਿਘ ਬਾਦਲ
ਗੁਰਦਿਆਲ ਸਿੰਘ ਕੰਵਲ
ਗੁਰਦੇਵ ਗਰੇਵਾਲ
ਗੁਰਮੀਤ ਸਿੰਘ ਟਿਵਾਣਾ
ਗੁਰਮੀਤ ਛੀਨਾਂ
ਗੁਰਮੇਲ ਦਿਉਲ
ਗੁਰਮੇਲ ਰਾਏ
ਗੁਰੂਮੇਲ
ਚਰਨ ਸਿੰਘ
ਚਰਨਜੀਤ ਸਿੱਧੂ
ਚਰਨਪਾਲ ਗਿੱਲ
ਚਰਨਪ੍ਰੀਤ ਕੌਰ ਰੰਧਾਵਾ
ਜਸਕਰਨ ਸੰਧੂ
ਜਸਜੀਤ ਸੰਧੂ
ਜਸਬੀਰ ਗੁਰਮ
ਜਸਵੰਤ ਮਾਂਗਟ
ਜਸਵਿੰਦਰ ਹੇਅਰ
ਜਸਵਿੰਦਰ ਭੰਗੂ
ਜਗਦੀਸ਼ ਸਰਨ
ਜਰਨੈਲ ਸਿੰਘ ਸੇਖਾ
ਜਰਨੈਲ ਚੰਦੀ
ਜੀ ਐਸ ਗਿੱਲ
ਜੀਵਨ ਰਾਮਪੁਰੀ
ਤਰਲੋਚਨ ਸਿੰਘ ਬੈਂਸ
ਦਰਸ਼ਨ ਬੈਂਸ
ਦਰਸ਼ਨ ਗਿੱਲ (ਡਾਕਟਰ)
ਦਰਸ਼ਨ ਮਾਨ
ਦਿਲਜੀਤ ਤੂਰ
ਨਛੱਤਰ ਸਿੰਘ ਗਿੱਲ
ਨਦੀਮ ਪਰਮਾਰ
ਨਰਿੰਜਨ ਸਿੰਘ ਮਾਨ
ਨਰਿੰਦਰ ਬਾਹੀਆ
ਨਰਿੰਦਰ ਭਾਗੀ
ਨਵਦੀਪ ਸਿੰਘ ਸਿੱਧੂ
ਨਿਰਮਲ ਸਿੰਘ ਗਿੱਲ
ਪਾਲ ਬਿਨਿੰਗ
ਬਚਿੱਤਰ ਬੱਧਨੀ
ਬਰਜਿੰਦਰ ਦਰਦ
ਬਲਦੇਵ ਚੀਮਾਂ
ਬਲਦੇਵ ਦੂਹੜੇ
ਬਲਬੀਰ ਭੰਗੂ
ਬਲਵਿੰਦਰ ਸਿੰਘ ਚਾਹਲ
ਬਲਵਿੰਦਰ ਗਿੱਲ
ਭੁਪਿੰਦਰ ਧਾਲੀਵਾਲ
ਮਹਿੰਦਰ ਸੂਮਲ
ਮੱਖਣ ਟੁੱਟ
ਮੰਗਾ ਬਾਸੀ
ਮਨਜੀਤ ਮੀਤ
ਮਲਕੀਤ ਸਿੰਘ
ਮੇਹਰ ਸਿਘ ਸੰਧੂ
ਮੇਜਰ ਸਿੰਘ ਰੰਧਾਵਾ
ਮੇਜਰ ਰਾਏ
ਮੋਹਨ ਗਿੱਲ
ਮੋਤਾ ਸਿੰਘ ਗਰੇਵਾਲ
ਰਣਜੀਤ ਕਿੰਗਰਾ
ਰਘਬੀਰ ਸਿੰਘ ਬਿਲਾਸਪੁਰੀ
ਰਮਿੰਦਰ ਦੋਸਾਂਝ
ਰਮੇਸ਼ ਸਿੰਗਲ
ਰਾਜਪਾਲ ਸਿੰਘ
ਰਾਏ ਖਾਨ
ਵੀਰਾ ਧਨਵੰਤ

# ਧੰਨਵਾਦ

ਹੇਠ ਲਿਖੇ ਸਾਡੇ ਵਪਾਰੀ ਦੋਸਤਾਂ, ਜਥੇਬੰਦੀਆਂ ਅਤੇ ਸਾਹਿਤ ਨਾਲ ਸਨੇਹ ਰੱਖਣ ਵਾਲੇ ਬਹੁਤ ਸਾਰੇ ਦੋਸਤਾਂ ਨੇ ਮੰਚ ਦੀ ਪੱਚੀਵੀਂ ਵਰ੍ਹੇ ਗੰਢ ਮਨਾਉਣ ਵਾਸਤੇ ਸਾਡੀ ਮਾਇਕ ਸਹਾਇਤਾ ਕੀਤੀ ਹੈ। ਅਸੀਂ ਪੰਜਾਬੀ ਲੇਖਕ ਮੰਚ ਵਲੋਂ ਇਨ੍ਹਾਂ ਸਭ ਦਾ ਤਹਿ ਦਿਲੋਂ ਧੰਨਵਾਦ ਕਰਦੇ ਹਾਂ।

**A-Class Autobody** 11954 -94 Ave., Surrey,
B.C.Amarjit Samra 589-2203, 589-0008

**A-1 Doors & Mouldings** #101, 12507-80th Ave., Surrey
Balwinder Bains 591-1044

**AMC Carpets Ltd.** #16. 8388-128 st., Surrey 594-6141

**Ankars Fruit Processing Co. Ltd.**
Karam S. Dhanwant 945-9199

**Homelife Benchmark Realty, Langley, B.C.**
Amarjit Bains Bus.: 530-4141

**Amritech Computer Systems Ltd.** 9457-120st. Delta
Amritpal Gill 582-9999

Ashok Kumar Bihal **Bright Star Plumbing,**
3543 Fraser St. Van. 872-5348

**Bains Travel Ltd.** 9341-120 st. Delta 584-1411

**Basant Motors Ltd.** 16090 Fraser Hwy, Surrey 572-7880
Baldev Bath, Raghbir Dhudwal, Sukhi Bath,Surinder Clair

**Bhalinder Mundi** 591-2463

**Billa Silk and Sarees** #8, 8430-132 st. Surrey 572-9911

**B. C. Punjabi Cultural Foundation** 591-7495

**Budget Carpet Care Ltd.** Surrey, Delta and Langley
Sukhi Nagra 581-8537; 534-1331

**Canucks Automotive Inc.** #19, 8236-128 st. Surrey
599-6344

**Chicken Delight** 7624 - 6th st. Burnaby
Darshan S. Gill 521-2121

**Daljit Toor** 594-7629

Dave B. Duhre **Translation and Interpretation** Services
Discoveries, small claims, civil and family cases. 649-2559

**Dr. Gulzar S. Cheema** #216, 7110-120st. Surrey 597-1233

**Darshi's Hair Style** 8673-120 st. Delta
Darshi 501-4999

**Delta wedding Centre** 9463-120 st. Delta
Makhan Deo, Gurbax Deo 589-3656

**Desh Bhagat** Kirpal Bains 270-3588

**Diamond Carpets Centre Ltd.** #102, 7750-128 st. Surrey
Nazir Ahmed Gundhra 599-1694

**Dhot & Co.** Law and Notary Public Office 501-1718
Inderpal S. Dhot #205, 8788-120th st. Surrey

**Gazal Magazine** 5515 Woodsworth St. Burnaby
Nadeem Parmar 298-2920

**Gladwin Optical** #103-2955 Gladwin Rd. Abbotsford
Bhupinder Oberai 864-8803

**Grewal & Co.** #108, 83188-120 st. Surrey
Sukhjinder Grewal 596-1399

**Guru Nanak Sikh Temple** 7050-120 st. Surrey 594-4836

**Heritage Scholarship Trust Plan** Bus.327-1411
Gurmej (Gage) Josan Res. 582-2524, Cell. 808-3706

**Hi-Class Jewellers Ltd.** 6570 Main st. Van. 327-3132
Vicky Nanda, Seema Nanda, Madan Lal Nanda 327-2421

**Hon'able Ujjal Dosanjh** MLA Van-Kensington 322-6375

Homelife Habitat Realty, Vancouver, B.C.
**Baldev S. Sandhu** 438-3501

**International Punjabi Literary Trust** (Canada) 582-3865

Jaswant Mangat, **Immigration Consultant** 594-2760

**Kamal's Video Place** 5095 Victoria Dr. Van. 325-4888
Kamal Sharma 9324-120 st. Surrey 581-9777

**Key Immigration Services Ltd.** 717-1700
William Macintosh and Kawal Kahlon

**Khalsa Darbar Society** P.O. Box S31562, Pitt Meadows

**Khalsa Diwan Society** 8000 Ross st. Van. 324-2010

Macdonald Realtors Olympic
**Manny Bains** Bus.: 590-2444; Res.:596-4900

**Malkiat Dhami** 3068 E. 51st Ave., Vancouver
872-5348 or 434-8548

**Maskeen Framings Ltd.** Jagdeep S. Sibia 306-8044

**Mint Auto Body** 6957 Waltham Ave. Burnaby
Bhupinder Sahota 433-1207

**Mohinder Soomel** 327-6461

**National Plumbing & Heatings** 7598-122 st. Surrey
Gurmeet Brar 501-9520

**Natural Path Herbal Remedies** 589-1563
Rick Varma e-mail: natural_path@bc.sympatico.ca

**New Century Press Inc.** 10281-133 A St. Surrey 585-2004

**New Jessee Fabrics** 9287 Scott Rd. Delta 589-1624

**Notary Public** #303, 6569 Main st. Van.
Jatendra Desai 325-5272

**Paragon Furniture Gallery** 5622 Imperial St. Burnaby
Surjit S. Dhami 437-9669; 214-3722

**Payal Sari Centre** 9288-120 st. Surrey 584-6011

**Punjabi Artists Association Richmond PAAR** 279-9081

**Prompt Signs Ltd.** #4, 12848-85 Ave. Surrey
Surjit Mand 590-3799

**Realty Executives,** Commercial, 6255 Victoria Dr. Van.
**Rav Rampuri** -Medallion Club Member 321-2228

**Royale Banquet Hall & Catering**
2122, Kingsway, Vancouver 436-4255

**Royal Furniture Ltd.** 2607 Main st. Van. 874-9525

Royal Group-Tapestry Ralty Ltd.
**Gulzar S. Villing** Bus.: 590-6111, Res.:589-0490

**Dr. Raj S. Sangha** Dentist 421-7464
9634 Cameron st. Burnaby

**Shokr Developments** Urban Land Developer
Satnam Shoker

**Sekha T.V. Services** 9394-138 'A' st., Surrey
Navreet S. Sekha 581-8750

**Singh Video Ltd.** #102, 9380-120 st. Surrey

Harjinder Sidhu and Ajaib Sidhu 582-9676

**Steadfast Cedar Prod. Ltd.** 27400 Lougheed Hwy.
Maple Ridge Baljinder S. Gill 462-7917

**Surjit Kooner** 12856-65 Ave. Surrey

**Satluj Fashions** 9332 - 120 st. Surrey 589-6161
Manga Basi

**Tej Electronics** 11958-93 'A' Ave. Delta
Tejpal S. Mann 930-9010

**United Realty** Tel: 572-3005

United Realty RCK & Associates Ltd.
**Amrik Sull** Bus.: 572-3005, Res.:589-0001

United Realty RCK & Associates Ltd. Bus.: 572-3005
**Bhupinder Chahal** Res.:582-2581

United Realty RCK & Associates Ltd. Bus.: 572-3005
**Bhupinder Litt** Res.:597-1730

United Realty RCK & Associates Ltd. Bus.: 572-3005
**Don Dhanoa**

United Realty RCK & Associates Ltd. Bus.: 572-3005
**Gurlal Cheema** Res.:572-3057

United Realty RCK & Associates Ltd. Bus.: 572-3005
**Hardy Bains & Taroo Hayer** Cell-813-7653

United Realty RCK & Associates Ltd. Bus.: 572-3005
**Jarnail Saran** Res.:597-4700

United Realty RCK & Associates Ltd. Bus.: 572-3005
**Manga Basi** Res.:591-7495

**Vancity Credit Union** Newton Branch
#900, 7380 King George. Hwy., Surrey 877-7000

**Vancouver Punjab Cloth House Inc.**
6660 Main st. Van. 325-8383

**Vancouver Sath** 437-9014; 581-3211

**Dr. P. N. Vashisht** Dentist 6423 Main st. Van. 321-8001
**Dr. A. Vashisht** Dentist 8185-120 A st. Surrey
**Dr. Mrs. Shashi Vashisht,** Physicians 591-5856

**West Edmonton Motor Inn. Edmonton**
Jaswinder Deol (403) 484-6549, 484-1136

## ਡਾ. ਸਾਧੂ ਸਿੰਘ ਧਾਮੀ ਯਾਦਗਾਰੀ ਭਾਸ਼ਨ

ਡਾਕਟਰ ਸਾਧੂ ਸਿੰਘ ਧਾਮੀ ਕਨੇਡੀਅਨ ਪੰਜਾਬੀਆਂ ਦੇ ਬੌਧਿਕ ਇਤਿਹਾਸ ਵਿਚ ਇਕ ਵਿਸ਼ੇਸ਼ ਸਥਾਨ ਰੱਖਦੇ ਹਨ। ਉਹ ਪਹਿਲੇ ਪੰਜਾਬੀ ਸਨ ਜਿਨ੍ਹਾਂ ਨੇ ਕਨੇਡਾ ਵਿਚ ਹਾਈ ਸਕੂਲ ਤੋਂ ਲੈ ਕੇ ਪੀ ਐਚ ਡੀ ਤੱਕ ਦੀ ਪੜ੍ਹਾਈ ਕੀਤੀ। ਉਨ੍ਹਾਂ ਨੇ ਦਰਸ਼ਨ ਅਤੇ ਸਭਿਆਚਾਰ ਦੇ ਵਿਸ਼ਿਆਂ ਤੇ ਅਨੇਕਾਂ ਲੇਖ ਲਿਖੇ ਜੋ ਕੌਮਾਂਤਰੀ ਪ੍ਰਸਿੱਧੀ ਵਾਲੇ ਮੈਗਜ਼ੀਨਾਂ ਅਤੇ ਜਰਨਲਾਂ ਵਿਚ ਛਪੇ। ਪਰ ਉਨ੍ਹਾਂ ਦੀ ਸਭ ਤੋਂ ਮੁੱਲਵਾਨ ਰਚਨਾ ਉਨ੍ਹਾਂ ਦਾ ਨਾਵਲ ਮਲੂਕਾ ਹੈ। ਕਨੇਡੀਅਨ ਪੰਜਾਬੀ ਸਾਹਿਤ ਦਾ ਮਾਣ ਇਹ ਨਾਵਲ ਸਮੁੱਚੇ ਪੰਜਾਬੀ ਸਾਹਿਤ ਦੀ ਮਹੱਤਵਪੂਰਨ ਪ੍ਰਾਪਤੀ ਹੈ। ਧਾਮੀ ਹੋਰਾਂ ਦੀਆਂ ਕਈ ਕਿਤਾਬਾਂ ਉਨ੍ਹਾਂ ਦੀ 23 ਫਰਵਰੀ 1997 ਵਿਚ ਹੋਈ ਮੌਤ ਤੋਂ ਬਾਅਦ ਛਪੀਆਂ ਹਨ। ਪੰਜਾਬੀ ਲੇਖਕ ਮੰਚ ਨੇ ਆਪਣੇ ਸਾਹਿਤਕ ਅਤੇ ਬੌਧਿਕ ਵਿਰਸੇ ਦੀ ਸਾਂਭ ਵਾਸਤੇ ਡਾਕਟਰ ਧਾਮੀ ਦੀ ਯਾਦ ਵਿਚ ਹਰ ਵਰ੍ਹੇ ਇਕ ਯਾਦਗਾਰੀ ਭਾਸ਼ਨ ਕਰਵਾਉਣ ਦਾ ਫੈਸਲਾ ਕੀਤਾ ਹੈ। ਇਹ ਪਹਿਲਾ ਯਾਦਗਾਰੀ ਭਾਸ਼ਨ ਮੰਚ ਦੀ ਪੱਚੀਵੀਂ ਵਰ੍ਹੇ ਗੰਢ ਸਮੇਂ, 27 ਫਰਵਰੀ 1999 ਨੂੰ ਪੰਜਾਬੀ ਦੇ ਜਾਣੇ-ਪਛਾਣੇ ਕਵੀ ਸ਼੍ਰੀ ਗੁਰਚਰਨ ਰਾਮਪੁਰੀ ਵਲੋਂ ਦਿੱਤਾ ਜਾਵੇਗਾ। ਰਾਮਪੁਰੀ ਜੀ ਪੰਜਾਬੀ ਲੇਖਕ ਮੰਚ ਨੂੰ ਉਸਾਰਨ ਵਾਲੇ ਮੋਢੀਆਂ ਵਿਚੋਂ ਹਨ।



